੧ ਓ ਸਤਿ ਗੁਰ ਪ੍ਰਸਾਦਿ ॥

ਸਸਤਾ ਗੁਰਮਤਿ ਸਾਹਿਤ ਭੰਡਾਰ ਤਰਨ ਤਾਰਨ ਦੀ

ਪੁਸਤਕ ਨੰਬਰ ਪ

# ਬ੍ਰਹਮ ਗਿਆਨ ਦੀ ਕੁੰਜੀ ਨੰ: ੧

ਅਰਥਾਤ

# ਕ੍ਰਿਸ਼ਨ ਲੀਲਾ ਰਹਸਯ



ਸ਼ੇਰ ਸਿੰਘ ਕਸ਼ਮੀਰ

ਅਕਤੂਬਰ ੧੯੩੮

ਭਾਈ ਸਾਹਿਬ ਕਾਨ੍ਹ ਸਿੰਘ ਜੀ (ਸ:ਬ:) ਨਾਭਾ

ਵੱਲੋਂ

# ਰਿਸਾਲਾ ਅੰਮ੍ਰਿਤ ਦੀ ਸ਼ਲਾਘਾ

'ਅੰਮ੍ਰਿਤ ਦੇ ਅੰਮ੍ਰਿਤ ਰੂਪ ਲੇਖ ਪੜ੍ਹ ਕੇ ਮੇਰਾ ਚਿਤ ਬਹੁਤ ਅਨੰਦ ਹੁੰਦਾ ਹੈ। ਇ ਪੱਖ-ਪਾਤ ਰਹਿਤ ਡੂੰਘੀ ਖੋਜ ਅਤੇ ਵਿਦਿਆ ਪੂਰਿਤ ਹੋਇਆ ਕਰਦੇ ਹਨ। ਜੇ ਦੇਸ਼ ਅਤੇ ਕੌਮ ਦੇ ਪਿਆਰੇ ਸੱਜਨਾਂ ਨੇ ਇਸ ਦੀ ਪੂਰੀ ਸਹਾਇਤਾ ਕੀਤੀ ਤਾਂ ਇਹ ਅਪਣੇ ਉੱਦੇਸ਼ ਦੇ ਪੂਰਾ ਕਰਨ ਵਿਚ ਨਿਰਸੰਦੇਹ ਸਫਲ ਹੋਵੇਗਾ।'

## ਅੰਮ੍ਰਿਤ ਦਾ ਸਾਲਾਨਾ ਚੰਦਾ

ਦੇਸ ੪)

ਪ੍ਰਦੇਸ ੬)

ਪਤਾ :— **ਮੈਨੈਜਰ ਅੰਮ੍ਰਿਤ**

ਤਰਨ ਤਾਰਨ (ਪੰਜਾਬ)



੧ ਓ ਸਤਿ ਗੁਰ ਪ੍ਰਸਾਦਿ ॥



'ਸਸਤਾ ਗੁਰਮਤ ਸਾਹਿਤ ਭੰਡਾਰ' ਦੀ ਪੁਸਤਕ ਨੰ: ੫

# ਗੁਰਮਤਿ ਵਿਚਾਰ ਅਤੇ

ਸ੍ਰੀ

# ਕ੍ਰਿਸ਼ਨ ਲੀਲ੍ਹਾ ਰਹਸਜ

—ਅਰਥਾਤ—

## ਸ੍ਰੀ ਕ੍ਰਿਸ਼ਨ ਲੀਲ੍ਹਾ ਦੀ ਕੁੰਜੀ

—ਕ੍ਰਿਤ—

ਭਾਈ ਸਾਹਿਬ ਸ਼ੇਰ ਸਿੰਘ ਜੀ ਐਮ. ਐਸ. ਸੀ. ਕਸ਼ਮੀਰ

—:ਜਿਸ ਵਿੱਚ:—

ਸ੍ਰੀ ਮਦ ਭਾਗਵਤ, ਮਹਾਂਭਾਰਤ ਅਤੇ ਸ੍ਰੀ ਮਦ ਗੀਤਾ ਦੀ ਸੰਪੂਰਨ ਅਧਿਆਤਮਕ ਲੀਲ੍ਹਾ ਖੋਲਕੇ ਲਿਖੀ ਹੈ

—:0:—

Esoteric Interpretation
of the
Krishan-Lila
given in
Srimad Bhagwat, the Mahabharat, &
Srimad Gita.

Published by Giani Bhajan Singh
manager the Amrit Press Tarn Taran.

ਪਹਿਲੀ ਵੇਰ ੧੯੩੪ ੧੦੦੦

# ਸੂਚਨਾ

"ਤੇਰੀ*'ਨਿਰਗੁਨ'-ਕਥਾ ਕਾਇ ਸਿਉ ਕਹੀਐ,
ਐਸਾ ਕੋਇ ਬਿਬੇਕੀ ।
ਕਹੁ ਕਬੀਰ ਜਿਨਿ ਦੀਆ ਪਲੀਤਾ,
ਤਿਨਿ ਤੈਸੀ ਝਲ ਦੇਖੀ ।"

(ਗਉੜੀ ਕਬੀਰ ਜੀ)

ਜਦ ਮੈਂ 'ਕ੍ਰਿਸ਼ਨ ਲੀਲ੍ਹਾ' ਜੀ ਦੀ ਡੂੰਘੀ ਵਿਚਾਰ (Critical appreciation) ਦਿਲੋਂ ਮਨੋਂ ਆਰੰਭ ਕੀਤੀ, ਤਾਂ ਮੇਰੇ ਕਿਤਨੇ ਹੀ ਸਾਲ ਅਧਿਆਤਮਕ ਇਸ਼ਾਰਿਆਂ ਨੂੰ ਸਮਝਣ ਵਿੱਚ ਲਗ ਗਏ। ਮੈਂ ਅਨੇਕਾਂ ਪੁਸਤਕਾਂ ਪੜ੍ਹੀਆਂ ਪਰ ਕਿਸੇ ਵੀ ਪੁਸਤਕ ਵਿੱਚ ਗੋਹਜ-ਭਾਵ ਖੋਲ੍ਹਕੇ ਚੰਗੀ ਤਰ੍ਹਾਂ ਲਿਖਿਆ ਹੋਇਆ ਨਾ ਮਿਲਿਆ। ਪੰਜਾਬੀ ਵਿੱਚ ਤਾਂ ਕੀ ਲਭਣਾ ਸੀ, ਹਿੰਦੀ ਤੇ ਅੰਗ੍ਰੇਜ਼ੀ ਵਿੱਚ ਵੀ ਇਸ ਭਾਵ ਦੀ ਕੋਈ ਪੁਸਤਕ ਘੱਟ ਹੀ ਹੈ। ਗੱਲ ਕੀ ਅਧਿਆਤਮਕ ਭਾਵ ਉਪਰ ਅੱਜ ਕਲ ਹਿੰਦੁਸਤਾਨ ਵਿੱਚ ਘੁੱਪ ਅੰਧੇਰਾ ਪੈ ਚੁੱਕਾ ਹੈ, ਹਾਲਾਂ ਕਿ ਇਨ੍ਹਾਂ ਸਾਰੀਆਂ-ਗਾਥਾਵਾਂ ਦਾ ਅਸਲ ਭਾਵ ਅਧਿਆਤਮਕ ਹੀ ਸੀ।

(੨) ਸ੍ਰੀ ਗੁਰੂ ਗ੍ਰੰਥ ਜੀਉ ਦਾ ਪਾਠ ਕਰਦਿਆਂ ੨ ਤੇ ਸ੍ਰੀ ਗੁਰੂ ਮਹਾਰਾਜ ਜੀ ਦੀ 'ਨਾਮ'-ਬਰਖਾ ਹੇਠਾਂ ਫਲਦਿਆਂ-ਫੁਲਦਿਆਂ ਇਹ ਡੂੰਘੇ ਭਾਵ ਅਖਣੇ ਆਪ ਮੇਰੇ ਅੰਦਰ ਖੁੱਲ੍ਹ ਗਏ; ਜਥਾ ਸ੍ਰੀ ਗੁਰੂ ਵਾਕ:—

"ਸੋਧਤ ਸੋਧਤ ਸੋਧਤ ਸੀਝਿਆ।

*(Esoteric meaning)

ਗੁਰ ਪ੍ਰਸਾਦਿ 'ਤਤ' ਸਭੁ ਬੂਝਿਆ ।" (ਸੁਖਮਨੀ ਜੀ)

ਸੋ ਜੋ ਅਸਲ-ਤੱਤ ਸੀ ਓਹ ਖੋਲਣੇ ਦਾ ਯਤਨ ਇਸ ਪੋਥੀ ਵਿੱਚ ਕੀਤਾ ਗਿਆ ਹੈ। ਇਸ ਪੋਥੀ ਦੀ ਪੰਜਾਬੀ ਜ਼ਬਾਨ ਵਿੱਚ ਅੱਤਿਅੰਤ ਲੋੜ ਹੈ ਕਿਉਂਕਿ ਇਸ ਬਿਨਾਂ ਸ੍ਰੀ ਗੁਰੂ ਗ੍ਰੰਥ ਜੀਉ ਵਿੱਚ ਆਏ ਇਸ਼ਾਰਿਆਂ ਦਾ ਸਮਝਣਾ ਡਾਢਾ ਮੁਸ਼ਕਲ ਹੈ। ਨਾਲ ਹੀ ਹਿੰਦੀ ਭਾਸ਼ਾ ਵਿੱਚ ਵੀ ਇਸਦਾ ਉਲਥਾ ਕਰਨਾ ਜ਼ਰੂਰੀ ਹੈ, ਕਿਉਂਕਿ ਹਿੰਦੀ-ਜਗਤ ਵਿੱਚ ਵੀ ਡਾਢਾ ਅਧਿਆਤਮਕ ਹਨੇਰਾ ਪਿਆ ਹੋਇਆ ਹੈ; ਸੋ ਵੀ ਛੇਤੀ ਹੀ ਕਰਨ ਦਾ ਯਤਨ ਕੀਤਾ ਜਾਵੇਗਾ॥

(੩) ਗੁਰਸਿੱਖੀ ਮੁੱਢ ਤੋਂ ਹੀ ਗੁਝੇ ਭੇਦਾਂ ਨੂੰ ਖੋਲਣ ਵਾਲੀ ਸੁਨਹਿਰੀ ਕੁੰਜੀ ਚਲੀ ਆਈ ਹੈ। ਇਸ ਧਰਮ ਵਿੱਚ ਹੋਰ ਆਕੇ ਮਤ ਮਤਾਤ੍ਰਾਂ ਦੇ ਪੜਦੇ ਉਤਰ ਜਾਂਦੇ ਹਨ। ਇਸ ਕਰਕੇ ਵੀ ਇਸ ਅਧਿਆਤਮਕ-ਕੁੰਜੀ ਦੀ ਲੋੜ ਸੀ, ਤਾਂ ਜੁ ਸ੍ਰੀ ਮਦ ਭਾਗਵਤ, ਮਹਾਂਭਾਰਤ, ਗੀਤਾ ਤੇ ਕ੍ਰਿਸ਼ਨ-ਲੀਲ੍ਹਾ ਗਾਥਾਵਾਂ ਦਾ ਅੰਤ੍ਰੀਵ-ਭਾਵ ਅਸੀਂ ਇੰਨ ਬਿੰਨ ਸਮਝ ਸਕੀਏ। ਪੰਡਤ ਪਾਂਧੇ ਪੁਰਾਣ ਤਾਂ ਨਿਤ ਪੜ੍ਹਦੇ ਹਨ ਪਰ ਘੋਖਦੇ ਨਹੀਂ—ਯਥਾ ਸ੍ਰੀ ਗੁਰੂ ਵਾਕ:-

"ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ।
ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ!"
(ਆਸਾ ਮ: ੧)

ਉਸ ਗੁਝੜੇ 'ਬ੍ਰਹਮ' ਦੇ ਲਖਤਾ ਇਸ ਪੋਥੀ ਵਿੱਚ ਖੋਲ੍ਹਕੇ ਦੱਸੀ ਹੈ। ਇਸੇ ਦੇ ਨਾਲ ਦੀ ਦੂਜੀ ਪੋਥੀ '**ਰਾਮਾਇਣ ਰਹੱਸ**' ਹੈ।

ਸ਼ੇਰ ਸਿੰਘ ਕਸ਼ਮੀਰ ਡੇਰਾ

# ਸੂਚੀ ਪੱਤ੍ਰ

| ਨੰਬਰ | ਸਿਰਲੇਖ | ਪੰਨਾ |
|---|---|---|
| ੧੬. | ਕ੍ਰਿਸ਼ਨ ਮਹਾਰਾਜ ਕੌਣ ਹਨ ? | ੧੬੪ |
| ੧੭. | ਪਾਂਡੋ ਕੌਣ ਹਨ ਤੇ ਕੈਰੋ ਕੌਣ ਹਨ ? | ੧੭੭ |
| ੧੮. | ਪੰਜ ਪਾਂਡਵ ਤੇ ਦ੍ਰੋਪਦੀ ਕੌਣ ਹਨ (੧) | ੧੮੮ |
| | ਪੰਜ ਪਾਂਡਵਾਂ ਦੀ ਬਨਬਾਸ ਲੀਲਾ ਦਾ ਭਾਵ (੨) | ੧੯੯ |
| ੧੯. | ਮਹਾਂ ਭਾਰਤ ਯੁੱਧ ਰਹੱਸ ਨੰ: ੧ | ੨੦੮ |
| ੨੦. | ,, ,, ,, ,, ੨ | ੨੧੮ |
| ੨੧. | ਸ੍ਰੀ ਗੁਰੂ ਮਤ ਤੇ ਭਾਗਵਤ ਗੀਤਾ ਵਿੱਚ ਮੁਕਾਬਲਾ ਤੇ ਪ੍ਰਸਪਰ ਵਿਚਾਰ | ੨੨੨ |



੧ ਓ ਸਤਿ ਗੁਰ ਪ੍ਰਸਾਦਿ ॥

—:o:—

# ਕ੍ਰਿਸ਼ਨ ਲੀਲ੍ਹਾ ਰਹੱਸ

**ESOTERIC INTERPRETATION**
OF
**KRISHEN LILA**

"ਏਕ 'ਕ੍ਰਿਸਨੰ' ਸਰਬ ਦੇਵਾਦੇਵ ਦੇਵਾਤ 'ਆਤਮਾ'"
[ਆਸਾ ਦੀ ਵਾਰ ਮਃ ੧]

## ੧

## *ਮੁਚੁਕੰਦ ਕੌਣ ਹੈ?

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਗੁਰਮਤ' ਪੰਜਾਬ ਲਈ ਹੀ ਹੀਂ ਬਲਕਿ ਸਾਰੇ ਹਿੰਦੁਸਤਾਨ ਵਾਸਤੇ, ਨਹੀਂ ਨਹੀਂ ਸਾਰੇ ਸੰਸਾਰ ਵਾਸਤੇ ਬਣਾਇਆ ਹੈ। ਇਸ ਮਤ ਦਾ ਦੂਜਾ ਨਾਮ

---

*ਮੁਚਕੰਦ ਸ਼ਬਦ ਦੀ ਬਣਤਰ ਦੇਖਣ ਲਈ ਪੜ੍ਹੋ ਸ਼ਫ਼ਾ ੧੫ ਤੇ ਨੋਟ।

'ਨਿਰੰਕਾਰੀ ਮਤ' ਹੈ । ਹੋਰ ਮਤ ਮਤਾਂਤਰਾਂ ਨੇ ਗੂੜ੍ਹਤਾ ਉਪਰ ਭੇਦ ਪਾਏ, ਕਹਾਣੀਆਂ ਘੜੀਆਂ ਤੇ ਉਨ੍ਹਾਂ ਨਾਲ ਮਨ ਨੂੰ ਮੋਹਿਆ । ਭਾਵੇਂ ਇਹ ਵੀ ਜ਼ਰੂਰੀ ਸੀ, ਕਿਉਂਕਿ ਬੱਚੇ ਨੂੰ ਪੜ੍ਹਾਉਣ ਲਈ ਕਹਾਣੀਆਂ ਦੀ ਹੀ ਲੋੜ ਹੁੰਦੀ ਹੈ, ਪਰ ਅੱਜ ਅਸੀਂ ਬੱਚੇ ਨਹੀਂ ਰਹੇ । ਵਿੱਦਿਆ-ਦੇਵੀ ਭਰ-ਜੋਬਨ ਤੇ ਪਹੁੰਚ ਗਈ ਹੈ ਤੇ ਉਸ ਨੂੰ ਹੁਣ ਵਿਆਹੁਣ ਦੀ ਲੋੜ ਹੈ। ਫਿਰ ਵਿਆਹ ਕੇ ਪੜਦਾ ਯਾ ਘੁੰਡ ਜੋ ਸੱਜ-ਵਿਆਹੀਆਂ ਕਰਦੀਆਂ ਹਨ, ਉਸ ਨੂੰ ਵੀ ਹਟਾਉਣ ਦੀ ਲੋੜ ਹੈ । 'ਨਿਰੰਕਾਰੀ-ਮਤ' ਵਿੱਚ ਇਹੋ ਵਾਧਾ ਹੈ ਜੁ ਇਥੇ ਅੱਪੜਕੇ ਗਾਥਾਵਾਂ (Allegory) ਦੇ ਪੜਦੇ ਉਤਰ ਜਾਂਦੇ ਹਨ, ਤੇ ਗੂੜ੍ਹਤਾ ਅਪਣੇ ਨੰਗ-ਮਨੰਗੇ ਰੂਪ ਵਿੱਚ ਭਾਸਦੀ ਹੈ ।'ਨਿਰੰਕਾਰ'ਸ਼ਬਦ ਦਾ ਭਾਵ ਨਿਰ-ਆਕਾਰ ਹੈ, ਭਾਵ ਜਿਸ ਵਿੱਚ ਜਾਲਾ ਯਾ ਕਹਾਣੀ ਦਾ ਤਾਣਾ ਬਾਣਾ ਨਾ ਹੋਵੇ, ਜਿਸ ਮਤ ਵਿੱਚ ਗਾਥਾ ਰੂਪੀ ਸਜ-ਵਿਆਹੀ ਇਸਤ੍ਰੀ ਘੁੰਡ ਚੁੱਕ ਕੇ ਪੂਰਣ ਦਰਸ਼ਨ ਦੇਵੇ । ਗੱਲ ਕੀ ਨਿਰੰਕਾਰੀ ਮਤ ਮਹਾਂ ਸ੍ਰੇਸ਼ਟ ਇਸ ਲਈ ਹੈ ਜੁ ਇਸ ਮਤ ਵਿੱਚ ਬ੍ਰਹਮ-ਵਿੱਦਜਾ ਰੂਪੀ ਦੇਵੀ ਘੁੰਡ ਖੋਲ੍ਹ ਕੇ ਆਮ੍ਹੋ-ਸਾਹਮਣੇ ਪ੍ਰਤੱਖ ਹੋ ਮਿਲਦੀ ਹੈ । ਬੱਸ ਇਹੋ ਹੀ 'ਗੁਰੂ-ਮਤ' ਯਾ 'ਸਿੱਖ-ਮਤ' ਹੈ ।

ਕ੍ਰਿਸ਼ਨ ਲੀਲ੍ਹਾ ਇੱਕ ਬੜੀ ਮਿੱਠੜੀ ਤੇ ਗੂੜ੍ਹੀ ਗਾਥਾ (Allegory) ਹੈ ਜਿਸ ਨੂੰ ਅਸੀਂ ਪੜ੍ਹਦੇ ਤਾਂ ਹਾਂ ਪਰ ਸਮਝਦੇ ਨਹੀਂ, ਕਿਉਂਕਿ ਇਸ ਉੱਪਰ ਇੱਕ ਘੋਰ ਜਾਲਾ ਹੈ । ਗੁਰੂ-ਮਤ ਰੂਪੀ ਬਿਜਲੀ ਦਾ ਲਾਟੂ ਹੱਥ ਵਿੱਚ ਲੈਕੇ ਅਸਾਂ ਇਸ ਘੁੱਪ ਹਨੇਰ ਨੂੰ ਦੂਰ ਕਰਨਾ ਹੈ । ਇਸ ਲੀਲ੍ਹਾ ਦਾ ਗੁਝੜਾ

ਭੇਤ 'ਰਹੱਸ' ਅਖਵਾਉਂਦਾ ਹੈ। ਹੁਣ ਅਸੀਂ ਸਮੁੰਦਰ ਦੀ ਸਤਹ ਨੂੰ ਛੱਡ ਹੇਠ ਤਹਿ ਵਿਚ ਟੁੱਬੀ ਮਾਰਾਂਗੇ। ਇਹ ਸਿਲਸਿਲਾ ਪਹਿਲਾਂ ਰਿਸਾਲਾ ਅੰਮ੍ਰਿਤ ਤਰਨ ਤਾਰਨ ਵਿੱਚ ਅਰੰਭ ਕੀਤਾ ਗਿਆ ਸੀ। ਪਾਠਕਾਂ ਦੇ ਜ਼ੋਰ ਦੇਣ ਤੇ ਹੁਣ ਇਸ ਨੂੰ ਅੱਡ ਪੁਸਤਕ ਦੀ ਸ਼ਕਲ ਦਿੱਤੀ ਜਾਂਦੀ ਹੈ। ਇਸ ਨੂੰ ਪੜ੍ਹ ਕੇ ਅਸੀਂ ਤੱਕਾਂਗੇ ਜੁ ਸਾਡੇ ਸਿਰ ਤੋਂ ਬਹੁਤ ਸਾਰਾ ਬੋਝ ਉਤਰਿਆ ਹੋਵੇਗਾ, ਤੇ ਬ੍ਰਹਮ-ਗਿਆਨ ਰੂਪੀ ਕੱਜਲ ਸਾਡੀਆਂ ਅੱਖਾਂ ਦੀ ਚੁੰਧਿਆਈ ਨੂੰ ਦੂਰ ਕਰਕੇ ਸਾਨੂੰ ਗੁਰੂ-ਮਤ ਮੰਡਲ ਵਿੱਚ ਖਿੱਚੇਗਾ। ਅਗਲੀ ਪੁਸਤਕ ਵਿੱਚ ਅਸੀਂ 'ਰਾਮਾਇਣ ਰਹੱਸ' ਵੀ ਅਨੁਭਵ ਕਰਨ ਦਾ ਯਤਨ ਕਰਾਂਗੇ।

ਪਹਿਲਾਂ ਅਸੀਂ 'ਮੁਚਕੁੰਦ', ਜੋ ਕ੍ਰਿਸ਼ਨ ਮਹਾਰਾਜ ਦੇ ਇੱਕ ਭਗਤ ਸਨ, ਉਨ੍ਹਾਂ ਦੀ ਅਦਭੁਤ ਕਥਾ ਦਾ ਤਾਤਪਰਯ ਲੱਭਣਾ ਹੈ। ਇਹ ਕਥਾ ਅਤਿ ਅਸਚਰਜ ਤੇ ਸਵਾਦਲੀ ਹੈ। ਪਰ ਇਸ ਦੇ ਵਰਣਨ ਕਰਨ ਤੋਂ ਪਹਿਲੋਂ ਅਸਾਂਨੂੰ ਉਪ੍ਰੋਕਤ ਮੁਖ-ਲੇਖਨੂੰ ਚੇਤੇ ਰੱਖਣਾ ਚਾਹੀਦਾ ਹੈ। ਕੀ? ਇਹ ਜੁ ਕ੍ਰਿਸ਼ਨ ਮਹਾਰਾਜ ਜੀ ਕੌਣ ਹਨ। ਮਹਾਰਾਜ ਜੀ ਉੱਤਰ ਦੇਂਦੇ ਹਨ—

ਏਕ 'ਕ੍ਰਿਸ੍ਨੰ' ਤ ਸਰਬ ਦੇਵਾ,
ਦੇਵ ਦੇਵਾਤ 'ਆਤਮਹ'।

ਭਾਵ ਇੱਕ ਪਾਸੇ ਤਾਂ ਅਨੇਕ ਦੇਵੀ ਦੇਵਤੇ ਯਾ ਸ਼ਕਤੀਆਂ ਹਨ ਜੋ ਸੰਸਾਰ ਵਿੱਚ ਕੰਮ ਕਾਰ ਕਰ ਰਹੀਆਂ ਹਨ—ਜੀਕਣ ਅੱਗ, ਵਾਯੂ ਇਤਿਆਦਿ, ਪਰ ਦੂਜੇ ਪਾਸੇ ਇੱਕੋ ਇੱਕ ਵਾਹਿਗੁਰੂ ਜੀ ਹਨ। ਇਨ੍ਹਾਂ ਦਾ ਪਰਸਪਰ ਸੰਬੰਧ ਕੀ ਹੈ ? ਉੱਤਰ ਇ

ਹੈ ਜੁ ਖਿੰਡਰੀਆਂ ਹੋਈਆਂ ਸ਼ਕਤੀਆਂ ਨੂੰ ਖਿੱਚਣ ਵਾਲੇ (ਕਰਖਣ ਵਾਲੇ ਕ੍ਰਿਸ਼ਨ) 'ਆਤਮਾ' ਹਨ। ਇਹ 'ਆਤਮਾ' ਹੋਰ ਸ਼ਕਤੀਆਂ ਦਾ ਮੁੱਢ ਹੈ—ਜੀਕਣ ਮਾਨ-ਸ੍ਰੋਵਰ ਝੀਲ ਪੰਜਾਬ ਦੇ ਪੰਜਾਂ ਦਰਯਾਵਾਂ ਤੇ ਗੰਗਾ ਜਮਨਾ ਜੀ ਦਾ ਮੁੱਢ ਹੈ (ਏਕ ਕ੍ਰਿਸ਼ਨੰ ਸਰਬ ਦੇਵਾ)। ਫਿਰ ਗੁਰੂ ਮਹਾਰਾਜ ਦਸਦੇ ਹਨ ਜੁ ਹੋਰ ਸਭ ਸ਼ਕਤੀਆਂ ਦਾ ਮੁੱਢ ਕਾਰਣ (Root Cause) ਯਾ ਦੇਵਤਿਆਂ ਦਾ ਆਦਿ ਦੇਵ ਕ੍ਰਿਸ਼ਨ ਜੀ ਭਾਵ 'ਕਰਖਣ' ਵਾਲੇ 'ਆਤਮਾ' ਜੀ ਹਨ—(ਦੇਵ ਦੇਵਾਤ ਆਤਮਹ)। ਕ੍ਰਿਸ਼ਨ ਲੀਲਾ ਰਹੱਸ ਵਿੱਚ ਇਹ ਭੇਦ ਹੋਰ ਖੁੱਲ੍ਹ ਜਾਵੇਗਾ, ਪਰ ਆਓ ਪਹਿਲਾਂ 'ਮੁਚੁਕੰਦ' ਜੀ ਦੀ ਕਥਾ ਪ੍ਰੇਮ ਸਹਿਤ ਸੁਣੀਏ ਤੇ ਵਿਚਾਰੀਏ।

ਸ੍ਰੀ ਭਾਗਵਤ ਜੀ ਵਿੱਚ ਲਿਖਿਆ ਹੈ ਜੁ 'ਮੁਚੁਕੰਦ' ਜੀ ਮਾਨ-ਧਾਤਾ ਰਾਜੇ ਦੇ ਪੁੱਤਰ ਸਨ। ਇਨ੍ਹਾਂ ਵਿੱਚ ਬੜਾ ਬਲ ਅਤੇ ਪ੍ਰਤਾਪ ਸੀ ਤੇ ਦੇਵਤੇ ਵੀ ਔਕੜ ਵੇਲੇ ਇਨ੍ਹਾਂ ਦੀ ਸਹਾਇਤਾ ਮੰਗਦੇ ਸਨ। ਕ੍ਰਿਸ਼ਨ ਮਹਾਰਾਜ ਉਪਰ ਜਰਾਸਿੰਧ ਰਾਜੇ ਨੇ ਸਤਾਰਾਂ ਵਾਰੀ ਚੜ੍ਹਾਈ ਕੀਤੀ ਸੀ। ਅੰਤ ਨੂੰ ਜਰਾਸੰਧ ਦੀ ਮਦਦ ਲਈ ਕਾਲ-ਯਮਨ ਰਾਜਾ ਤਿੰਨ ਕ੍ਰੋੜ ਮਲੇਛਾਂ ਦੀ ਸੈਨਾ ਲੈਕੇ ਚੜ੍ਹ ਆਇਆ। ਕਾਲ-ਯਮਨ ਨੂੰ ਅਪਣੀ ਸੈਨਾ ਦਾ ਬੜਾ ਅਭਿਮਾਨ ਸੀ, ਤੇ ਇਸ ਅਭਿਮਾਨ ਵਿੱਚ ਓਹ ਅਕੱਲਾ ਹੀ ਸ੍ਰੀ ਕ੍ਰਿਸ਼ਨ ਜੀ ਪਿੱਛੇ ਭੱਜ ਟੁਰਿਆ। ਅੱਗੇ ਅੱਗੇ ਮਹਾਰਾਜ ਸਨ ਤੇ ਪਿੱਛੇ ਪਿੱਛੇ ਕਾਲ-ਯਮਨ। ਜਦ ਢੇਰ ਦੂਰ ਤੁਰ ਗਏ ਤਾਂ ਕ੍ਰਿਸ਼ਨ ਮਹਾਰਾਜ ਇਕ ਗੁਫਾ ਵਿੱਚ ਵੜ ਗਏ। ਉੱਥੇ ਇਕ ਆਦਮੀ ਲੇਟਿਆ ਹੋਇਆ ਸੀ। ਕ੍ਰਿਸ਼ਨ ਮਹਾਰਾਜ

ਇਸ ਉਪਰ ਅਪਣਾ ਪੀਲਾ (ਪੀਤਾਂਬਰ) ਪੱਲਾ ਪਾਕੇ ਆਪ ਇੱਕ ਪਾਸੇ ਛੁਪ ਗਏ। ਪਿੱਛੋਂ ਕਾਲ-ਯਮਨ ਹਫਦਾ ਹਫਦਾ ਆਇਆ ਤੇ ਇਸ ਪੀਲੇ ਪੱਲੇ ਵਾਲੇ ਆਦਮੀ ਨੂੰ ਸੁੱਤਿਆਂ ਹੋਇਆਂ ਵੇਖਕੇ ਉਸ ਨੂੰ ਕ੍ਰਿਸ਼ਨ ਜੀ ਸਮਝਕੇ, ਲੱਤ ਮਾਰਕੇ ਆਖਣ ਲੱਗਾ:—'ਓ ਕਪਟੀ, ਸਾਧੂਆਂ ਵਾਂਙ ਮਸ਼ਟ ਮਾਰਕੇ ਲੇਟ ਰਿਹਾ ਹੈਂ! ਉਠ ਮੈਂ ਤੈਨੂੰ ਹੁਣੇ ਹੀ ਮਾਰ ਦੇਵਾਂਗਾ।' ਇਹ ਮੁਚਕੰਦ ਸੀ ਜੋ ਲੇਟਿਆ ਹੋਇਆ ਸੀ। ਦੇਵਤਿਆਂ ਨੇ ਅਪਣੀ ਮਦਦ ਦੇ ਬਦਲੇ ਵਿੱਚ ਇਸ ਨੂੰ ਇਹ ਵਰ ਦਿੱਤਾ ਸੀ ਜੁ ਤੂੰ ਜਾ ਆਰਾਮ ਕਰ, ਤੈਨੂੰ ਕੋਈ ਨਹੀਂ ਛੇੜੇਗਾ; ਜੋ ਤੈਨੂੰ ਅਰਾਮ ਦੀ ਨਿੰਦ੍ਰਾ ਤੋਂ ਜਗਾਵੇਗਾ ਓਹ ਭਸਮ ਹੋ ਜਾਵੇਗਾ। ਚੁਨਾਂਚਿ ਜਦ ਮੁਚੁਕੰਦ ਦੀ ਨਜ਼ਰ ਕਾਲਯਮਨ ਉਪਰ ਪਈ ਤਾਂ ਓਹ ਜਲ ਬਲਕੇ ਭਸਮ ਹੋ ਗਿਆ। ਇਸ ਤਰ੍ਹਾਂ ਇਕ ਛਲ ਨਾਲ ਕ੍ਰਿਸ਼ਨ ਜੀ ਨੇ ਕਾਲਯਮਨ ਨੂੰ ਮੁਚਕੰਦ ਥੋਂ ਮਰਵਾਇਆ।

ਇਸ ਡੂੰਘੀ ਗਾਥਾ ਦਾ ਕੀ ਭਾਵ ਹੈ? ਇਸਨੂੰ ਅਸਾਂ ਗਹੁ ਨਾਲ ਵੀਚਾਰਨਾ ਹੈ। ਪਿਆਰੇ ਪਾਠਕੋ! ਜੇ ਆਪਜੀਨੂੰ ਸ੍ਰੀ ਗੁਰੂ ਨਾਨਕ ਜੀ ਦੁਆਰਾ ਇਹ ਪਤਾ ਲਗਾ ਹੈ ਜੁ ਕ੍ਰਿਸ਼ਨ ਜੀ ਆਤਮਾ ਹਨ ਤਾਂ ਤੁਹਾਨੂੰ ਇਹ ਪਤਾ ਲਗਣਾ ਭੀ ਅਸੰਭਵ ਨਹੀਂ ਜੁ 'ਮੁਚਕੰਦ' ਕੌਣ ਹੈ। ਜਦ ਕੁੰਜੀ ਲੱਭ ਲਈ ਜਾਏ ਤਾਂ ਜੰਦਰਾ ਆਪੇ ਖੁਲ੍ਹ ਜਾਂਦਾ ਹੈ। ਵੇਖੋ ਮੁਚਕੰਦ ਕਿਸਦਾ ਪੁੱਤਰ ਹੈ। ਮਾਨ-ਧਾਤਾ ਦਾ, ਭਾਵ ਮਨ ਦੀ ਉਸ ਦਸ਼ਾ ਦਾ ਜਦ ਮਨ ਮਾਨ ਅਤੇ ਅਭਿਮਾਨ ਦੀ ਰੌ ਨਾਲ ਖਿਚਿਆ ਜਾ ਰਿਹਾ ਹੈ। (ਮਾਨ=ਅਹੰਕਾਰ; ਧਾਤਾ=ਹੱਕਿਆ ਹੋਇਆ, ਖਿਚਿਆ ਹੋਇਆ)। ਇਸ ਹੰਕਾਰ ਯਾ ਮਾਣ ਤ੍ਰਾਣ ਨਾਲ ਓਹ

ਦੇਵਤਿਆਂ ਦੀ ਮਦਦ ਕਰਦਾ ਹੈ। ਉਸ ਦਾ ਮਾਣ ਭੈੜੇ ਪਾਸੇ ਨਹੀਂ, ਚੰਗੇ ਪਾਸੇ ਲੱਗਾ ਹੋਇਆ ਹੈ। ਓਹ 'ਰਾਵਣ' ਨਹੀਂ ਪਰ ਫਿਰ ਵੀ ਮਾਣ-ਰੂਪੀ 'ਮੋਹ' ਵਿੱਚ ਗ੍ਰਸਿਆ ਹੈ। ਮੁਚਕੰਦ ਭਾਵੇਂ ਮੋਹ ਵਿੱਚ ਹੈ, ਪਰ ਕੰਮੇ ਲੱਗਾ ਹੋਇਆ ਹੈ। ਇਸ ਯੁੱਧ ਵਿੱਚ ਉਸਦਾ ਸਭ ਕੁਝ ਲਗ ਜਾਂਦਾ ਹੈ:-

"ਬਹੁਤ ਦਿਨਨ ਕੀਨੋ *ਸੰਗ੍ਰਾਮ।
ਗਯੋ ਕੁਟੰਬ ਸਹਿਤ ਧਨ ਧਾਮ।"

ਸਾਰਿਆਂ ਦੇ ਮਰਨ ਦਾ ਨਤੀਜਾ ਕੀ ਹੋਇਆ ? ਇਹ ਜੁ ਉਸ ਤੋਂ ਮਾਇਆ ਦਾ 'ਮੋਹ' 'ਚੁਕ' ਗਿਆ। ਇਸ ਕਰਕੇ ਉਸਦਾ ਨਾਮ ਹੈ—"ਮੋਹ-ਚੁਕੰਦਾ = ਮੁਚਕੰਦਾ"। ਹੁਣ ਇਸ ਨੂੰ ਸੰਸਾਰ ਦਾ ਲੋਭ ਨਹੀਂ, ਇਸ ਕਰਕੇ ਧਰਮ ਰੂਪੀ †ਗੁਫਾ ਵਿੱਚ ਅੱਖਾਂ ਨੂਟ ਕੇ ਲੇਟ ਗਿਆ ਹੈ। ਹੁਣ ਓਹ ਮਾਣ ਵਲ ਨਹੀਂ ਦੌੜਦਾ, ਮੋਹ ਵਲ ਨਹੀਂ ਭੱਜਦਾ, 'ਨਿਰਮੋਹ' ਹੋ ਗਿਆ ਹੈ। ਇਸੇ ਨੂੰ ਹੀ ਤਾਂ 'ਵੈਰਾਗ' ਆਖਦੇ ਹਨ, ਕਿਉਂਕਿ 'ਰਾਗ' ਦਾ ਭਾਵ ਹੈ ਮਾਇਆ ਵਿੱਚ ਖਚਤ ਹੋਣਾ, ਪਰ 'ਵੈਰਾਗ' ਉਸਦਾ ਉਲਟ ਹੈ=ਮੋਹ-ਚੁੰਕਦਾ। ਇਹ ਇੱਕ ਉੱਚਾ ਮਰਾਤਬਾ ਹੈ; ਇਸ ਕਰਕੇ ਇਥੇ ਆਪੜਿਆ ਪ੍ਰਾਣੀ (ਕਾਲ ਦੇ ਜਮ=ਕਾਲ-ਜਮਨ) ਨੂੰ ਅੱਖਾਂ ਨਾਲ ਹੀ ਵੇਖਣੇ ਸਾੜ ਸਕਦਾ ਹੈ।

ਹੁਣ ਪਤਾ ਲੱਗਾ ਜੁ ਇੱਥੇ ਲੜਾਈ ਇੱਕ ਪਾਸੇ ਨਿਰਮੋਹ (ਮੋਹ-ਚੁੰਕਦ=ਮੁ-ਚੁਕੰਦ) ਦੀ ਹੈ ਤੇ ਦੂਜੇ ਪਾਸੇ 'ਕਾਲ' ਰੂਪੀ

---

*ਲੜਾਈ।

†ਧਉਲਗਿਰੀ ਪਹਾੜ ਜਿਸ ਵਿੱਚ ਲੇਟਿਆ ਸੀ।

'ਜਮ' (ਕਾਲ-ਜਮਨ) ਦੀ। ਮਾਇਆ ਰੂਪੀ ਮੋਹ ਵਿੱਚ ਸਭ ਜਗ ਜਲ ਰਿਹਾ ਹੈ:–

"ਮਾਇਆ ਮੋਹੁ ਜਗਤੁ ਸਬਾਇਆ।
ਤ੍ਰੈਗੁਣ ਦੀਸਹਿ ਮੋਹੇ ਮਾਇਆ।
ਗੁਰ ਪਰਸਾਦੀ ਕੋ ਵਿਰਲਾ ਬੂਝੈ
ਚਉਥੈ ਪਦਿ ਲਿਵ ਲਾਵਣਿਆ"

(ਮਾਝ ਮ: ੩)

ਭਾਵ ਸਭ ਦੁਨੀਆਂ ਮੋਹ ਵਿੱਚ ਗ੍ਰਸੀ ਹੋਈ ਹੈ, ਕੋਈ ਵਿਰਲਾ ਹੀ ਮੋਹ ਨੂੰ ਚੁਕਾਂਦਾ ਹੈ। ਕੌਣ ? ਜੋ ਗੁਰੂ ਮਹਾਰਾਜ ਜੀ ਦੀ ਸ਼ਰਨ ਫੜਦਾ ਹੈ ਤੇ ਸਹਜ-ਰਸ ਨੂੰ ਅਪੜਦਾ ਹੈ:–

"ਮਾਇਆ 'ਮੋਹੁ' 'ਚੁਕਾਇਆ'
ਗੁਰਮਤੀ ਸਹਜਿ ਸੁਭਾਇ।"

ਜਿਸਨੇ ਅਪਣੇ ਮੋਹ ਨੂੰ 'ਚੁਕਾਇਆ' ਹੈ ਤੇ 'ਮੁ-ਚਕੰਦ' ਬਣ ਗਿਆ ਹੈ ਉਸ ਅੰਦਰ ਹਨੂਮਾਨ ਜਿੱਡਾ ਬਲ਼ ਅਪਣੇ ਆਪ ਆ ਜਾਂਦਾ ਹੈ, ਓਹ ਕਾਲ-ਯਮਨ ਨੂੰ ਇੱਕ ਅੱਖ ਦੀ ਦ੍ਰਿਸ਼ਟੀ ਨਾਲ ਨਾਸ ਕਰ ਦੇਂਦਾ ਹੈ। ਇਹੋ ਤਾਂ ਇਸ ਲੀਲਾ ਵਿੱਚ ਰਹੱਸ (ਗੂੜ੍ਹਤਾ ਯਾ ਭੇਦ) ਹੈ।

ਪਰ ਜੋ ਸੱਜਣ ਇਸ ਭਾਵ ਨੂੰ ਨਹੀਂ ਸਮਝਦੇ ਉਹ ਇੱਕ ਟੋਏ ਵਿੱਚੋਂ ਨਿਕਲਕੇ ਦੂਜੇ ਵਿੱਚ ਜਾ ਪੈਂਦੇ ਹਨ; ਉਹ ਸਮਝਦੇ ਹਨ ਜੁ ਸੱਚ-ਮੁੱਚ ਕੋਈ ਪ੍ਰਾਣੀ ਗੁਫਾ ਵਿੱਚ ਸੈਂਕੜੇ ਸਾਲਾਂ ਲਈ ਲੇਟਿਆ ਹੋਇਆ ਸੀ, ਤੇ ਸੱਚ-ਮੁੱਚ ਹੀ ਉਸਨੂੰ ਵੇਖਕੇ ਕਾਲਯਮਨ ਜਲ ਬਲ ਗਿਆ। ਨਹੀਂ ਨਹੀਂ, ਨਾਂ ਤਾਂ ਉਹ ਸੈਂਕੜੇ ਯਾ ਹਜ਼ਾਰਾਂ ਸਾਲ ਲੇਟਿਆ ਸੀ ਤੇ ਨਾ ਹੀ

ਕਾਲਯਮਨ ਕੋਲ ਤ੍ਰੈ-ਕ੍ਰੋੜ ਫ਼ੌਜ ਸੀ। ਇਹ ਤਾਂ ਸਿਰਫ਼ ਕਾਲ ਦੀ ਸੈਨਾ ਆਸੁਰੀ-ਸੰਪਦਾ ਦੱਸਣ ਲਈ ਇਤਨਾ ਵੱਡਾ ਨੰਬਰ ਵਰਤਿਆ ਹੈ। ਲੜਾਈ ਬਾਹਰਲੀ ਨਹੀਂ, ਅੰਦਰਲੀ ਹੈ, ਅਧਿਆਤਮਕ ਹੈ, ਨਿਰਮੋਹ ਦੀ ਮੋਹ ਨਾਲ ਹੈ, ਅਕਾਲ ਦੀ ਕਾਲ-ਸੈਨਾ ਨਾਲ ਹੈ। ਹਾਂ ਜੀ ਇਹੋ ਤਾਂ ਇਸ ਗਾਥਾ ਦਾ ਤੱਤ ਹੈ।

ਪਰ ਕੀ 'ਮੁਚਕੰਦ' ਪੂਰਣ ਪੁਰਸ਼ ਬਣ ਗਿਆ ਹੈ? ਨਹੀਂ, ਉਸ ਨੇ ਤਾਂ ਇੱਕ ਸ਼ੱਤਰੂ 'ਮੋਹ' ਨੂੰ ਵੱਸ ਕੀਤਾ ਹੈ। ਹੁਣ ਭਾਵੇਂ ਮੋਹ ਸਭ ਤੋਂ ਵੱਡਾ ਹੈ, ਪਰ ਹੋਰ ਚਾਰ ਦੂਤ ਕਾਮ-ਕ੍ਰੋਧ ਆਦਿ ਵੀ ਉਸ ਨੇ ਵੱਸ ਕਰਨੇ ਹਨ। ਇਸੀ ਕਰਕੇ ਕ੍ਰਿਸ਼ਨ (ਆਤਮਾ) ਜੀ ਉਸ ਨੂੰ ਆਖਦੇ ਹਨ–'ਤੂੰ ਤਪ ਕਰ, ਤੇ ਤਪ ਕਰਨ ਲਈ ਉੱਤਰ-ਖੰਡ (*ਬਦ੍ਰੀ ਨਰਾਇਣ ਯਾ ਹੋਰ ਪਹਾੜਾਂ) ਵਿੱਚ ਜਾ, ਭਾਵ ਜਿੱਥੇ ਮਨ ਦੀ ਵਾਗ ਨੂੰ ਖਿੱਚ ਸਕੇਂ।

'ਮੁਚਕੰਦ' ਬੜਾ ਉੱਚਾ ਹੈ, ਉਸ ਨੇ 'ਮੋਹ' ਨੂੰ 'ਚੁਕਾ' ਛੱਡਿਆ ਹੈ। ਪਰ ਪੂਰਨ ਮੁਕਤੀ ਉਸ ਦੀ ਤਦ ਹੋਵੇਗੀ ਜਦੋਂ ਉਹ 'ਨਾਮ' (ਸ਼ਬਦ) ਨੂੰ ਅੱਪੜੇਗਾ ਤੇ 'ਨਾਮ' ਨੂੰ ਜਿੱਤ ਕੇ ਕ੍ਰਿਸ਼ਨ (ਆਤਮਾ) ਨਾਲ ਇੱਕ ਮਿੱਕ ਹੋ ਜਾਵੇਗਾ।

"ਬਿਨੁ 'ਸਬਦੇ' ਜਗੁ ਦੁਖੀਆ ਫਿਰੈ
ਮਨਮੁਖਾ ਨੋ ਗਈ ਖਾਇ।

---

*ਕਾਲ-ਯਮਨ ਕੋ ਕੀਓ ਨਿਕੰਦ।
ਬਦ੍ਰੀ ਦਿਸ਼ਾ ਪਠਯੋ 'ਮੁਚਕੰਦ'।

ਸਬਦੇ "ਨਾਮੁ" ਧਿਆਈਐ
ਸਬਦੇ ਸਚਿ ਸਮਾਇ ।
ਮਾਇਆ ਭੂਲੇ ਸਿਧ ਫਿਰਹਿ
ਸਮਾਧਿ ਨ ਲਗੈ ਸੁਭਾਇ.........।
ਬਿਨੁ 'ਸਬਦੈ' ਭਰਮੁ ਨ ਚੂਕਈ
ਨਾ ਵਿਚਹੁ ਹਉਮੈ ਜਾਇ ।"

(ਸਿਰੀ ਰਾਗ ਮਃ ੩)

## ਨੋਟ

'ਮੁਚ-ਕੰਦਾ' ਅੱਖਰ ਹਿੰਦੀ (ਸੰਸਕ੍ਰਿਤ) ਭਾਸ਼ਾ ਦੇ ਦੋ ਅਖਰਾਂ ਤੋਂ ਬਣਿਆ ਹੈ—'ਕੰਦਾ' ਅਤੇ 'ਮੁਚ'। ਸਾਰੇ ਸੰਸਾਰ ਦੇ ਖਜ਼ਾਨੇ ਨੌਂ ਨਿਧੀਆਂ ਵਿੱਚ ਵੰਡੇ ਹੋਏ ਹਨ--ਕੱਛਪ,ਮੁਕੰਦ, ਕੰਦਾ, ਖਰਬਾ, ਮਕਰਾ, ਨੀਲਾ, ਸੰਖਾ, ਪਦਮਾ ਤੇ ਮਹਾ-ਪਦਮਾ। ਇਨ੍ਹਾਂ ਨਿਧੀਆਂ ਦੇ ਭਾਵ ਭਿੰਨ ਭਿੰਨ ਹਨ, ਪਰ ਤਤ੍ਵ-ਭਾਵ ਇੱਕ ਹੀ ਹੈ—"ਮਾਇਕ ਲਾਭ ਤੇ ਖਜ਼ਾਨੇ ਪ੍ਰਾਪਤ ਕਰਨਾ।" 'ਕੁੰਦਾ' ਨਿਧੀ ਦਾ ਭਾਵ 'ਸਾਖੀ ਪ੍ਰਮਾਣ' ਵਿੱਚ ਇਉਂ ਦਿੱਤਾ ਹੈ—'ਧਾਤੂਆਂ ਰਤਨ ।ਅਤੇ ਅੰਨ ਆਦਿਕਾਂ ਦਾ ਬਜਾਪਾਰ ਕਰਨਾ, ਅਪਮਾਨ ਦਾ ਬਚਨ ਨਾ ਸਹਾਰਣਾ, ਅਪਣੀ ਉਪਮਾ ਸੁਣਕੇ ਬੜੇ ਪ੍ਰਸੰਨ ਹੋਣਾ, ਬਹੁਤੀਆਂ ਇਸਤ੍ਰੀਆਂ ਰਖਣੀਆਂ, ਪੁਰਾਣੇ ਮਿੱਤ੍ਰਾਂ ਨਾਲ ਪ੍ਰੇਮ ਘੱਟ,ਨਵਿਆਂ ਨਾਲ ਬਹੁਤਾ—ਇਸਦਾ ਨਾਮ'ਕੁੰਦਾ' ਨਿਧਿ ਹੈ।" ਗੱਲ ਕੀ 'ਕੁੰਦਾ' ਨਿਧੀ ਵਿੱਚ ਰਾਜਸ-ਤਾਮਸ ਗੱਲਾਂ ਬਹੁਤ ਸਾਰੀਆਂ ਆ ਜਾਂਦੀਆ ਹਨ ਤੇ ਇਸ ਨਿਧੀ ਨੂੰ ਜੇ ਅਸੀਂ ਹੋਰ ਨਿਧੀਆਂ ਦਾ ਤੱਤ ਆਖੀਏ ਤਾਂ ਬੇ ਲੋੜਾ ਨਹੀਂ।

ਇੰਦ੍ਰ ਰਾਜੇ ਨੂੰ ਹੋਰ ਰਾਜਿਆਂ ਤੇ ਦੇਵਤਿਆਂ ਦਾ ਵੱਡਾ ਸਮਝਦੇ ਹਨ ਕਿਉਂਕਿ ਮੋਹਣੀਆਂ ਅਪੱਸਰਾਂ ਆਦਿ ਸਭ ਉਸ ਪਾਸ ਹਨ । ਇੰਦ੍ਰ ਦੇ ਬਾਗ ਦਾ ਨਾਮ ਕੀ ਹੈ ? 'ਨੰਦਨ' ਯਾ 'ਕੰਦਾ-ਸਾਰ', ਭਾਵ ਆਨੰਦ-ਕੰਦ ਚੀਜ਼ਾਂ ਦਾ ਸਾਰ । ਗੱਲ ਕੀ 'ਕੰਦਾ' ਨਿਧੀ ਉਹ ਨਿਧੀ ਹੈ ਜਿਸ ਵਿੱਚ ਹਰ ਕਿਸਮ ਦੇ ਸੁਖ ਹਨ । ਇਹ ਨਿਧੀ ਹੋਰਾਂ ਨਿਧੀਆਂ ਦਾ ਤੱਤ ਹੈ ।

'ਮੁਚਕੰਦ' ਕੌਣ ਹੈ ? ਓਹ ਜੋ ਮਾਇਕ-ਖ਼ੁਸ਼ੀਆਂ ਤੇ ਨਿਧੀਆਂ (ਕੰਦਾ) ਤੋਂ ਅਪਣਾ ਮੂੰਹ *ਮੋੜ (ਮੁਚ) ਲਵੇ । ਭਾਵ ਜੋ ਅਪਣੇ 'ਮੋਹ ਨੂੰ ਚੁਕਾਂਦਾ' ਹੈ । ਪਦ ਛੇਦ ਤਾਂ 'ਮੁਚ-ਕੰਦਾ' ਹੀ ਹੈ, ਪਰ ਇਸ ਦਾ ਤਤ ਬੋਧ 'ਮੋਹ-ਚੁਕੰਦਾ' ਹੈ, ਭਾਵ ਜੋ(ਕੰਦਾ) ਸੰਸਾਰਕ ਸੁਖਾਂ ਤੋਂ ਮੂੰਹ ਮੋੜ (ਮੁਚ) ਲਵੇ, ਜੋ ਸੁਖਾਂ ਨੂੰ ਲੱਤ ਮਾਰਕੇ, ਛੱਡਕੇ (ਮੁਚ) ਸਰੂਪ-ਰੂਪੀ ਕੰਦਰਾਂ ਵਿੱਚ ਲੇਟ ਜਾਵੇ । ਇਸ ਲਈ ਮੋਹ ਨੂੰ ਤਿਆਗਣ ਦੀ ਤੀਬਰ ਅਵਸਥਾ 'ਮੁਚ-ਕੰਦ' ਵਿੱਚ ਦਰਸਾਈ ਗਈ ਹੈ ।

---

*ਮੁਚ=ਮੋਚ=ਹੋੜਨਾ; ਯਥਾ:—ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ 'ਮੋਚ' । (ਬਾਰਾਮਾਹ)

# ੨

# ਜਰਾਸੰਧਿ ਕੌਣ ਸੀ ?

"ਜਰਾਸੰਧਿ ਕਾਲਜਮੁਨ ਸੰਘਾਰੇ ॥"
(ਗਉੜੀ ਮ: ੧)

ਉਪ੍ਰੋਕਤ ਸ੍ਰੀ ਮੁਖਵਾਕ ਵਿੱਚ ਕਾਲ-ਜਮੁਨ ਤੇ ਜਰਾਸੰਧਿ ਦਾ ਵਰਣਨ ਸਾਂਝਾ ਹੋਇਆ ਹੈ। ਅਸੀਂ ਕਾਲ-ਜਮੁਨ ਦਾ ਗੁਝੜਾ ਭੇਤ ਅਨੁਭਵ ਕਰ ਆਏ ਹਾਂ । ਹੁਣ ਉਸ ਵਿਅਕਤੀ ਦਾ ਹਾਲ ਵਿਚਾਰਨਾ ਹੈ ਕਿ ਜੋ ਕ੍ਰਿਸ਼ਨ ਮਹਾਰਾਜ ਉੱਪਰ ਇੱਕ ਵਾਰੀ ਨਹੀਂ, ਦੋ ਵਾਰੀ ਨਹੀਂ,ਸਤਾਰਾਂ ਅਠਾਰਾਂ ਵਾਰੀ ਚੜ੍ਹਾਈ ਕਰਕੇ ਆਇਆ ਤੇ ਜਿਸ ਤੋਂ ਡਰ ਕੇ ਕ੍ਰਿਸ਼ਨ ਮਹਾਰਾਜ ਭੀ ਥੋੜੀ ਦੇਰ ਲਈ ਮਥੁਰਾ ਛੱਡ ਸਮੁੰਦਰ ਦੇ ਕੰਢੇ ਭਾਵ ਦਵਾਰਕਾ ਚਲੇ ਗਏ ਸਨ। ਇਸ ਦਾ ਭਾਵ ਇਹ ਨਹੀਂ ਜੁ ਕ੍ਰਿਸ਼ਨ ਮਹਾਰਾਜ ਹਾਰ ਗਏ; ਨਹੀਂ, ਉਹ ਤਾਂ ਸਦਾ ਹੀ ਜਿੱਤਦੇ ਰਹੇ, ਪਰ ਜਰਾਸੰਧਿ ਮੁੜ ਮੁੜ ਕੇ ਫੌਜ ਇਕੱਠੀ ਕਰਕੇ ਉੱਪਰ ਆ ਚੜ੍ਹਦਾ ਸੀ ਤੇ ਜਦ ਸਤਾਰਵੀਂ ਵਾਰੀ ਵੀ ਉਹ ਹਾਰ ਗਿਆ ਤਾਂ 'ਨਾਰਦ' ਜੀ ਨੇ ਕਾਲ-ਜਮੁਨ ਨੂੰ ਜਰਾਸੰਧਿ ਦੀ ਮਦਦ ਕਰਨ ਲਈ ਪ੍ਰੇਰਿਆ ਸੀ—

"ਸੁਨਿ ਕੈ ਨਾਰਦ ਕਹੈ ਵਿਚਾਰ ।

ਮਥੁਰਾ ਮੇਂ ਬਲ ਭਦ੍ਰ ਮੁਰਾਰਿ ।
ਤੁਮ ਬਿਨ ਤਿਨ੍ਹੈਂ ਹਤੈ ਨਹੀਂ ਕੋਈ।
ਜਰਾਸੰਧਿ ਸੋਂ ਕੁਛ ਨਹੀਂ ਹੋਈ।"

ਅਪਣੇ ਦੋਸਤ ਦੀ ਮਦਦ ਲਈ 'ਕਾਲ-ਜਮੁਨ' ਜੀ ਆਏ ਸਨ ਤੇ ਅੰਤ ਨੂੰ 'ਮੁਚਕੰਦ' ਤੋਂ ਮਾਰ ਖਾਕੇ ਮੁੜੇ। ਪਰ ਜਰਾਸੰਧਿ ਦੀ ਕਥਾ ਹੋਰ ਭੀ ਸਵਾਦਲੀ ਹੈ। ਪੁਰਾਣਾਂ ਵਿਚ ਇਸ ਦਾ ਹਾਲ ਮੁੜ ਮੁੜ ਇੰਜ ਆਉਂਦਾ ਹੈ ਜੀਕਣ ਹਿੰਦੁਸਤਾਨ ਦੇ ਇਤਿਹਾਸ ਵਿੱਚ ਮਹਮੂਦ ਗਜ਼ਨਵੀ ਦਾ, ਕਿਉਂ ਕਿ ਦੋਹਾਂ ਨੇ ਇੱਕ ਨਹੀਂ ਅਨੇਕਾਂ ਹਮਲੇ ਅਪਣੇ ਦੁਸ਼ਮਨ ਉਪਰ ਕੀਤੇ। 'ਜਰਾਸੰਧਿ' ਬਾਬਤ ਲਿਖਿਆ ਹੈ ਜੁ ਇਹ ਰਾਜਾ ਕੰਸ ਦਾ ਸਹੁਰਾ ਸੀ ਜਿਸ ਨੂੰ ਮਾਰਨ ਦੀ ਕ੍ਰਿਸ਼ਨ ਮਹਾਰਾਜ ਜੀ ਨੇ ਅਤਿਅੰਤ ਕ੍ਰਿਪਾਲਤਾ ਕੀਤੀ ਸੀ। ਪਰ ਜਦ ਰਾਜਾ ਕੰਸ ਹਾਰ ਗਿਆ ਤੇ ਉੱਗ੍ਰਸੈਨ ਤਖਤ ਉਪਰ ਬੈਠ ਗਿਆ ਤਾਂ ਕੰਸ ਦੀਆਂ ਦੋਵੇਂ ਵਹੁਟੀਆਂ ਰੋਂਦੀਆਂ ਰੋਂਦੀਆਂ ਅਪਣੇ ਪਿਤਾ ਜਰਾਸੰਧਿ ਕੋਲ ਆਈਆਂ। ਉਨ੍ਹਾਂ ਦੀ ਦੁਰਘਟਨਾ ਸੁਣੇ ਕੇ ਫਿਰ ਜਰਾਸੰਧਿ ਨੇ ੧੭ ਚੜ੍ਹਾਈਆਂ ਉਗ੍ਰਸੈਨ ਉਪਰ ਕੀਤੀਆਂ ਸਨ। ਜਰਾਸੰਧਿ ਵਿੱਚ ਬੜਾ ਜ਼ੋਰ ਸੀ ਤੇ ਸੈਂਕੜੇ ਰਾਜੇ ਇਸ ਨੇ ਅਪਣੇ ਵੱਸ ਕਰਕੇ ਕੈਦ ਕੀਤੇ ਹੋਏ ਸਨ। ਜਦ ਕ੍ਰਿਸ਼ਨ ਮਹਾਰਾਜ ਦੁਆਰਕਾ ਤੋਂ ਵਾਪਸ ਆਏ ਤਾਂ ਉਹ ਭੀਮ ਅਤੇ ਅਰਜਨ ਸਹਿਤ ਫਿਰ ਜਰਾਸੰਧਿ ਨਾਲ ਲੜਨ ਲਈ ਗਏ। ਇਸ ਅਖੀਰਲੀ ਲੜਾਈ ਵੇਲੇ ਕ੍ਰਿਸ਼ਨ ਮਹਾਰਾਜ ਜੀ ਨੇ ਜਰਾਸੰਧਿ ਨੂੰ ਹੋਰ ਰਾਜੇ ਛੱਡਣ ਵਾਸਤੇ ਪ੍ਰੇਰਨਾ ਕੀਤੀ, ਨਹੀਂ ਤਾਂ ਲੜਾਈ

ਲੜਨ ਦਾ ਦਾਨ ਮੰਗਿਆ। ਜਰਾਸੰਧਿ ਨੇ ਲੜਨਾ ਮਨਜ਼ੂਰ ਕੀਤਾ, ਪਰ ਅਰਜਨ ਨਾਲ ਨਹੀਂ ਭੀਮ ਨਾਲ, ਕਿਉਂਕਿ ਅਰਜਨ ਨੇ ਬਨਬਾਸ ਵੇਲੇ ਨਾਰੀ ਦਾ ਭੇਸ ਬਦਲਿਆ ਸੀ। ਭੀਮ ਨਾਲ ਉਸ ਨੇ ਲੜਨਾ ਮਨਜ਼ੂਰ ਕੀਤਾ ਕਿਉਂਕਿ ਉਹ ਉਸ ਦੇ ਪਾਏ ਦਾ ਸੀ।

ਆਖਦੇ ਹਨ ਜੁ ਭੀਮ ਅਤੇ ਜਰਾਸੰਧਿ ਪੂਰੇ ੨੭ ਦਿਨ ਲੜਦੇ ਰਹੇ। ਦਿਨ ਨੂੰ ਲੜਨ, ਰਾਤ ਨੂੰ ਇਕੱਠੇ ਰਹਿਣ, ਕਿਉਂਕਿ ਧਰਮ-ਯੁੱਧ ਸੀ। ਜਦ ਵੇਖਿਆ ਜੁ ਕੋਈ ਨਹੀਂ ਹਾਰਦਾ ਤਾਂ ਕ੍ਰਿਸ਼ਨ ਮਹਾਰਾਜ ਨੇ ਸੋਚਿਆ ਕਿ ਹੁਣ ਕੀ ਕੀਤਾ ਜਾਵੇ। ਤਾਂ ਮਹਾਰਾਜ ਨੇ ਰਾਜਾ ਜਰਾਸੰਧਿ ਦੇ ਜੰਮਣ ਦਾ ਹਾਲ ਯਾਦ ਕੀਤਾ ਤੇ ਉਸ ਰਾਹੀਂ ਉਸ ਉਪਰ ਕਾਬੂ ਪਾਉਣਾ ਚਾਹਿਆ। 'ਜਰਾਸੰਧਿ' ਬਾਬਤ ਮਸ਼ਹੂਰ ਹੈ ਕਿ ਓਹ ਅਪਣੇ ਪਿਤਾ 'ਬ੍ਰਿਹਦਰਥ' ਦੇ ਘਰ ਇੱਕ ਵਹੁਟੀ ਤੋਂ ਨਹੀਂ, ਦੋ ਵਹੁਟੀਆਂ ਤੋਂ ਅੱਧਾ ਅੱਧਾ ਜੰਮਿਆ ਸੀ। ਦਾਈਆਂ ਨੇ ਦੋਵੇਂ ਟੋਟੇ ਬਾਹਰ ਚੁੱਕ ਸੁੱਟੇ ਸਨ, ਪਰ ਇੱਕ ਦੈਂਤਣੀ ਨੇ ਜਿਸ ਦਾ ਨਾਮ 'ਜਰਾ' ਸੀ ਇਹ ਟੋਟੇ ਆਕੇ ਜੋੜ ਦਿੱਤੇ। ਇਹ ਹਾਲ ਵੇਖਕੇ ਪਿਤਾ ਨੇ ਅਪਣੇ ਪੁੱਤ੍ਰ ਦਾ ਨਾਮ ਹੀ 'ਜਰਾਸੰਧਿ' ਰੱਖਿਆ ਸੀ, ਕਿਉਂਕਿ 'ਜਰਾ' ਰਾਖਸ਼ਣੀ ਨੇ ਦੋ ਟੋਟੇ ਜੋੜੇ ਸਨ। (ਸੰਧਿ ਦਾ ਭਾਵ ਹੈ ਜੋੜਨਾ, ਯਥਾ ਲੋਹਾਰ ਦੀ ਸੰਨ੍ਹੀ)। ਜੋਤਸ਼ੀਆਂ ਆਖਿਆ ਸੀ ਜੁ ਇਹ ਬੜਾ ਪ੍ਰਤਾਪੀ ਰਾਜਾ ਹੋਵੇਗਾ, ਤੇ ਜਦ ਤੋੜੀ ਇਸ ਦੀ ਸਿਓਣ (ਸੰਧਿ) ਨਾ ਫਟੇਗੀ ਤਦ ਤੋੜੀ ਇਹ ਅਜਰ ਅਮਰ ਰਹੇਗਾ ਤੇ ਇਸ ਨੂੰ ਕੋਈ ਨਹੀਂ ਮਾਰ ਸਕੇਗਾ। ਜਦ ਕ੍ਰਿਸ਼ਨ

ਮਹਾਰਾਜ ਜੀ ਨੇ ਅਪਣੀ ਸੱਤਾ ਦੁਆਰਾ ਭੀਮਸੈਨ ਨੂੰ ਇਹ ਇਸ਼ਾਰਾ ਕੀਤਾ ਜੁ ਇਸ ਨੂੰ ਵਿੱਚੋਂ ਚੀਰੋ। ਤਾਂ ਭੀਮਸੈਨ ਨੇ ਉਵੇਂ ਹੀ ਕੀਤਾ। ਇੱਕ ਟੰਗ ਹੇਠਾਂ ਤੇ ਦੂਜੀ ਉਪਰ, ਚੀਰ ਕੇ ਧਰ ਦਿੱਤੀ। ਭੀਮਸੈਨ ਦੀ ਫਤਹ ਹੋਈ। ਉਸ ਵੇਲੇ ਆਖਦੇ ਹਨ, ਦੇਵਤਿਆਂ ਢੋਲ, ਮਰਦੰਗ ਤੇ ਨਗਾਰੇ ਵਜਾਏ ਤੇ ਸਭ ਨੇ ਸ੍ਰੀ ਕ੍ਰਿਸ਼ਨ ਜੀ ਦੀ 'ਜੈ ਜੈ' ਉਚਾਰੀ, ਕਿਉਂਕਿ ਹੁਣ ਕੰਸ ਦਾ ਸਹੁਰਾ ਵੀ ਵੱਸ ਆ ਗਿਆ ਸੀ। ਭਾਵੇਂ ਹੋਰ ਤਾਂ ਨਾਰਾਜ਼ ਹੋਏ ਪਰ ਜਰਾਸੰਧਿ ਦੀ ਵਹੁਟੀ 'ਬਿਰਥਾ' ਹੱਥ ਜੋੜਕੇ 'ਧੰਨ ਧੰਨ' ਕਰਨ ਲੱਗੀ। ਨਾਲੇ ਆਖਿਓਸ:—

ਕਪਟ ਰੂਪ ਕਰ ਛਲ਼ ਬਲ ਕੀਓ।
ਜਗਤ ਆਇ ਤੁਮ ਯਹ ਯਸ਼ ਲੀਓ।

ਭਾਵ ਤੁਸਾਂ ਨੇ ਆਕੇ ਇਸ ਸੰਸਾਰ ਵਿੱਚ ਦੈਂਤ ਸੰਘਾਰੇ ਹਨ, ਸੰਘਾਰੇ ਹੀ ਨਹੀਂ ਉਨ੍ਹਾਂ ਨੂੰ ਮੁਕਤ ਕੀਤਾ ਹੈ, ਇਸ ਕਰਕੇ ਧੰਨ ਧੰਨ ਹੋ !!

ਇਹ ਤਾਂ ਹੈ ਗਾਥਾ, ਲੀਲ੍ਹਾ, ਬਾਹਰਲੀ ਕਥਾ। ਪਰ ਹੁਣ ਅਸਾਂ ਇਸ ਗੱਲ ਦਾ ਅੰਦਰਲਾ ਗੁੱਝਾ ਭੇਦ ਲੱਭਣਾ ਹੈ। ਅਸਾਂ ਅਧਿਆਤਮ ਵਿਚਾਰ ਕਰਨੀ ਹੈ ਕਿਉਂਕਿ ਸ਼ਬਦ ਵਿਚਾਰ ਵਿੱਚ ਹੀ ਤਾਂ ਪੁਰਾਣਾਂ ਦੀ ਕੁੰਜੀ ਹੈ। ਗੁਰੂ ਮਹਾਰਾਜ ਜੀ ਇਸ ਉਪਰ ਇਉਂ ਫੁਰਮਾਉਂਦੇ ਹਨ:—

ਜਰਾਸੰਧਿ ਕਾਲ਼ਜਮੁਨ ਸੰਘਾਰੇ।
ਰਕਤ ਬੀਜੁ ਕਾਲੁਨੇਮੁ ਬਿਦਾਰੇ।
ਦੈਤ ਸੰਘਾਰਿ ਸੰਤ ਨਿਸਤਾਰੇ।
ਆਪੇ ਸਤਿਗੁਰੁ 'ਸਬਦੁ' ਬੀਚਾਰੇ।

ਦੂਜੈ ਭਾਇ ਦੈਤ ਸੰਘਾਰੇ ।
ਗੁਰਮੁਖਿ ਸਾਚਿ ਭਗਤਿ ਨਿਸਤਾਰੇ ।
[ਗਉੜੀ ਮਃ ੫]

ਭਾਵ ਦੈਂਤ ਤਾਂ ਦੂਜੇ ਭਾਵ ਵਿੱਚ ਰੁੱਝੇ ਹਨ, ਪਰ ਗੁਰਮੁਖ 'ਸ਼ਬਦ' ਨੂੰ ਭਗਤੀ ਤੇ ਵਿਚਾਰ ਦੀ ਕੁੰਜੀ ਨਾਲ ਖੋਲ੍ਹਦੇ ਹਨ।

ਹੁਣ ਪਹਿਲੋਂ ਤਾਂ ਅਸਾਂ ਇਹ ਗੱਲ ਵੇਖਣੀ ਹੈ ਜੁ 'ਕੰਸ' ਕੌਣ ਹੈ ਜਿਸ ਦਾ ਸਹੁਰਾ 'ਜਰਾਸੰਧਿ' ਹੈ। ਉੱਤਰ ਹੈ ਜੁ ਜੀਵ ਵਾਹਿਗੁਰੂ ਜੀ ਦੀ ਨਿਰਮਲ-ਅੰਸ ਹੈ; ਪਰ ਅਗਿਆਨ ਰੂਪੀ 'ਕਾਲਖ' ਨਾਲ ਉਹ 'ਅੰਸ' ਨਹੀਂ ਰਿਹਾ, ਉਹ ਤਾਂ 'ਕੰਸ' ਭਾਵ ਕ+ਅੰਸ ਹੋ ਗਿਆ; ਅਰਥਾਤ ਉਸ ਦਾ ਜੀਵ ਰੂਪੀ ਸ਼ੀਸ਼ਾ (ਕਾਲਾ=ਕਾਂ) ਹੋ ਗਿਆ ਹੈ। ਇਸ ਅਗਿ-ਆਨ ਰੂਪੀ ਕੰਸ ਨੂੰ ਮਾਰਨ ਲਈ 'ਆਤਮਾ' ਰੂਪੀ ਕ੍ਰਿਸ਼ਨ ਸਾਰੀ ਲੀਲ੍ਹਾ ਰਚਾਂਦਾ ਹੈ। ਇਸ 'ਕੰਸ' ਦਾ ਇੱਕ ਸਹਾਈ ਤਾਂ 'ਕਾਲ-ਜਮੁਨ' ਹੈ, ਜਿਸ ਦੇ ਵੱਸ ਸਭ ਅਗਿਆਨੀ ਮਰਨ ਪਿੱਛੋਂ ਆਉਂਦੇ ਹਨ, ਪਰ ਜੀਉਂਦੇ ਜੀ ਵੀ ਇਸ ਮਨਮੁਖ ਰੂਪੀ ਕੰਸ ਦਾ ਇੱਕ ਸਹੁਰਾ ਹੈ। ਕੌਣ? 'ਜਰਾਸੰਧਿ'। ਪਰ ਜਰਾਸੰਧਿ ਕੌਣ ਹੈ? ਇਹ ਜਾਣਨ ਲਈ ਵੇਖੋ ਉਸ ਦਾ ਬਾਪ ਕੌਣ ਹੈ। 'ਬ੍ਰਿਹਦ-ਰਥ', ਭਾਵ ਉਹ ਸਰੀਰ ਜਿਸ ਦਾ ਜੀਵ-ਰੂਪੀ-ਰਥ ਬ੍ਰਿਧ ਅਰਥਾਤ ਬੁੱਢਾ ਹੋ ਗਿਆ ਹੈ। ਤੇ ਇਸੇ ਬੁੱਢੇ 'ਬਾਪ' ਦਾ ਪੁੱਤ੍ਰ ਹੈ 'ਜਰਾ' ਯਾ ਬੁਢ਼ਾਪਾ, ਜੋ ਸਾਡੇ ਜੋਬਨ ਨੂੰ ਛਲ ਲੈਂਦਾ ਹੈ, ਅਕਲ ਨੂੰ ਦਲ ਲੈਂਦਾ ਹੈ। ਗੁਰੂ ਮਹਾਰਾਜ ਜੀ ਦਾ ਪਵਿੱਤ੍ਰ ਵਾਕ ਹੈ:-

(੧) 'ਜਰੁ' ਆਈ ਜੋਬਨਿ ਹਾਰਿਆ ।
[ਆਸਾ ਵਾਰ ਮ: ੧]

(੨) ਕਾਲੁ ਚਲਾਏ ਬੰਨਿ੍ ਕੋਇ ਨ ਰਖਸੀ ।
'ਜਰੁ' ਜਰਵਾਣਾ ਕੰਨਿ੍ ਚੜਿਆ ਨਚਸੀ ।
(ਮਲਾਰ ਵਾਰ ਮ: ੧)

(੩)ਥਾਕੇ ਨੈਨ ਸ੍ਰਵਨ ਸੁਨਿ ਥਾਕੇ
ਥਾਕੀ ਸੁੰਦਰਿ ਕਾਇਆ ।
'ਜਰਾ'ਹਾਕ ਦੀ ਸਭ ਮਤਿ ਥਾਕੀ
*ਏਕ ਨ ਥਾਕਸਿ ਮਾਇਆ ।
(ਸੂਹੀ ਕਬੀਰ ਜੀ)

ਗੱਲ ਕੀ 'ਜਰਾ' ਬੁਢੇਪਾ ਹੀ ਓਹ ਜਰਵਾਣਾ ਹੈ ਜੋ ਸਾਡੇ ਉਪਰ ਮੁੜ ਮੁੜ ਕੇ ਚੜ੍ਹ ਆਉਂਦਾ ਹੈ, ਜੀਵ ਨੂੰ ਮਥਰਾ ਰੂਪੀ ਘਰ ਤੋਂ ਬਾਹਰ ਕੱਢਦਾ ਹੈ । ਪਰ ਤੁਸੀਂ ਪੁੱਛੋਗੇ ਕਿ ੧੮ ਵਾਰੀ ਉਸਦੇ ਆਉਣ ਦਾ ਕੀ ਭਾਵ ਹੈ ? ਪਿਆਰੇ ਪਾਠਕੋ ! ਬਾਰਾਂ ਬਰਸ ਤਾਂ ਬਚਪਨ ਦੇ ਹਨ, ਤੇ ੧੮ ਪੂਰੇ ਬੁੜ੍ਹਾਪੇ ਦੇ, ਤੇ ਚਾਲੀ ਜਵਾਨੀ ਦੇ; ਇਹ 'ਬਾਲ, ਜਵਾਨੀ ਅਰ ਬਿਰਧਫਨ ਤੀਨ ਅਵਸਥਾ' ਮਿਲਕੇ ੭੦ ਬਣਦੇ ਹਨ । ਸੱਤਰ ਦੇ ਪਿੱਛੋਂ ਯਾ ਜੀਵ ਸੱਤੁਰਿਆਂ ਬੱਤੁਰਿਆ ਜਾਂਦਾ ਹੈ, ਯਾ ਮਰ ਜਾਂਦਾ ਹੈ । ਜਰਾ ਰੂਪੀ ਜਰਵਾਣੇ ਦੇ ੧੮ ਹਮਲੇ ਓਹ ਅਠਾਰਾਂ ਸਾਲ ਬੁੜ੍ਹਾਪੇ ਦੇ ਹਨ, ਜਿਸ ਵਿੱਚ ਸਾਡੀ ਮਤ, ਬੁੱਧ ਹਰ ਲਈ

---

*ਮਨ ਨਹੀਂ ਚੁਪ ਹੋਇਆ ਹੋਰ ਇੰਦ੍ਰੀਆਂ ਤਾਂ ਥਕ ਗਈਆਂ ਹਨ ।

ਜਾਂਦੀ ਹੈ ।

ਪਰ ਤੁਸੀਂ ਪੁੱਛੋਗੇ ਜੁ ਇਸ ਜਰਾ (ਬੁੜ੍ਹਾਪੇ) ਦਾ ਦੂਜਾ ਟੋਟਾ ਕੇੜ੍ਹਾ ਹੈ, ਜਿਸ ਨਾਲ ਸੀੜ (ਸੰਧੀ) ਲਾਈ ਗਈ ਹੈ ? ਉੱਤਰ ਗੁਰਬਾਣੀ ਵਿੱਚ ਖੋਲ ਕੇ ਲਿਖਿਆ ਹੈ । ਇਸ ਦਾ ਦੂਜਾ ਟੋਟਾ ਇਸਦੇ ਨਾਲ ਹੀ ਆਇਆ ਕਰਦਾ ਹੈ:—

(੧) ਜਰਾ-ਮਰਾ ਤਾਪੁ ਸਭੁ ਨਾਠਾ
ਗੁਣ ਗੋਬਿੰਦ ਨਿਤ ਗਾਵਹੁ
(ਸੋਰਠ ਮ: ੧)

(੨) ਜਰਾ-ਮਰਾ ਤਾਪੁ ਸਿਰਤਿ ਸਾਪੁ
ਸਭੁ ਹਰਿ ਕੈ ਵਸਿ ਹੈ
ਕੋਈ ਲਾਗਿ ਨ ਸਕੈ
ਬਿਨੁ ਹਰਿ ਕਾ ਲਾਇਆ
(ਗਉੜੀ ਮ: ੪)

ਤਾਂ ਪਤਾ ਲੱਗਾ ਜੁ "ਜਰਾਸੰਧਿ" ਦੇ ਦੋ ਟੋਟੇ ਇਹ ਹਨ: ੧ ਜਰਾ(ਬੁਢੇਪਾ)ਤੇ ੨ ਮਰਾ (ਮੌਤ) । ਇਹ ਦੋਵੇਂ ਜੁੜੇ ਹੋਏ ਹਨ, ਕਿਉਂ ਜੁ ਬੁਢੇਪੇ ਪਿੱਛੋਂ ਮੌਤ ਹੀ ਤਾਂ ਹੈ । ਬਚਪਨ ਪਿੱਛੋਂ ਜਵਾਨੀ ਹੈ । ਜਰਾ-ਤੇ-ਮਰਾ ਦੋਵੇਂ ਜੁੜੇ ਹਨ, ਮਾਨੋ ਸੂਈ ਨਾਲ ਸੀਤੇ ਹੋਏ ਹਨ । ਜਰਾਸੰਧਿ ਦਾ ਆਉਣਾ ਕਾਲ ਅਤੇ ਬੁਢੇਪੇ ਦਾ ਸਾਂਝਾ ਆਉਣਾ ਹੈ, ਇਹ ਅਠਾਰਾਂ ਵਾਰੀ ਆਉਂਦਾ ਹੈ, ਭਾਵ ਅਠਾਰਾਂ ਸਾਲ । ੨੮ ਦਿਨ ਦੀ ਲੜਾਈ ਸੱਤਰ ਸਾਲ ਤੋਂ ਪਿਛਲੀ ਉਮਰ ਹੈ ਜਿਸ ਨਾਲ ਸੋ ਪੂਰਾ ਹੁੰਦਾ ਹੈ । ਹੁਣ ਭੀਮ ਰੂਪੀ ਗੁਰਮੁਖ ਅਪਣੇ ਯਤਨ ਯਾ ਬਲ ਨਾਲ ਭਾਵ ਗਿਆਨ ਦੇ ਬਲ ਨਾਲ ਜਰਾ ਨੂੰ ਮਰਾ ਤੋਂ ਚੀਰ ਛਡਦਾ ਹੈ,

ਭਾਵ ਗਿਆਨੀ ਬੁੱਢੇ ਕਦੀ ਨਹੀਂ ਹੁੰਦੇ:-

"ਗੁਰਮੁਖਿ ਬੁਢੇ ਕਦੇ ਨਾਹੀ
ਜਿਨਾ ਅੰਤਰਿ ਸੁਰਤਿ ਗਿਆਨੁ ।"

(ਸਲੋਕ ਮ: ੨)

ਤਾਂ ਨਿਸਚਾ ਹੋਇਆ ਜੁ ਜਰਾਸੰਧਿ ਬਾਹਰਲਾ ਕੋਈ ਰਾਜਾ ਨਹੀਂ ਸੀ ਜਿਸ ਨੇ ਮੁੜ ਮੁੜ ਚੜ੍ਹਾਈ ਕੀਤੀ ਸੀ, ਉਹ ਤਾਂ ਜਰਾ ਜਰਵਾਣਾ ( ਬੁਢਾਪਾ ) ਹੈ ਜਿਸ ਦੀ ਮਦਦਗਾਰ ਮੌਤ ਹੈ। ਮੌਤ ਦੇ ਪਿੱਛੋਂ ਕਾਲਜਮਨ ( ਕਾਲ ਰੂਪੀ ਜਮ ) ਨੇ ਵੀ ਅਗਿਆਨੀਆਂ ਦੀ ਸਹਾਇਤਾ ਕਰਨੀ ਹੈ, ਕਿਉਂ ਕਿ ਉਹ ਸੱਭੇ ਕਾਲੇ ਕਾਂ (ਕੰਸ) ਦੇ ਮਦਦਗਾਰ ਹਨ। ਪਰ ਗੁਰਮੁਖ ਉਸ ਪਾਸੇ ਨਹੀਂ ਜਾਂਦੇ, ਉਹ ਸਾਖਸ਼ਾਤ ਪਰਮਾਤਮਾ ਵੱਲ ਆਉਂਦੇ ਹਨ; ਇਸੇ ਕਰਕੇ ਕ੍ਰਿਸ਼ਨ-ਰੂਪ ਆਤਮਾ ਗੁਰਮੁਖਾਂ ਦੇ ਅੰਗ ਸੰਗ ਹੈ:-

'ਗੁਰਮੁਖਿ ਸੰਗੀ 'ਕ੍ਰਿਸਨ' ਮੁਰਾਰੇ ।
ਦਇਆਲ ਦਮੋਦਰੁ ਗੁਰਮੁਖਿ ਪਾਈਐ,
ਹੋਰਤੁ ਕਿਤੈ ਨ ਭਾਤੀ ਜੀਉ ।' ਮਾਝ ਮ: ੫

ਭਾਵ ਗੁਰਮੁਖਾਂ ਦੇ ਅੰਗ ਸੰਗ ਕ੍ਰਿਸ਼ਨ (ਆਤਮਾ) ਹੈ; ਫਿਰ ਉਨ੍ਹਾਂ ਵਾਸਤੇ ਜਰਾ-ਮਰਾ ਰੂਪੀ ਜਰਾਸੰਧਿ ਕਿਥੇ? ਹਾਂ ਜੀ ! ਉਨ੍ਹਾਂ ਵਾਸਤੇ ਆਉਣ ਜਾਣ ਕਿੱਥੇ:-

*ਜਰਾ-ਮਰਾ ਨਹ ਵਿਆਪਈ

---

*ਜਰਾ-ਸੰਧਿ ਭਾਵ ਬੁਢੇਪਾ ਤੇ ਮੌਤ ਉਨ੍ਹਾਂ ਵਾਸਤੇ ਨਹੀਂ ਜਿਨ੍ਹਾਂ 'ਨਾਮ' ਰੂਪੀ ਅੰਮ੍ਰਿਤ ਪੀਤਾ ਹੈ।

ਫਿਰਿ ਦੂਖੁ ਨ ਪਾਇਆ ।
ਪੀ ਅੰਮ੍ਰਿਤੁ †ਆਘਾਨਿਆ
ਗੁਰਿ ਅਮਰ ਕਰਾਇਆ ।
ਸੋ ਜਾਨੈ ਜਿਨਿ ਚਾਖਿਆ
ਹਰਿ 'ਨਾਮੁ' ਅਮੋਲਾ ।
ਕੀਮਤਿ ਕਹੀ ਨ ਜਾਈਐ
ਕਿਆ ਕਹਿ ਮੁਖਿ ਬੋਲਾ ।
ਸਫਲ ਦਰਸੁ ਤੇਰਾ ਪਾਰਬ੍ਰਹਮ
ਗੁਣ ਨਿਧਿ ਤੇਰੀ ਬਾਣੀ ।
ਪਾਵਉ ਧੂਰਿ ਤੇਰੇ ਦਾਸ ਕੀ
ਨਾਨਕ ਕੁਰਬਾਣੀ ।

ਬਿਲਾਵਲ ਮ: ੫

ਧੰਨ ਧੰਨ 'ਨਾਮ', ਤੈਥੋਂ ਕੁਰਬਾਣੇ !
ਧੰਨ ਧੰਨ ਆਤਮਾ ਰੂਪੀ
ਕ੍ਰਿਸ਼ਨ ਜੀਉ, ਤੁਹਾਥੋਂ
ਜਰਾ ਮਰਾ ਡਰਦੀਆਂ ਹਨ !
ਧੰਨ ਧੰਨ 'ਬਿਰਹਾਂ' (ਵੈਰਾਗ),
ਤੂੰ ਸੱਚ ਹੀ ਅਪਣੇ ਖਾਵੰਦ
ਜਰਾਸੰਧਿ ਦੇ ਮਰਨ ਉਪਰ
ਕ੍ਰਿਸ਼ਨ ਜੀ ਨੂੰ ਵਡਿਆਂਦੀ ਹੈਂ ।
ਜੋ ਸੱਜਨ ਗੂੜ੍ਹਤਾ ਨੂੰ ਨਹੀਂ ਅੱਪੜਦੇ, ਉਹ ਵਿਚਾਰਣ

---

†ਤ੍ਰਿਪਤ ਹੋ ਗਿਆ ।

ਭਲਾ ਦੋ ਟੋਟੇ ਵੱਖੋ ਵੱਖ ਵਹੁਟੀਆਂ ਤੋਂ ਵੀ ਕਦੀ ਜੰਮੇ ਹਨ ਤੇ ਕੀ ਉਨ੍ਹਾਂ ਭਿੰਨ ਭਿੰਨ ਟੋਟਿਆਂ ਨੂੰ ਕੋਈ ਜੋੜ ਭੀ ਸਕਦਾ ਹੈ ? ਨਹੀਂ ਨਹੀਂ, ਇਸ ਗਾਥਾ ਵਿੱਚ ਰਹੱਸ ਇਹ ਹੈ ਕਿ 'ਜਰਾ-ਮਰਾ' ਦਾ ਸਾਂਝਾ ਨਾਮ 'ਜਰਾਸੰਧਿ' ਹੈ ਤੇ ਅਗਿਆਨ ਅਵਸਥਾ ਵਿੱਚ ਸਾਡੇ ਉੱਪਰ ਇਹ ਦੋਵੇਂ ਮੁੜ ਮੁੜ ਹਮਲੇ ਕਰਦੇ ਹਨ। ਪਰ 'ਨਾਮ' ਪ੍ਰਕਾਸ਼ ਹੋਣ ਨਾਲ ਇਹ ਚਿਰ ਕੇ ਫੀਤੀ ਫੀਤੀ ਹੋ ਜਾਂਦੇ ਹਨ।



# ੩

# ਚੀਰ ਹਰਨ ਲੀਲ੍ਹਾ ਦਾ ਕੀ ਭਾਵ ਹੈ ?

"ਆਪੇ ਗੋਪੀ ਕਾਨੁ ਹੈ ਪਿਆਰਾ
ਬਨਿ ਆਪੇ ਗਊ ਚਰਾਹਾ ।"

ਸੋਰਠ ਮ: ੪

ਕ੍ਰਿਸ਼ਨ ਮਹਾਰਾਜ ਦੀਆਂ ਸਾਰੀਆਂ ਲੀਲ੍ਹਾਂ ਵਿੱਚੋਂ ਅਲਬੇਲੀ ਤੇ ਅਤੀ ਲੁਭਾਣ ਵਾਲੀ ਲੀਲ੍ਹਾ ਉਹ ਹੈ ਜਦ ਉਹ ਗੋਪੀਆਂ ਨਾਲ ਰੰਗ-ਰਲੀਆਂ ਮਨਾਉਂਦੇ ਸਨ। ਜਦ ਬਿੰਦ੍ਰਾਬਨ ਵਿੱਚ ਉਹ ਗਊਆਂ ਚਰਾਉਂਦੇ ਸਨ ਤਾਂ ਕਦੀ ਕਦੀ ਅਪਣੀ ਬੰਸਰੀ ਦੀ ਧੁਨ ਵਿੱਚ ਮਸਤ ਹੋਕੇ ਉਹ ਤਾਨ ਛੇੜਦੇ ਸਨ ਜੁ ਆਸ ਪਾਸ ਦੀਆਂ ਸਖੀਆਂ ਬ੍ਰਿਜ-ਬਾਲੀਆਂ ਸਭ ਭੱਜੀਆਂ ਆਉਂਦੀਆਂ ਸਨ, ਤੇ ਕ੍ਰਿਸ਼ਨ ਮਹਾਰਾਜ ਨਾਲ ਬੈਠਕੇ ਰਾਸ ਮਚਾਉਂਦੀਆਂ ਸਨ। ਇੱਕ ਵਾਰੀ ਦੀ ਗੱਲ ਹੈ ਜੁ ਅੱਧੀ ਰਾਤ ਕ੍ਰਿਸ਼ਨ ਮਹਾਰਾਜ ਜੀ ਨੇ ਬੰਸੀ ਵਜਾਈ ਤਾਂ, ਸ੍ਰੀ ਭਾਗਵਤ ਵਿੱਚ ਲਿਖਿਆ ਹੈ, ਗੋਪੀਆਂ ਮੰਜੀਆਂ ਤੋਂ ਉਠ ਭੱਜੀਆਂ—ਕਿਸੇ ਨੇ ਕਪੜੇ ਅੱਧੇ ਪਾਏ ਹਨ ਅੱਧੇ ਨਹੀਂ, ਵਾਲ ਅੱਧੇ ਖੁਲ੍ਹੇ ਹਨ ਅੱਧੇ ਸੰਵਰੇ, ਗਹਿਣੇ ਪਾਏ ਹਨ ਯਾ ਨਹੀਂ। ਗੱਲ ਕੀ ਕਪੜੇ ਤੇ ਭੂਸ਼ਣ ਪੁੱਠੇ ਸਿੱਧੇ ਹੀ ਪਾਕੇ ਗੋਪੀਆਂ ਭੱਜ ਨੱਸੀਆਂ । ਅੱਗੋਂ ਕ੍ਰਿਸ਼ਨ ਮਹਾ-

ਰਾਜ ਜੀ ਉਨ੍ਹਾਂਨੂੰ ਹੁਮ-ਹੁਮਾਕੇ ਮਿਲੇ। ਢੇਰ ਚਿਰ ਤੋੜੀ ਮਿੱਠੀਆਂ ਮਿੱਠੀਆਂ ਗੱਲਾਂ ਹੁੰਦੀਆਂ ਰਹੀਆਂ। ਗੋਪੀਆਂ ਅਜੇ ਅਪਣੇ ਖਿਆਲ ਵਿੱਚ ਹੀ ਮਸਤ ਸਨ ਜੁ ਕ੍ਰਿਸ਼ਨ ਮਹਾਰਾਜ ਲੋਪ ਹੋ ਗਏ। ਉਹ ਰੋਂਦੀਆਂ ਸਨ, ਕੁਰਲਾਂਦੀਆਂ ਸਨ, ਲੁਛਦੀਆਂ ਸਨ, ਵਣ ਤ੍ਰਿਣ ਕੋਲੋਂ ਪੁੱਛਦੀਆਂ ਸਨ ਜੁ ਸਾਡਾ ਮਨਮੋਹਨ ਗੋਪੀਨਾਥ ਕਿਧਰ ਗਿਆ ਹੈ। ਜਦ ਗੋਪੀਆਂ ਦੀ ਬਿਰਹੋਂ ਪਰਖ ਲਈ ਤਾਂ ਉਹ ਫਿਰ ਪ੍ਰਗਟ ਹੋ ਗਏ। ਗੱਲ ਕੀ ਇਸ ਤਰ੍ਹਾਂ ਗੋਪੀਆਂ ਨਾਲ ਭੁੱਲ ਭੁਲਾਈਆਂ ਤੇ ਛਪੋ-ਲੁਕੀ ਖੇਡਦੇ ਸਨ। ਕਈ ਵਾਰੀ 'ਰਾਧਕਾਂ' ਦੀਆਂ ਮੀਢੀਆਂ ਵੀ ਗੁੰਦਦੇ ਸਨ ਕਿਉਂਕਿ ਰਾਧਕਾਂ ਉਨ੍ਹਾਂ ਨੂੰ ਅਤੀ-ਪਿਆਰੀ ਸੀ। ਪਰ ਰਾਧਕਾਂ ਦੀ ਪ੍ਰੀਤੀ ਅੱਗੋਂ ਵੇਖੋ! ਉਹ ਵੀ ਪਿੱਠ ਦੇਕੇ ਨਹੀਂ ਬਹਿ ਸਕਦੀ ਸੀ; ਮੀਢੀਆਂ ਗੁੰਦਾਣ ਵੇਲੇ ਸ਼ੀਸ਼ੇ ਨੂੰ ਅੱਖਾਂ ਅੱਗੇ ਰੱਖ ਲੈਂਦੀ ਸੀ ਤਾਂ ਜੁ ਕ੍ਰਿਸ਼ਨ ਮਹਾਰਾਜ ਪਿੱਠ ਪਿੱਛੇ ਨਾਂ, ਅੱਖਾਂ ਅੱਗੇ ਹੀ ਰਹਿਣ। ਭਾਵੇਂ ਰਾਧਕਾਂ ਨਾਲ ਉਨ੍ਹਾਂ ਦੀ ਪ੍ਰੀਤੀ ਅਧਕ ਸੀ, ਪਰ ਹੋਰਾਂ ਨਾਲ ਵੀ ਘੱਟ ਨਹੀਂ ਸੀ। ਤੇ ਘੱਟ ਹੋਵੇ ਵੀ ਕਿਉਂ ਜਦ ਕਿ ਗੋਪੀਆਂ ਦੀ ਹਾਲਤ ਇਸ ਤਰ੍ਹਾਂ ਦੀ ਬਿਆਨ ਕੀਤੀ ਗਈ ਹੈ:-

ਲੋਕ ਕੁਟੰਬ ਘਰ ਪਤਿ ਤਜੇ,
ਤਜੀ ਲੋਕ ਕੀ ਲਾਜ।
ਹੈਂ ਅਨਾਥ, ਕੋਊ ਨਹੀ,
ਰਾਖਿ ਸ਼ਰਣ ਬ੍ਰਿਜਰਾਜ।

ਗੋਪੀਆਂ ਦੀ ਪ੍ਰੀਤੀ ਨੂੰ ਭਲੀ-ਭਾਂਤ ਪਰਖਕੇ ਇੱਕ ਵਾਰੀ ਕ੍ਰਿਸ਼ਨ ਮਹਾਰਾਜ ਜੀ ਨੇ ਇੱਕ ਅਦਭੁਤ ਲੀਲ੍ਹਾ ਉਨ੍ਹਾਂ ਨਾਲ

ਰਚੀ। ਕੀ ? ਸਾਰੀਆਂ ਸਖੀਆਂ ਨੇ ਉਨ੍ਹਾਂ ਦੇ ਇਰਦ ਗਿਰਦ ਘੇਰਾ ਪਾ ਲਿਆ। ਪਹਿਲੋਂ ਤਾਂ ਕ੍ਰਿਸ਼ਨ ਮਹਾਰਾਜ ਦੂਰ, ਉਨ੍ਹਾਂ ਤੋਂ ਪਰੇ, ਕੇਂਦਰ ਵਿੱਚ ਸਨ, ਪਰ ਇੱਕ ਅੱਖ ਦੇ ਪਲਕਾਰੇ ਵਿੱਚ ਉਹ ਕੇਂਦਰ ਨੂੰ ਛੱਡ ਹਰ ਇੱਕ ਦੇ ਅੰਗ ਸੰਗ ਹੋ ਗਏ। ਗੱਲ ਕੀ ਜਿਤਨੀਆਂ ਸਖੀਆਂ ਉਤਨੇ ਹੀ ਕਾਨ੍ਹ ਬਣ ਗਏ ਤੇ ਹਰ ਇੱਕ ਨਾਲ ਵੱਖ ਵੱਖ ਰਾਸ ਕਰਨ ਲੱਗ ਪਏ:-

ਦ੍ਵੈ ਦ੍ਵੈ ਗੋਪੀ ਜੋਰੇ ਹਾਥਾ।
ਤਿਨਕੇ ਬੀਚ ਬੀਚ ਹਰਿ ਸਾਥਾ।
ਅਪਨੀ ਅਪਨੀ ਦਿਗ ਸਭ ਜਾਨੇ।
ਨਹੀ ਦੂਸਰੇ ਕੀ ਪਹਿਚਾਨੇ।

ਸਾਰੀ ਰਾਤ ਇਹ ਕ੍ਰੀੜਾ ਹੁੰਦੀ ਰਹੀ। ਸਵੇਰਸਾਰ ਗੋਪੀਆਂ ਅਪਣੇ ਘਰ ਗਈਆਂ। ਫੇਰ ਇੱਕ ਵਾਰੀ ਗੋਪੀਆਂ ਨ੍ਹਾਉਣ ਲਈ ਜਮਨਾ ਤੇ ਗਈਆਂ ਤਾਂ ਕ੍ਰਿਸ਼ਨ ਮਹਾਰਾਜ ਛੁਪਕੇ ਇੱਕ ਬੂਟੇ ਪਰ ਚੜ੍ਹ ਗਏ, ਨਾਲੇ ਗੋਪੀਆਂ ਦੇ ਕਪੜੇ ਚੁਰਾ ਪੋਟਲੀ ਬੰਨ੍ਹਕੇ ਨਾਲ ਲੈ ਗਏ। ਜਦ ਗੋਪੀਆਂ ਨ੍ਹਾਕੇ ਬਾਹਰ ਨਿਕਲੀਆਂ ਤਾਂ ਕਪੜੇ ਚੋਰੀ ਹੋਏ ਵੇਖਕੇ ਹੈਰਾਨ ਹੋ ਗਈਆਂ। ਪਰ ਉਨ੍ਹਾਂ ਨੂੰ ਪਤਾ ਸੀ ਜੁ ਏਥੇ ਹੋਰ ਤਾਂ ਕੋਈ ਨਹੀਂ ਆਇਆ, ਚਿੜੀ ਪੰਖੇਰੂ ਵੀ ਇਥੇ ਆ ਕੇ ਫਟਕ ਨਹੀਂ ਸਕਦਾ। ਇੱਕ ਸਖੀ ਨੇ ਆਖਿਆ ਸ਼ਾਇਦ ਕ੍ਰਿਸ਼ਨ ਮਹਾਰਾਜ ਨੇ ਸਾਡੇ ਨਾਲ ਇਹ ਲੀਲਾ ਕੀਤੀ ਹੋਵੇ। ਇਤਨੇ ਵਿੱਚ ਓਹ ਕੀ ਵੇਖਦੀਆਂ ਹਨ ਜੁ ਕਿਨਾਰੇ ਤੇ ਬ੍ਰਿਛ ਉਪਰ ਕ੍ਰਿਸ਼ਨ ਮਹਾਰਾਜ ਮਧੁਰ ਬੰਸਰੀ ਬਜਾ ਰਹੇ ਹਨ ਤੇ ਕਪੜੇ ਉਨ੍ਹਾਂ ਦੇ ਕੋਲ ਹਨ। ਇਹ ਵੇਖਕੇ ਪਹਿਲੋਂ ਤਾਂ ਸਖੀਆਂ ਬੜੀਆਂ ਤ੍ਰਬਕੀਆਂ, ਪਰ ਫਿਰ ਹੱਥ ਜੋੜਕੇ

ਕਪੜੇ ਮੰਗਣ ਲਗ ਪਈਆਂ। ਕ੍ਰਿਸ਼ਨ ਮਹਾਰਾਜ ਜੀ ਨੇ ਆਖਿਆ ਕਿ ਮੇਰੀ ਪਿਆਰੀ ਸਖੀ ਓਹ ਹੋਵੇਗੀ ਜੋ 'ਨੰਗੀ' ਮੇਰੇ ਸਾਮ੍ਹਣੇ ਆਵੇਗੀ। ਸਖੀਆਂ ਪਹਿਲੋਂ ਝਿਜਕੀਆਂ, ਪਰ ਪਿੱਛੋਂ ਲੋਕ ਲਾਜ, ਸੋਚ ਸੰਕੋਚ ਤਜ ਬਾਹਰ ਆ ਗਈਆਂ ਤੇ ਇੱਕ ਇੱਕ ਕਰਕੇ ਅਪਣੇ ਚੀਰ ਵਾਪਸ ਲਏ। ਕ੍ਰਿਸ਼ਨ ਮਹਾਰਾਜ ਭਾਵੇਂ ਅਜੇ ਬਾਲਕ ਹੀ ਸਨ ਪਰ ਉਨ੍ਹਾਂ ਨੇ ਗੋਪੀਆਂ ਨੂੰ ਨੰਗੇ ਨ੍ਹਾਣ ਤੋਂ ਮੋੜਿਆ ਤੇ ਅੱਗੋਂ ਲਈ ਇਹ ਆਖਿਆ ਜੁ ਮੈਂ ਤੁਹਾਡੇ ਸਦਾ ਹੀ ਅੰਗ ਸੰਗ ਹਾਂ; ਜਦ ਤੁਸੀਂ ਮੈਨੂੰ ਦਿਲੋਂ ਮਨੋਂ ਯਾਦ ਕਰੋਗੇ ਤਦ ਹੀ ਮੈਂ ਤੁਹਾਨੂੰ ਦਰਸ਼ਨ ਦੇਵਾਂਗਾ।

ਇਹ ਚੀਰਹਰਨ ਵਾਲੀ ਲੀਲਾ ਡਾਢੀ ਅਦਭੁਤ ਹੈ ਤੇ ਕਈ ਅਗਿਆਨੀ ਵੀਰਾਂ ਨੇ ਇਸ ਨੂੰ ਨਾ ਸਮਝਦੇ ਹੋਏ ਹੋਰ ਦੇ ਹੋਰ ਹੀ ਨਤੀਜੇ ਕੱਢੇ ਹਨ। ਵਿਰੋਧੀ ਸੱਜਨ ਤਾਂ ਇਸ ਦਾ ਸਿੱਟਾ ਹੋਰ ਹੀ ਕਢਦੇ ਹਨ। ਕਿਉਂ ? ਇਸ ਲਈ ਜੁ ਇਸ ਲੀਲਾ ਦਾ ਰਹੱਸ ਉਨ੍ਹਾਂ ਦੀਆਂ ਅੱਖਾਂ ਅੱਗੋਂ ਇਤਨਾ ਦੁਰਾਡਾ ਹੈ ਜਿਤਨਾਂ ਅੰਨ੍ਹੇ ਕੋਲੋਂ ਸੂਰਜ ਦੂਰ ਹੁੰਦਾ ਹੈ। ਪਹਿਲੀ ਗੱਲ ਤਾਂ ਚੇਤੇ ਰੱਖਣ ਵਾਲੀ ਇਹ ਹੈ ਕਿ ਇਸ ਲੀਲਾ ਵਿੱਚ ਬੁਰੀ ਦ੍ਰਿਸ਼ਟੀ ਹੋ ਹੀ ਨਹੀਂ ਸਕਦੀ ਕਿਉਂਕਿ ਕ੍ਰਿਸ਼ਨ ਮਹਾਰਾਜ ਜੀ ਦੀ ਉਮਰ ਉਸ ਵੇਲੇ ਬਾਲਕਾਂ ਜਿੱਡੀ ਸੀ। ਪਰ ਇਥੇ ਹੀ ਬੱਸ ਨਹੀਂ; ਇਹ ਕੋਈ ਇਤਿਹਾਸਕ ਗੱਲ ਨਹੀਂ ਜੋ ਹੂ-ਬ-ਹੂ ਹੋਈ ਹੋਵੇ; ਇਹ ਤਾਂ ਆਤਮਾ ਰੂਪੀ ਕ੍ਰਿਸ਼ਨ ਦੀ ਕ੍ਰੀੜਾ ਅਪਣੇ ਭਗਤਾਂ ਨਾਲ ਹੈ। ਗੋਪੀਆਂ ਕੌਣ ਹਨ ? ਓਹ ਭਗਤ ਜੋ ਦਿਲੋਂ ਮਨੋਂ ਆਤਮਾ ਨਾਲ ਪ੍ਰੀਤੀ ਰਖਦੇ ਹਨ। ਉਨ੍ਹਾਂ ਦੇ ਚੀਰ ਕੀ ਹਨ ? ਉਨ੍ਹਾਂ ਦੇ ਮਨ ਜੋ ਆਤਮਾ ਤੇ ਪੜਦਾ ਪਾਈ ਰਖਦੇ ਹਨ।

ਕ੍ਰਿਸ਼ਨ ਜੀ ਦੀ ਬੰਸਰੀ ਕੀ ਹੈ ? ਇਹ 'ਨਾਮ' ਦੀ ਅਟੁਟ ਤੇ ਮਧੁਰ ਧੁਨੀ ਹੈ ਜਿਸ ਨਾਲ ਮਨ ਅਤੇ ਇੰਦ੍ਰੀਆਂ ਰੂਪੀ ਗੋਪੀਆਂ ਵਸ ਹੁੰਦੀਆਂ ਹਨ। ਇਸ ਕਰਕੇ ਗੁਰੂ ਮਹਾਰਾਜ ਜੀ ਦਾ ਵਾਕ ਹੈ:—

"ਸਾਵਲ ਸੁੰਦਰ ਰੂਪ ਬਣਾਵਹਿ
ਬੇਣੁ ਸੁਨਤ ਸਭ ਮੋਹੈਗਾ"
"ਆਪੇ ਗੋਪੀ ਆਪੇ ਕਾਨਾ।
ਆਪੇ ਗਊ ਚਰਾਵੇ ਬਾਨਾ।"
"ਆਪਿ ਉਪਾਵਹਿ ਆਪਿ ਖਪਾਵਹਿ
ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ"
(ਮਾਰੂ ਸੋਲਹੇ ਮ: ੫)

ਭਾਵ ਹੇ ਨਿਰੰਕਾਰ ਜੀਉ ! ਤੁਸੀਂ ਹੀ ਜਦ ਨਿਰਗੁਣ ਤੋਂ ਸਰਗੁਣ ਰੂਪ ਵਿੱਚ ਆਉਂਦੇ ਹੋ ਤਾਂ ਅਕਾਸ਼-ਤਤ ਬਣ ਕੇ ਸਾਂਵਲਾ ਰੂਪ ਬਣਾਉਂਦੇ ਹੋ, ਤੇ ਇਸ ਸਾਂਵਲੇ-ਰੂਪ ਨਾਲ ਸਾਰੇ ਸੰਸਾਰ ਦੇ ਛਤਰ ਬਣ ਕੇ ਸਾਰਿਆਂ ਦਾ ਮਨ ਮੋਂਹਦੇ ਹੋ; ਤੁਸੀਂ ਆਪ ਹੀ ਅਪਣੀ 'ਨਾਮ' ਰੂਪੀ 'ਬੇਣ' ਨਾਲ ਭਗਤਾਂ ਦੇ ਮਨ ਨੂੰ ਹਰਦੇ ਹੋ; ਪਰ ਤੁਹਾਨੂੰ ਇੰਵ ਕਰਨ ਵਿੱਚ ਕੋਈ ਲੇਪ ਨਹੀਂ, ਕਿਉਂਕਿ ਆਤਮਾਂ ਤਾਂ ਨਿਰਲੇਪ ਹੈ, ਉਸਨੂੰ ਤਿਲ ਭਰ ਵੀ ਮੋਹ ਦਾ ਲੇਪ ਨਹੀਂ। ਤਾਂ ਪਤਾ ਲੱਗਾ ਜੁ ਇਹ ਲੀਲਾ ਕਿਸੇ ਪ੍ਰਾਣੀ ਦੀ ਕਿਸੇ ਇਸਤਰੀ ਨਾਲ ਨਹੀਂ ਹੋਈ, ਕਿਉਂਕਿ ਭਗਤ ਤਾਂ ਕਾਮ ਦੇ ਤੀਰਾਂ ਤੋਂ ਕ੍ਰੋੜਾਂ ਕੋਹ ਦੂਰ ਨਸਦੇ ਹਨ, ਭਾਵ ਪ੍ਰਾਈਆਂ ਇਸਤ੍ਰੀਆਂ ਨੂੰ ਮਾਵਾਂ ਭੈਣਾ ਤੇ ਭਰਜਾਈਆਂ ਜਾਣਦੇ ਹਨ। ਨਹੀਂ, ਨਹੀਂ ਏਥੇ ਤਾਂ ਨਿਰਲੇਪ ਆਤਮਾ ਦੀ

ਕ੍ਰੀੜਾ ਭਗਤਾਂ ਦੇ ਹਿਰਦੇ ਨਾਲ ਹੈ। ਪਰ ਤੁਸੀਂ ਫਿਰ ਪੱਛੋਗੇ ਜੁ ਕਪੜੇ ਉਤਾਰਨ ਦੀ ਕੀ ਲੋੜ ਹੈ। ਪਾਠਕੋ! ਇਹ ਬਾਹਰਲੇ ਕਪੜੇ ਨਹੀਂ ਜੋ ਲਾਹੁਣੇ ਹਨ; ਇਹ ਤਾਂ ਮਨ ਦੀ ਮੈਲ ਹੈ। ਚੀਰ-ਹਰਨ ਦੀ ਕਹਾਣੀ ਜ਼ਰਾ ਠੀਕ ਨਹੀਂ, ਇਸ ਕਰਕੇ ਗੁਰੂ ਮਹਾਰਾਜ ਇਸ ਨੂੰ ਨਹੀਂ ਵਰਤਦੇ। ਉਨ੍ਹਾਂ ਨੇ ਉਹੋ ਕੰਮ ਘੁੰਘਟ (ਝੁੰਡ) ਤੋਂ ਲਿਆ ਹੈ। ਦੱਸਦੇ ਹਨ ਜੁ ਓਹ ਭਗਤ ਵਾਹਿਗੁਰੂ ਜੀ ਨਾਲ ਪੂਰਨ ਇਕ-ਮਿੱਕ ਹੁੰਦੇ ਹਨ ਜੋ ਲੋਕ ਲਾਜ ਛੱਡ ਵਾਹਿਗੁਰੂ ਜੀ ਦੀ ਸ਼ਰਨ ਵਿੱਚ ਆਉਂਦੇ ਹਨ। ਇਸੇ ਕਰਕੇ ਗੁਰੂ ਮਹਾਰਾਜ ਜੀ ਦਾ ਇਹ ਮਿੱਠੜਾ ਵਾਕ ਹੈ:-

'ਜਬ ਨਾਚੀ ਤਬ 'ਘੂਘਟੁ' ਕੈਸਾ,
ਮਟੁਕੀ ਫੋੜਿ ਨਿਰਾਰੀ।
ਨਾਨਕ ਆਪੈ ਆਪੁ ਪਛਾਣੈ,
ਗੁਰਮੁਖਿ ਤਤੁ ਬੀਚਾਰੀ।'

(ਤੁਖਾਰੀ ਮਃ ੧)

ਭਾਵ ਜਦ ਵਾਹਿਗੁਰੂ ਰੂਪੀ ਕੰਤ ਨਾਲ ਜੀਵ ਰੂਪੀ ਇਸਤ੍ਰੀ ਰਾਸ-ਲੀਲ੍ਹਾ ਵਿੱਚ ਨੱਚਣ ਲੱਗ ਪਈ ਤਦ ਮਨ ਰੂਪੀ ਘੁੰਘਟ (ਪੜਦਾ) ਕਿਹਾ ? ਹਾਂ ਜੀ, ਇਹ ਪੜਦਾ ਉਹੋ ਹੈ ਜੋ ਕ੍ਰਿਸ਼ਨ ਲੀਲ੍ਹਾ ਵੇਲੇ ਚੀਰ-ਹਰਣ ਦੀ ਗਾਥਾ ਦੁਆਰਾ ਹਟਾਉਣ ਦੀ ਲੋੜ ਦੱਸੀ ਗਈ ਹੈ। ਤੇ ਉਹ 'ਮਟਕੀ' ਕੇਹੜੀ ਹੈ ਜੋ ਸਖੀਆਂ ਦੇ ਸਿਰ ਉਪਰ ਸੀ, ਤੇ ਜੋ ਨੱਚਣ ਵੇਲੇ ਪਰਾਂ ਸੁਟਣੀ ਜ਼ਰੂਰੀ ਹੈ ? ਉੱਤਰ ਹੈ ਜੁ ਇਹ 'ਹਉਮੈ' ਦੀ ਭਾਰੀ ਮਟਕੀ ਹੈ; ਜਦ ਤੋੜੀ ਇਹ ਸਾਡੇ ਸਿਰ ਉਪਰ ਹੈ-ਤਦ ਤੋੜੀ ਅਸੀਂ ਨ੍ਰਿਤ (ਨਾਚ) ਵਿੱਚ ਹਿੱਸਾ ਨਹੀਂ ਲੈ ਸਕਦੇ। ਮਨ ਰੂਪੀ ਘੁੰਘਟ ਤੇ

ਹਉਮੈ ਰੂਪੀ ਮਟਕੀ, ਦੋਹਾਂ ਨੂੰ ਹਟਾਉਣ ਦੀ ਲੋੜ ਹੈ। ਇਸੇ ਕਰਕੇ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ 'ਗੁਰਮੁਖਿ ਤਤੁ ਬੀਚਾਰੀ।' ਭਾਵ ਜੋ ਗੁਰਮੁਖ ਤਤ-ਗਿਆਨ ਨੂੰ ਫੜਦੇ ਹਨ ਉਹ ਲੀਲ੍ਹਾ ਦੇ ਬਾਹਰਲੇ ਲਪੇਟਾਂ ਵਿੱਚ ਨਹੀਂ ਆਉਂਦੇ।

ਅਗਲਾ ਪ੍ਰਸ਼ਨ ਹੈ ਜੁ ਇੱਕ ਕ੍ਰਿਸ਼ਨ ਦਾ ਸਭ ਸਖੀਆਂ ਨਾਲ ਵੱਖ ਵੱਖ ਹੋਕੇ ਰਾਸ ਖੇਡਣ ਦਾ ਕੀ ਭਾਵ ਹੈ। ਉੱਤਰ ਹੈ ਕਿ ਇੱਕ 'ਆਤਮਾ' ਸਾਰੇ ਭਗਤਾਂ ਦੇ ਘਟਾਂ ਵਿੱਚ ਵੱਖ ਵੱਖ ਵਸਦਾ ਹੈ; ਉਹ ਭਾਵੇਂ ਇੱਕ ਹੈ, ਪਰ ਜਦ ਭਗਤਾਂ ਦੇ ਘਟਾਂ ਵਿੱਚ ਪ੍ਰਵੇਸ਼ ਕਰਦਾ ਹੈ ਤਾਂ ਭਿੰਨ ਭਿੰਨ ਬਣ ਜਾਂਦਾ ਹੈ— ਜੀਕਣ ਇੱਕ ਅਕਾਸ਼ ਵੱਖ ਵੱਖ ਘੜਿਆਂ ਵਿੱਚ ਵੱਖ ਵੱਖ ਹੋਕੇ ਰਹਿੰਦਾ ਹੈ। ਇਸੇ ਕਰਕੇ ਗੁਰੂ ਮਹਾਰਾਜ ਜੀ ਦਾ ਵਾਕ ਹੈ:-

(ੳ) ਸਭ ਘਟ ਆਪੇ ਭੋਗਣ ਹਾਰਾ।
ਅਲਖੁ ਵਰਤੈ ਅਗਮ ਅਪਾਰਾ। (ਮਾਝ ਮ: ੩)

(ਅ) ਸਭਿ ਘਟ ਆਪੇ ਭੋਗਵੈ ਪਿਆਰਾ,
ਵਿਚਿ ਨਾਰੀ ਪੁਰਖ ਸਭੁ ਸੋਇ।
ਨਾਨਕ ਗੁਪਤੁ ਵਰਤਦਾ ਪਿਆਰਾ,
ਗੁਰਮੁਖਿ ਪਰਗਟੁ ਹੋਇ। (ਸੋਰਠ ਮ: ੪)

ਭਾਵ ਇੱਕੋ ਹੀ ਵਾਹਿਗੁਰੂ ਸਭ ਘਟ ਭੋਗਦਾ ਹੈ। ਪਹਿਲੋਂ ਉਹ ਗੁਪਤ ਰਹਿੰਦਾ ਹੈ, ਪਰ ਜਦ 'ਨਾਮ' ਦੀ ਧੁਨੀ ਰੋਮ ਰੋਮ ਵਿੱਚੋਂ ਬੰਸੀ ਵਾਂਗ ਵੱਜ ਖਲੋਂਦੀ ਹੈ ਤਦ ਉਹ ਪ੍ਰਗਟ ਹੋਕੇ ਕ੍ਰੀੜਾ ਕਰਦਾ ਹੈ। ਇਹੋ ਤਾਂ ਰਾਸ ਲੀਲ੍ਹਾ ਦਾ ਗੁੱਝੜਾ ਰਹੱਸ ਹੈ! ਨਹੀਂ ਤਾਂ ਇੱਕ ਪ੍ਰਾਣੀ ਵੱਖ ਵੱਖ ਇਸਤ੍ਰੀਆਂ ਨਾਲ ਇੱਕ ਵਕਤ ਨਹੀਂ ਰਹਿ ਬਹਿ ਸਕਦਾ। ਜਦ ਨਾਰਦ ਜੀ ਨੇ ਕ੍ਰਿਸ਼ਨ

ਮਹਾਰਾਜ ਨੂੰ ਆਖਿਆ ਸੀ ਜੁ ਅਪਣੀਆਂ ਇਤਨੀਆਂ ਰਾਣੀਆਂ ਵਿੱਚੋਂ ਇੱਕ ਰਾਣੀ ਸਾਨੂੰ ਦੇ ਛੱਡੋ, ਤਾਂ ਕ੍ਰਿਸ਼ਨ ਮਹਾਰਾਜ ਜੀ ਨੇ ਸੋਹਣਾ ਉੱਤਰ ਦਿੱਤਾ ਸੀ ਕਿ ਜਾਓ ਜਿਸ ਰਾਣੀ ਕੋਲ ਅਸੀਂ ਨਾ ਹੋਈਏ ਉਸਨੂੰ ਤੁਸੀਂ ਵਰ ਲਓ। ਪਰ ਜਦ 'ਨਾਰਦ' ਜੀ ਵੱਖ ਵੱਖ ਮਹਲਾਂ ਵਿੱਚ ਜਾਂਦੇ ਹਨ, ਤਾਂ ਹਰ ਇੱਕ ਰਾਣੀ ਨਾਲ ਵੱਖ ਵੱਖ ਕ੍ਰਿਸ਼ਨ ਜੀ ਭਾਸਦੇ ਹਨ! ਇਸਦਾ ਗੋਹਜ ਭਾਵ ਕੀ ਹੈ ? ਉਤਰ ਉਹੋ ਹੈ ਜੋ ਉਪਰ ਦੇ ਚੁੱਕੇ ਹਾਂ, ਜੁ ਇੱਕੋ ਕ੍ਰਿਸ਼ਨ ਰੂਪੀ ਆਤਮਾ ਸਾਰੇ ਘਟਾਂ ਵਿੱਚ ਭਰਪੂਰ ਹੈ:—

ਜਾ ਕੈ ਊਨ ਨਹੀ ਕਾਹੂ ਬਾਤ ।
ਏਕਹਿ ਆਪਿ ਅਨੇਕਹਿ ਭਾਤਿ। (ਗਉੜੀ ਮ: ੫)

ਤੇ ਉਹ 'ਮਹਲ' ਜੋ ਨਾਰਦ ਨੇ ਤੱਕੇ ਸਨ, ਕੀ ਹਨ ? ਉਹ ਭਗਤਾਂ ਦੇ ਹਿਰਦੇ ਹਨ। ਯਥਾ:—

ਇਕ 'ਮਹਲਿ' ਤੂੰ ਹੋਹਿ ਅਫਾਰੋ,
ਇਕ ਮਹਲਿ ਨਿਮਾਨੋ ।
ਇਕ ਮਹਲਿ ਤੂੰ ਆਪੇ ਆਪੇ,
ਇਕ ਮਹਲਿ ਗਰੀਬਾਨੋ......।
ਅਨਿਕ'ਕੋਠਰੀ'ਬਹੁਤੁ ਭਾਤਿ ਕਰੀਆ
ਆਪਿ ਹੋਆ ਰਖਵਾਰਾ।
ਜੈਸੇ ਮਹਲਿ ਰਾਖੈ ਤੈਸੈ ਰਹਨਾ,
ਕਿਆ ਇਹੁ ਕਰੈ ਵਿਚਾਰਾ।
(ਗਉੜੀ ਮ: ੫)

ਗੱਲ ਕੀ ਸਾਡੇ ਹਿਰਦੇ ਹੀ 'ਮਹਲ' ਜਾ 'ਕੋਠੜੀਆਂ' ਹਨ, ਭਿੰਨ ਭਿੰਨ ਪ੍ਰੀਤੀ-ਰੱਤੀਆਂ ਜਿੰਦੜੀਆਂ 'ਗੋਪੀਆਂ' ਹਨ,

ਕ੍ਰਿਸ਼ਨ ਉਨ੍ਹਾਂ ਨਾਲ ਕਲੋਲ ਕਰਨ ਵਾਲਾ 'ਆਤਮਾ' ਹੈ......ਤੇ ਏਹ ਲੀਲ੍ਹਾ ਵੇਖ ਕੇ ਖੁਸ਼ ਨਾ ਹੋਣ ਵਾਲਾ 'ਨਾ-ਰਿਦ' ਭਾਵ 'ਨਾ-ਟਿਕ-ਕੇ ਰਹਿਣ ਵਾਲਾ ਰਿਦਾ' ਹੈ !

ਪਰ ਕੀ ਗੋਪੀਆਂ ਪਰਮ-ਪਦ ਉਪਰ ਪਹੁੰਚ ਗਈਆਂ ਹਨ ? ਇਸ ਦਾ ਉੱਤਰ 'ਊਧਉ' ਵਾਲੇ ਸੰਬਾਦ (ਗੱਲ-ਬਾਤ) ਤੋਂ ਪਤਾ ਲਗਦਾ ਹੈ। ਜਦ ਕ੍ਰਿਸ਼ਨ ਮਹਾਰਾਜ ਬਿੰਦ੍ਰਾਬਨ ਤਜ ਮਥਰਾ ਵਿੱਚ ਆ ਗਏ ਤੇ ਓਥੇ 'ਕੁਬਜਾ' ਨਾਲ ਰਹਿਣ ਬਹਿਣ ਲੱਗ ਪਏ, ਤਾਂ ਪਿੱਛੇ ਗੋਪੀਆਂ ਬੜੀਆਂ ਬਿਆਕੁਲ ਹੋਈਆਂ। ਉਸ ਵੇਲੇ ਕ੍ਰਿਸ਼ਨ ਮਹਾਰਾਜ ਜੀ ਨੇ 'ਊਧਉ' (ਜੋ ਉਨ੍ਹਾਂ ਦਾ ਸਖਾ ਸੀ ਤੇ ਬੜਾ ਪੜ੍ਹਿਆ ਹੋਇਆ ਗਿਆਨੀ ਸੀ) ਨੂੰ ਭੇਜਿਆ ਕਿ ਤੂੰ ਜਾਕੇ ਸਖੀਆਂ ਨੂੰ ਢਾਰਸ ਬਨ੍ਹਾ। ਉਸ ਵੇਲੇ 'ਊਧਉ' ਜੀ ਬੜੀਆਂ ਉਕਤੀਆਂ ਜੁਗਤੀਆਂ ਨਾਲ ਉਨ੍ਹਾਂ ਨੂੰ ਪ੍ਰਚਾਉਂਦੇ ਹਨ, ਪਰ ਜਿਨ੍ਹਾਂ ਦੇ ਮਨ ਵਿੱਚ ਪ੍ਰੀਤ ਰੀਤ ਹੈ ਉਹ ਗਿਆਨ ਦੀ ਫੋਕੀ ਬੰਦੂਕ ਨਾਲ ਕਦ ਕਾਬੂ ਆਉਂਦੀਆਂ ਹਨ। ਇੱਕ ਪਾਸੇ ਤਾਂ ਕ੍ਰਿਸ਼ਨ ਮਹਾਰਾਜ ਨੂੰ ਆਪ ਆਉਣ ਲਈ ਮੇਹਣੇ ਦੇਂਦੀਆਂ ਹਨ, ਯਥਾ:-

ਕਾਹੇ ਕੋ ਬਿੰਦ੍ਰਾਬਨ ਆਵੇ ।
ਰਾਜ ਛਾਡਿ ਕਰੋਂ ਗਾਇ ਚਰਾਵੇ ?

ਤੇ ਦੂਜੇ ਪਾਸੇ 'ਊਧਉ' ਨੂੰ ਗਿਆਨ, ਜਪ, ਤਪ ਆਦਿ ਸਾਧਨਾਂ ਦੇ ਉਲਟ ਇਉਂ ਉੱਤਰ ਦੇਂਦੀਆਂ ਹਨ:-

'ਜਪ ਤਪ ਸੰਜਮ ਨੇਮ ਅਧਾਰ'।
ਯਿਹ ਸਬ ਵਿਧਵਾ ਕੋ ਵਿਹੋਹਾਰ ।
ਹਮ ਕੋ ਨੇਮ ਯੋਗ ਬ੍ਰਤ ਏਹਾ ।

ਨੰਦ-ਨੰਦਨ ਪਦ ਸਦਾ ਸਨੇਹਾ ।
ਊਧੋ ਤੁਮੇਂ ਦੋਸ਼ ਕੋ ਲਾਵੇ ।
ਯਹ ਸਬ 'ਕੁਬਜਾ' ਨਾਚ ਨਚਾਵੇ ।'

ਭਾਵ ਇਹ ਹੈ ਜੁ ਰੰਡੀਆਂ ਇਸਤ੍ਰੀਆਂ ਹੋਰ ਸਭ ਪੇਪੜ ਪਾਪੜ ਕਰਦੀਆਂ ਹਨ ਪਰ ਸੁਹਾਗਣਾ ਤਾਂ ਪ੍ਰੀਤ-ਰੀਤ ਵਿੱਚ ਰੁੱਝੀਆਂ, ਅਪਣੇ ਕੰਤ ਦੇ ਸਦਾ ਅੰਗ ਸੰਗ ਵਸਦੀਆਂ ਹਨ। ਗੱਲ ਕੀ 'ਊਧਉ' ਦੀ ਗਿਆਨ-ਭੜਕ ਨਾਲ ਏਥੇ ਕੁਝ ਨਹੀਂ ਸਰਦਾ ਬਣਦਾ। ਊਧਉ ਵਾਪਸ ਚਲਾ ਜਾਂਦਾ ਹੈ। ਊਧਉ ਤੇ ਗੋਪੀਆਂ—ਦੋਹਾਂ ਨੂੰ ਹੀ ਇਸ ਦਾ ਕੁਝ ੨ ਫ਼ਾਇਦਾ ਹੁੰਦਾ ਹੈ। ਊਧਉ ਨੂੰ ਪਤਾ ਲਗਦਾ ਹੈ ਜੁ ਗਿਆਨ ਨਾਲ ਸੱਚੀ ਪ੍ਰੀਤੀ ਦੀ ਲੋੜ ਹੈ; ਗੋਪੀਆਂ ਨੂੰ ਪਤਾ ਲਗਦਾ ਹੈ ਜੁ ਪ੍ਰੀਤੀ ਨਾਲ ਗਿਆਨ ਦੀ ਲੋੜ ਹੈ। 'ਊਧਉ' ਕੌਣ ਹੈ? ਉਹ ਜੋ ਸੁੱਕੇ ਗਿਆਨ ਨਾਲ ਉਦਾਸ ਹੋਕੇ ਵੈਰਾਗ ਵਿਚ ਚਲਾ ਗਿਆ ਹੈ। ਉਸ ਨੂੰ ਉਤਲਾ ਉਤਲਾ ਗਿਆਨ ਤਾਂ ਹੈ ਪਰ ਹਿਰਦੇ ਵਿੱਚ ਪ੍ਰੀਤੀ ਨਾ ਹੋਣ ਕਰਕੇ ਉਹ 'ਸਹਜ-ਰਸ' ਤੋਂ ਵਾਂਜਿਆ ਹੋਇਆ ਹੈ, ਕਿਉਂ ਕਿ 'ਸਹਜ-ਰਸ' ਤਾਂ ਤ੍ਰਕੜੀ ਦਾ ਉਹ ਤੋਲ ਹੈ ਜਿਸ ਵਿੱਚ ਗਿਆਨ ਧਿਆਨ, ਭੈ ਤੇ ਭਗਤੀ, ਜੁਗਤੀ ਤੇ ਮੁਕਤੀ, ਪ੍ਰੀਤੀ ਤੇ ਨੀਤੀ ਇੱਕ ਨਾਲ ਨਾਲ ਤੁਲੀਆਂ ਹੋਈਆਂ ਹਨ। ਗੱਲ ਕੀ 'ਊਧਉ' ਦਾ ਭਾਵ ਝੂਠਾ ਵੈਰਾਗੀ ਯਾ ਅਵਧੂਤ ਹੈ; ਸੱਚਾ ਵੈਰਾਗੀ ਦੁਨੀਆਂ ਤੋਂ ਅਡਰਾ ਨਹੀਂ ਹੁੰਦਾ, ਉਹ ਤਾਂ ਪੂਰਨ ਕਿਰਤੀ ਭਗਤ ਹੁੰਦਾ ਹੈ।

ਇਸ ਔਕੜ ਤੋਂ ਬਚਾਉਣ ਲਈ ਜਗਿਆਸੂ ਨੂੰ

ਉਪਦੇਸ਼ ਹੈ ਜੁ ਛੋਛੇ ਗਿਆਨ ਨੂੰ ਛੱਡ 'ਨਾਮ' ਦਾ ਭਗਤੀ-ਰਸ ਪੀ, ਤਦ ਤਿੰਨ ਲੋਕਾਂ ਦੀ ਸੋਝੀ ਤੈਨੂੰ ਹੋਵੇਗੀ, ਨਹੀਂ ਤਾਂ

(ੳ) ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ।

(ਅ) ਪੜੈ ਸੁਨੈ ਕਿਆ ਹੋਈ ।

ਜਉ 'ਸਹਜ' ਨ ਮਿਲਿਓ ਸੋਈ । (ਸੋਰਠ ਕਬੀਰ ਜੀ)

ਊਧਉ ਇਸ ਕਰਕੇ ਛੋਛੇ ਗਿਆਨ ਦਾ ਮਾਲਕ ਹੈ । ਗੋਪੀਆਂ ਵਿੱਚ ਪ੍ਰੀਤੀ ਤਾਂ ਹੈ, ਪਰ ਅਜੇ ਉਨ੍ਹਾਂ ਵਿੱਚ ਪ੍ਰੀਤੀ ਸਰਗੁਣ ਦੀ ਹੈ, ਮੂੰਹ ਚਿਹਰੇ ਦੀ, ਅੰਦਰਲੀ ਨਿਰਗੁਣ ਦੀ ਨਹੀਂ । ਅੰਤ ਨੂੰ ਭਾਗਵਤ ਜੀ ਵਿੱਚ ਹੀ ਆਉਂਦਾ ਹੈ ਜੁ ਗੋਪੀਆਂ ਇਕ ਵਾਰੀ ਆਪਸ ਵਿੱਚ ਸੋਚਣ ਲਗੀਆਂ ਜੁ ਵੇਖੋ ਸਾਨੂੰ ਊਧਉ ਦੀ ਗੱਲ ਪਹਿਲੋਂ ਚੰਗੀ ਨਹੀਂ ਲਗਦੀ ਸੀ, ਪਰ ਹੁਣ ਗਿਆਨ ਦੀ ਗੱਲ ਕਹੀ ਮਿੱਠੀ ਹੈ, ਹੁਣ ਬਾਹਰਲੇ ਕ੍ਰਿਸ਼ਨ ਦੀ ਲੋੜ ਨਹੀਂ, ਹੁਣ ਤਾਂ ਚਾਰ ਚੁਫੇਰੇ ਓਹੋ ਆਤਮਾਂ ਭਾਸਦਾ ਹੈ । 'ਕੰਤ' ਦੇ ਇਸ ਸਰੀਰ ਅੰਦਰ ਵੜਨ ਨਾਲ ਸਾਰੇ ਦੁਖ ਇੰਞ ਝੜ ਗਏ ਹਨ ਜੀਕਣ ਪਤ-ਝੜ ਵਿੱਚ ਪੱਤਰ

" ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ ।"

ਗੱਲ ਕੀ ਇਸ ਲੀਲ੍ਹਾ ਵਿੱਚ ਗੂੜ੍ਹਾ ਰਹੱਸ ਹੈ । ਇੱਕ ਪਾਸੇ ਤਾਂ ਮਨ ਦੀ ਮੈਲ ਲਾਹੁਣਾ ਹੈ—ਇਹ ਚੀਰ-ਹਰਨ ਹੈ; ਦੂਜੇ ਮਟਕੀ ਨੂੰ ਤੋੜ ਨੱਚਣਾ ਹੈ—ਇਹ ਹਉਮੈ ਨੂੰ ਸੁਟਣਾ ਹੈ; ਤੀਜੇ ਪਾਸੇ ਕੱਚਾ ਗਿਆਨ ਹੈ—ਇਹ ਊਧਉ ਦਾ ਫੋਕਾ ਗਿਆਨ ਹੈ, ਚੌਥੇ ਪਾਸੇ ਸੱਚੀ ਪ੍ਰੀਤੀ ਹੈ ਜੋ ਗੋਪੀਆਂ ਵਿੱਚ ਹੈ, ਪਰ ਉਨ੍ਹਾਂ ਨੂੰ ਅਜੇ ਗਿਆਨ ਨਹੀਂ

ਅੰਤਮ ਅਵਸਥਾ ਉਹ ਹੈ ਜਿਸ ਵਿੱਚ ਗਿਆਨ-ਧਿਆਨ ਸਹਜ ਰਸ ਵਿੱਚ ਆਕੇ ਪ੍ਰੋਤੇ ਜਾਂਦੇ ਹਨ ਤੇ ਸਹਜ ਦੀ ਤਕੜੀ ਦੇ ਦੋਵੇਂ ਪਲੜੇ ਇੱਕ ਟਿੱਕ, ਇੱਕ ਸੇਧ ਵਿੱਚ ਆ ਜਾਂਦੇ ਹਨ—

'ਗੁਰਮੁਖਿ ਗਿਆਨੁ ਧਿਆਨੁ ਮਨਿਮਾਨੁ।
ਗੁਰਮੁਖਿ ਮਹਲੀ ਮਹਲੁ ਪਛਾਨੁ ।
ਗੁਰਮੁਖਿ ਸੁਰਤਿ ਸਬਦੁ ਨੀਸਾਨੁ ।'

ਭਾਵ ਗੁਰਮੁਖਾਂ ਵਿੱਚ ਸਭੋ ਕੁਝ ਹੈ। ਉਹ ਗਿਆਨ ਧਿਆਨ ਵਿੱਚ ਪ੍ਰਬੀਨ ਹੁੰਦੇ ਹਨ; ਉਨ੍ਹਾਂ ਵਿੱਚ ਗੋਪੀਆਂ ਜਿਤਨੀ ਪ੍ਰੀਤੀ ਤੇ ਊਧਉ ਤੋਂ ਵਧ ਗਿਆਨ ਹੁੰਦਾ ਹੈ। ਇੰਞ 'ਨਾਮ'-ਰਸ ਨੂੰ ਪ੍ਰਾਪਤ ਕਰਦੇ ਹੋਏ ਗੁਰਮੁਖ ਸੱਚੀ ਰਾਸ ਲੀਲਾ ਵਾਹਿਗੁਰੂ ਜੀ ਨਾਲ ਮਚਾਉਂਦੇ ਹਨ, ਤੇ ਇਸ ਰਸ ਵਿੱਚ ਲੀਨ ਹੋਕੇ ਪਰਮ-ਪਦ ਨੂੰ ਪਾਉਂਦੇ ਹਨ।

ਪਰ ਪਾਠਕ ਸੱਜਨ ਪੁੱਛਣਗੇ ਕੁ ਉਹ 'ਕੁਬਜਾ' ਕੌਣ ਹੈ ਜਿਸ ਦੇ ਨਹੋਰੇ ਤੇ ਮੇਹਣੇ ਗੋਪੀਆਂ ਦੇਂਦੀਆਂ ਹਨ। ਇਸ ਦਾ ਉੱਤਰ ਅੱਗੇ ਆਵੇਗਾ।

## ੪

## ਕੁਵਲੀਆ-ਪੀੜ ਆਦਿ ਕੌਣ ਰਾਖਸ਼ ਸਨ ?

'ਕੁਵਲੀਆ-ਪੀੜੁ ਆਪਿ ਮਰਾਇਦਾ ਪਿਆਰਾ, ਕਰਿ ਬਾਲਕ ਰੂਪਿ ਪਚਾਧਾ।
ਕਰਿ ਬਾਲਕ ਰੂਪ ਉਪਾਇਦਾ ਪਿਆਰਾ, ਚੰਡੂਰੁ ਕੰਸੁ ਕੇਸੁ ਮਾਰਾਧਾ।'

ਸ੍ਰੀ ਕ੍ਰਿਸ਼ਨ ਮਹਾਰਾਜ ਨੂੰ ਮਾਰਨ ਲਈ ਕੰਸ ਨੇ ਅਨੇਕਾਂ ਯਤਨ ਕੀਤੇ। ਕਈ ਯਤਨ ਤਾਂ ਉਨ੍ਹਾਂ ਦੇ ਜੰਮਣੇ ਪਰ ਹੀ ਸ਼ੁਰੂ ਹੋ ਗਏ ਸਨ, ਪਰ ਕੁਝਕੁ ਬਾਲਕ ਅਵਸਥਾ ਵਿੱਚ ਹੋਏ ਜਦ ਉਹ ਨਿੱਕੇ ਮੁੰਡੇ ਸਨ ਤੇ ਹੋਰ ਮੁੰਡਿਆਂ ਨਾਲ

ਗਊਆਂ ਚਰਾਂਦੇ ਤੇ ਬਣ ਵਿੱਚ ਫਿਰਦੇ ਸਨ। ਇਹ ਸਭ ਲੀਲਾਂ ਬਾਹਰਲੀ ਦੁਨੀਆਂ ਦੀਆਂ ਲੜਾਈਆਂ ਭਾਸਦੀਆਂ ਹਨ, ਤੇ ਪਹਿਲੋਂ ਅਸੀਂ ਸੁਣ ਯਾ ਪੜ੍ਹ ਕੇ ਹੈਰਾਨ ਹੁੰਦੇ ਹਾਂ ਕਿ ਨਿੱਕੇ ਬਾਲਕ ਕ੍ਰਿਸ਼ਨ ਮਹਾਰਾਜ ਜੀ ਨੇ ਕੀਕਣ 'ਹਾਥੀ' ਯਾ 'ਅਜਗਰ' ਯਾ ਵੱਡੇ ਵੱਡੇ ਪਹਿਲਵਾਨਾਂ ਦਾ ਮੁਕਾਬਲਾ ਕੀਤਾ। ਪਰ ਜੇ ਜ਼ਰਾ ਗਹੁ ਨਾਲ ਵੀਚਾਰੀਏ ਤਾਂ ਸਾਨੂੰ ਪਤਾ ਲਗ ਜਾਵੇਗਾ ਜੁ ਇੱਕ ਇੱਕ ਲੀਲਾ ਵਿੱਚ ਗੁੱਝੜਾ ਭੇਦ ਯਾ ਰਹੱਸ ਹੈ ਜੋ ਅਸੀਂ ਹੁਣ ਇੱਥੇ ਇਕੱਠਾ ਹੀ ਵੀਚਾਰਦੇ ਹਾਂ। ਇਹ ਓਹ ਲੀਲਾਂ ਹਨ ਜਦ ਉਨ੍ਹਾਂ ਨੇ ਪੰਘੂੜਾ ਛਡਕੇ ਟੁਰਨ ਫਿਰਨ ਵਿੱਚ ਪੈਰ ਰੱਖਿਆ ਸੀ।

(੧) ਜਦ ਕ੍ਰਿਸ਼ਨ ਮਹਾਰਾਜ ਵੱਛੇ ਚਰਾਣ ਗਏ ਤਾਂ ਸ੍ਰੀ ਭਾਗਵਤ ਵਿੱਚ ਲਿਖਿਆ ਹੈ ਜੁ ਉਨ੍ਹਾਂ ਨੂੰ ਡਰਾਣ ਲਈ 'ਬਤਸ-ਅਸੁਰ' ਆਇਆ ਜਿਸ ਨੂੰ ਵੇਖ ਵੱਛੇ ਡਰ ਗਏ। ਜਦ ਹੋਰ ਗੁਆਲ ਬਾਲ ਡਰ ਕੇ ਭੱਜ ਗਏ ਤਾਂ ਕ੍ਰਿਸ਼ਨ ਮਹਾਰਾਜ ਜੀ ਨੇ ਇਸ ਨੂੰ ਪੈਰਾਂ ਤੋਂ ਪਕੜ ਕੇ ਇੰਞ ਝੰਝੋੜਿਆ ਜੀਕਣ ਮੁੰਡੇ ਕੋਰੜਾ ਘੁਮਾਂਦੇ ਹਨ। ਇਸ ਤਰ੍ਹਾਂ 'ਬੱਛਾਸੁਰ' ਦੀ ਜਾਨ ਨਿਕਲ ਗਈ। ਪਿਆਰੇ ਪਾਠਕੋ, 'ਬੱਛ-ਅਸੁਰ' ਦਾ ਕੀ ਭਾਵ ਹੈ? ਉੱਤਰ ਹੈ ਜੁ ਇਹ ਓਹ ਬਾਹੂ-ਬਲ ਹੈ ਜੋ ਪੁੱਠੇ ਪਾਸੇ ਪਿਆ ਹੈ ਤੇ ਵੱਛੇ ਵਾਂਙ ਦੋਲੱਤੇ ਮਾਰਦਾ ਹੈ। ਇਸ ਨੂੰ ਕਪਟ ਦੀ ਨੀਂਹ ਗਿਣਨਾ ਚਾਹੀਦਾ ਹੈ। 'ਬਤਸੁ-ਅਸੁਰ' ਦਾ ਭਾਵ ਹੈ ਵੱਛਾ-ਰੂਪੀ-ਅਸੁਰ (ਦੈਂਤ) ਯਾ ਵੱਛਿਆਂ ਵਰਗੀ, ਦੁਲੱਤੇ ਮਾਰਣ ਵਾਲੀ ਬ੍ਰਿਤੀ। ਇਸਨੂੰ ਕ੍ਰਿਸ਼ਨ 'ਆਤਮਾ' ਜੀ ਪਹਿਲੋਂ ਕਾਬੂ ਕਰਦੇ ਹਨ।

(੨) ਫਿਰ ਉਨ੍ਹਾਂ ਪਾਸ ਇਕ ਹੋਰ ਦੈਂਤ 'ਬਕ-ਅਸੁਰ'

ਪੰਛੀ ਰੂਪ ਵਿੱਚ ਆਉਂਦਾ ਹੈ, ਤੇ ਉਨ੍ਹਾਂ ਨੂੰ ਮੂੰਹ ਅੱਡ ਕੇ ਖਾ ਜਾਂਦਾ ਹੈ। ਪਰ ਕ੍ਰਿਸ਼ਨ ਮਹਾਰਾਜ ਉਸਦੇ ਜਾਲ ਵਿੱਚ ਨਹੀਂ ਫਸਦੇ, ਇਸ ਕਰਕੇ ਉਹ ਉਨ੍ਹਾਂ ਨੂੰ ਉਲਟੀ ਕਰਕੇ ਬਾਹਰ ਕੱਢ ਦੇਂਦਾ ਹੈ। ਇਹ ਅਸੁਰ (ਦੈਂਤ) ਕੌਣ ਹੈ? ਉੱਤਰ ਹੈ ਜੁ ਇਹ ਬਗਲੇ (ਬਕ) ਦੀ ਬ੍ਰਿਤੀ ਹੈ ਜੋ ਉਤੋਂ ਹੋਰ ਤੇ ਵਿੱਚੋਂ ਹੋਰ ਹੁੰਦੀ ਹੈ। ਬਗਲਾ-ਭਗਤ ਮਸ਼ਹੂਰ ਹੈ ਜੋ ਗਰਦਨ ਛਪਾ ਰਖਦਾ ਹੈ, ਪਰ ਮੱਛੀ ਵੇਖਕੇ ਝਟ ਗਰਦਨ ਕੱਢ ਕੇ ਮੱਛੀ ਖਾ ਜਾਂਦਾ ਹੈ। ਇਸ ਕਰਕੇ ਬਗਲਾ-ਬ੍ਰਿਤੀ ਸਾਡੀ ਇਕ ਹੋਰ ਵੈਰਨ ਹੈ ਤੇ ਇਸ ਨੂੰ ਜਿੱਤਣਾ ਆਤਮਾ ਰੂਪੀ ਕ੍ਰਿਸ਼ਨ ਲਈ ਜ਼ਰੂਰੀ ਹੈ।

(੩) ਇਸ ਦੇ ਪਿੱਛੋਂ ਕੰਸ ਇੱਕ ਵੱਡੇ ਪਸਾਰੇ ਵਾਲਾ 'ਅਘ-ਅਸੁਰ' ਭੇਜਦਾ ਹੈ ਜਿਸ ਦਾ ਮੂੰਹ ਪਹਾੜ ਦੀਆਂ ਕੰਦਰਾਂ ਜਿੱਡਾ ਸੀ ਤੇ ਢਿੱਡ ਹਿਮਾਂਚਲ ਜਿੱਡਾ। ਜਦ ਇਸ ਨੇ ਸਾਹ ਲਿਆ ਤਾਂ ਹੋਰ ਸਭੇ ਗਵਾਲ ਉਡ ਕੇ ਇਸ ਦੇ ਮੂੰਹ ਵਿੱਚ ਇੰਞ ਜਾ ਪਏ ਮਾਨੋ ਕੋਈ ਹਨੇਰੀ ਆਉਂਦੀ ਹੈ। ਗੁਆਲ ਬਾਲਾਂ ਦਾ ਆਤੁਰ ਸੁਰ ਸੁਣ ਕ੍ਰਿਸ਼ਨ ਮਹਾਰਾਜ ਵੀ ਉਸ ਦੇ ਮੂੰਹ ਵਿੱਚ ਆ ਗਏ। ਦੈਤ ਨੇ ਮੂੰਹ ਮੁੰਦ ਲਿਆ, ਪਰ ਕ੍ਰਿਸ਼ਨ ਮਹਾਰਾਜ ਜੀ ਨੇ ਅਪਣਾ ਸਰੂਪ ਇਤਨਾ ਫੈਲਾਇਆ ਜੁ ਦੈਂਤ ਦਾ ਪੇਟ ਹੀ ਫਟ ਗਿਆ ਤੇ ਸਾਰੇ ਬਾਲ ਬਾਹਰ ਨਿਕਲ ਆਏ। ਇਹ 'ਅਘ-ਅਸੁਰ' ਕੌਣ ਹੈ? ਉੱਤਰ ਹੈ ਜੁ ਇਹ ਮੂੰਹ ਔਗੁਣਾ ਦਾ ਅਕੱਠ ਹੈ; ਕਿਉਂ ਕਿ 'ਅਘ' ਦਾ ਭਾਵ ਹੈ ਔਗੁਣ। ਗੁਰੂ ਮਹਾਰਾਜ ਜੀ ਦਾ ਪਵਿਤ੍ਰ ਵਾਕ ਹੈ ਕਿ ਜੋ ਨਾਮ ਸਿਮਰਨ ਕਰਦੇ ਹਨ ਉਨ੍ਹਾਂ ਦੇ ਅਘ ਓਘ ਟਰ ਜਾਂਦੇ ਹਨ:-

"'ਅਘ' ਕੋਟਿ ਹਰਤੇ 'ਨਾਮ' ਲਈ।

ਗੁਰਚਰਨ ਮਸਤਕੁ ਡਾਰਿ ਪਹੀ।' [ਮਲਾਰ ਮਃ ੪]

ਭਾਵ ਕ੍ਰੋੜਾਂ ਹੀ 'ਅਘ ਓਘ' ਨੱਸ ਜਾਂਦੇ ਹਨ ਉਨ੍ਹਾਂ ਦੇ ਜਿਨ੍ਹਾਂ ਦੀ ਬਿਰਤੀ ਆਤਮਾ ਵੱਲ ਝੁਕੀ ਹੋਈ ਹੈ। ਕ੍ਰਿਸ਼ਨ ਜੀ ਕਿਸੇ ਬਾਹਰਲੇ ਦੈਂਤ ਨੂੰ ਨਹੀਂ ਮਾਰ ਰਹੇ, ਨਾ ਉਸ ਦਾ ਪੇਟ ਫਾੜ ਰਹੇ ਹਨ। ਨਹੀਂ, ਅਪਣੀ ਆਤਮਕ ਸ਼ਕਤੀ ਨਾਲ ਔਗੁਣਾਂ ਰੂਪੀ ਅਘ-ਦੈਂਤ ਨੂੰ ਸੰਘਾਰਦੇ ਹਨ। 'ਅਘ-ਦੈਂਤ' ਦੀ ਕੋਈ ਖਾਸ ਸ਼ਕਲ ਨਹੀਂ। ਇਹ ਬੱਚਿਆਂ ਨੂੰ ਸਮਝਾਣ ਲਈ ਇੱਕ ਗਾਥਾ ਰਚੀ ਹੈ, ਵਾਸਤਵ ਵਿੱਚ ਲੜਾਈ ਆਤਮਾ ਦੀ ਔਗੁਣਾਂ ਨਾਲ ਗੁਰਮੁਖ ਦੇ ਅਪਣੇ ਮਨ ਅੰਦਰ ਹੈ।

(੪) ਫਿਰ ਹੋਰ ਅੱਗੇ ਜਾਕੇ ਇੱਕ ਹੋਰ ਰਾਖਸ਼ ਖੋਤੇ ਦਾ ਰੂਪ ਧਾਰਕੇ ਆਉਂਦਾ ਹੈ ਜੋ ਗੁਆਲ ਬਾਲਾਂ ਨੂੰ ਬਾਗ ਦੇ ਮਿੱਠੇ ਫਲ ਖਾਣ ਤੋਂ ਹੋੜਦਾ ਹੈ। ਇਹ ਦੈਂਤ ਬਲਰਾਮ ਜੀ ਦੀ ਛਾਤੀ ਵਿੱਚ ਇੱਕ ਦੁਲੱਤੀ ਮਾਰਦਾ ਹੈ। ਬਲਰਾਮ ਜੀ ਨੇ ਵੀ ਉਸ ਨੂੰ ਪੈਰਾਂ ਤੋਂ ਪਕੜ ਕੇ ਬੂਟੇ ਉਪਰ ਸੁੱਟਿਆ ਜਿੱਥੋਂ ਡਿੱਗ ਕੇ ਉਹ ਮਰ ਗਿਆ ਤੇ ਕ੍ਰਿਸ਼ਨ ਜੀ ਨੇ ਆਕੇ ਇਸ 'ਧੇਨਕੁ' ਰਾਖਸ਼ ਦੇ ਹੋਰ ਸਾਥੀ ਵੀ ਮਾਰ ਛੱਡੇ। ਇਹ 'ਧੇਨਕ' ਖੋਤੇ ਵਰਗਾ ਰਾਖਸ਼ ਕੌਣ ਹੈ ? ਉੱਤਰ ਹੈ ਜੁ 'ਧੇਨੁ' ਤਾਂ ਗਊ ਨੂੰ ਆਖਦੇ ਹਨ, ਯਥਾ 'ਕਾਮ ਧੇਨੁ' ਗਊ ਜੋ ਸਭ ਕਾਮਨਾ ਨੂੰ ਪੂਰਨ ਕਰਦੀ ਹੈ। ਪਰ ਇਹ ਧੇਨੂ ਨਹੀਂ, ਇਹ ਕੁ-ਧੇਨੂ (ਧੇਨੂ-ਕੁ) ਭਾਵ ਖੋਤਿਆਂ ਵਰਗੀ ਮੂੜ੍ਹ ਬ੍ਰਿਤੀ ਹੈ। ਇਸ ਬ੍ਰਿਤੀ ਨੂੰ ਤਾਂ ਬਲਰਾਮ (ਜੀਵ) ਹੀ ਵਿੱਦਿਆ ਨਾਲ ਵੱਸ ਕਿਰ ਲੈਂਦਾ ਹੈ। ਪਰ ਇਸ ਦੇ ਹੋਰ ਕਈ ਸਾਥੀ ਹੂੜਤਾ ਆਦਿ ਹਨ। ਇਨ੍ਹਾਂ ਨੂ ਕ੍ਰਿਸ਼ਨ ਹੀ ਪੂਰਨ ਤੌਰ ਤੇ ਵਸ ਕਰਦਾ ਹੈ।

(੫) ਇਕ ਵਾਰੀ ਕ੍ਰਿਸ਼ਨ ਮਹਾਰਾਜ ਇਕ ਪਾਸੇ, ਤੇ ਬਲਭੱਦਰ ਦੀ ਜੋਟੀ ਦੇ ਮੁੰਡੇ ਦੂਜੇ ਪਾਸੇ ਸਨ । ਓਹ ਆਪਸ ਵਿੱਚ ਖੇਡ ਖੇਡ ਰਹੇ ਸਨ। ਬਲਰਾਮ ਜੀ ਜਿੱਤ ਗਏ ਤਾਂ ਕ੍ਰਿਸ਼ਨ ਜੀ ਦੇ ਸਾਥੀ ਘੋੜੇ ਬਣੇ ਤੇ ਬਲਰਾਮ ਦੇ ਸਾਥੀ ਉੱਤੇ ਚੜ੍ਹੇ। ਇਕ ਰਾਖਸ਼ ਜਿਸ ਨੂੰ 'ਪ੍ਰਾਲੰਭ' ਆਖਦੇ ਹਨ ਉਹ ਬਲਰਾਮ ਦੇ ਹੇਠਾਂ ਆ ਗਿਆ ਤੇ ਉਸ ਨੂੰ ਇਕੁਰ ਲੈ ਟੁਰਿਆ ਜੀਕਣ ਕੋਈ ਪਹਾੜ ਜਿੱਡਾ ਰਾਖਸ਼ ਹੁੰਦਾ ਹੈ। ਜਦ ਇਸ ਰਾਖਸ਼ ਨੇ ਅਪਣਾ ਸਰੀਰ ਹੋਰ ਵੀ ਫੈਲਾਇਆ ਤੇ ਬਲਰਾਮ ਜੀ ਨੂੰ ਡਰਾਇਆ ਤਾਂ'ਕ੍ਰਿਸ਼ਨ' ਜੀ ਨੇ ਆਕੇ ਉਸ ਨੂੰ ਅਪਣੇ ਗੁਰਜ ਨਾਲ ਮਾਰ ਸੁੱਟਿਆ।

ਇਸ ਅਦਭੁਤ ਲੀਲ੍ਹਾ ਦਾ ਭਾਵ ਕੀ ਹੈ ? 'ਅਲੰਬ' ਆਸਰੇ ਨੂੰ ਆਖਦੇ ਹਨ—ਵਾਹਿਗੁਰੂ ਜੀ 'ਨਿਰਾਲੰਬ' ਹਨ ਤੇ ਮਾਇਆ 'ਪ੍ਰਾਲੰਬ' ਭਾਵ ਪ੍ਰਾਏ ਦੇ ਆਸਰੇ ਯਾ ਅਧੀਨ ਹੈ—

'ਨਿਰਾਲੰਬੁ ਨਿਰਾਹਾਰ ਨਿਹਕੇਵਲ ਨਿਰਭਉ ਤਾੜੀ ਲਾਵੈ।'

ਗੱਲ ਕੀ ਇਸ ਗਾਥਾ ਵਿੱਚ ਦੱਸਿਆ ਹੈ ਜੁ ਮਾਇਆ ਹੀ 'ਪ੍ਰਾਲੰਬ' ਹੈ ਜਿਸ ਦਾ ਵੱਡਾ ਆਕਾਰ ਹੈ, ਤੇ ਆਸਰਾ ਉਸ ਨੂੰ ਆਤਮਾ ਦਾ ਹੈ; ਪਰ ਵਾਹਿਗੁਰੂ ਜੀ ਨੂੰ ਕਿਸੇ ਦਾ ਆਸਰਾ ਨਹੀਂ, ਉਹ ਤਾਂ 'ਨਿਰਾਲੰਬ' ਹਨ। ਤਾਂ ਪਤਾ ਲੱਗਾ ਜੁ'ਪ੍ਰਾਲੰਬ' ਕੋਈ ਪਹਾੜ ਜਿੱਡਾ ਦੈਂਤ ਨਹੀਂ, ਇਹ ਤਾਂ ਮਾਇਆ ਦਾ ਪ੍ਰਾਧੀਨ ਰੂਪ ਦੱਸਣ ਲਈ ਇੱਕ ਗਾਥਾ ਘੜੀ ਹੈ।

(੬) ਵੱਛੇ (ਕਪਟ) ਰੂਪੀ ਅਸੁਰ ਨਾਲ ਲੜਾਈ ਤਾਂ ਅੱਗੇ ਅਸੀਂ ਸੁਣ ਚੁੱਕੇ ਹਾਂ, ਹੁਣ ਇੱਕ ਹੋਰ ਦੈਂਤ, ਜਿਸ ਦਾ ਵੱਡੇ ਬੈਲ ਜਿੱਡਾ ਆਕਾਰ ਸੀ ਤੇ ਜਿਸ ਦੇ ਵੱਡੇ ਵੱਡੇ ਗੋਲ ਤੇਜ ਸਿੰਙ ਸਨ, ਬਾਲਕਾਂ ਉਪਰ ਚੜ੍ਹਾਈ ਕਰ ਆਇਆ। ਤਾਂ

ਕ੍ਰਿਸ਼ਨ ਮਹਾਰਾਜ ਜੀ ਨੇ ਉਸ ਨੂੰ ਸ਼ੇਰ ਵਾਂਗ ਲਲਕਾਰਕੇ ਆਖਿਆ ਜੁ ਬੱਚਿਆਂ ਨੂੰ ਕਿਉਂ ਤੰਗ ਕਰਦੇ ਹੋ, ਮੇਰੇ ਨਾਲ ਲੜੋ। ਜਦ ਕ੍ਰਿਸ਼ਨ ਮਹਾਰਾਜ ਜੀ ਨੇ ਇਸ ਨੂੰ ਪਕੜਕੇ ਭੁਆ-ਇਆ ਤਾਂ ਇਸ ਦੀ ਜਾਨ ਈਕਣ ਨਿਕਲੀ ਜੀਕਣ ਭਿੱਜੇ ਹੋਏ ਕਪੜੇ ਵਿੱਚੋਂ ਪਾਣੀ ਨਚੋੜੀਦਾ ਹੈ। ਇਸ ਨੂੰ 'ਬ੍ਰਿਖ ਅਸੁਰ' ਭਾਵ ਬੈਲ-ਰੂਪੀ ਦੈਂਤ ਆਖਦੇ ਹਨ।

ਇਸੇ ਤਰ੍ਹਾਂ ਇੱਕ ਵਾਰੀ ਉਨ੍ਹਾਂ ਉਪਰ 'ਕੇਸ਼' ਦੈਂਤ ਘੋੜੇ ਵਾਂਗ ਭਿਆਨਕ ਰੂਪ ਧਾਰਨ ਕਰਕੇ ਆਇਆ ਤਾਂ ਕ੍ਰਿਸ਼ਨ ਮਹਾਰਾਜ ਜੀ ਨੇ ਉਸ ਦੇ ਮੂੰਹ ਵਿੱਚ ਅਪਣੀ ਬਾਂਹ ਪਾਕੇ ਬਾਂਹ ਨੂੰ ਲੋਹੇ ਵਾਂਗ ਕਰ ਲਿਆ ਜਿਸ ਕਰਕੇ ਇਹ ਘੋੜਾ ਵੀ ਮਰ ਗਿਆ।

ਜਦ ਘੋੜੇ ਉਪਰ ਵੀ ਫਤੇ ਪਾਈ ਤਾਂ ਕੰਸ ਨੇ 'ਕੁਬਲੀਆ-ਪੀੜ ਹਾਥੀ' ਭੇਜਿਆ ਤੇ ਮਹਾਵਤ ਨੇ ਅੰਕਸ ਮਾਰ ਹਾਥੀ ਨੂੰ ਅਗਾਂਹ ਕੀਤਾ। ਪਰ ਹਾਥੀ ਇੰਵ ਭੱਜਿਆ ਜੀਕਣ ਆਦਮੀ ਨੂੰ ਵੇਖ ਵੱਛੇ ਭੱਜਦੇ ਹਨ। ਤਦ ਸਾਰੇ ਲੋਕ ਵੇਖਕੇ ਹੈਰਾਨ ਹੋਏ ਤੇ ਆਖਣ ਲੱਗੇ:-

ਤੁਮ ਬਾਲਕ ਮਾਨਸ ਨਹੀ ਕੋਊ ਕੀਨਹੇ ਕਪਟ ਬਲੀ ਹੋ ਕੋਊ।
ਖੇਲਤ ਧਨੁਸ਼ ਖੇਡ ਹੋ ਕਰੇ, ਮਾਰੇ ਤੁਰਤ 'ਕੁਬਲੀਯਾ ਤਰੇ।'

ਭਾਵ ਤੁਸਾਂ ਵੱਡੇ ਵੱਡੇ ਬਲਵਾਨ ਹਾਥੀ ਵੀ ਮਾਰ ਛੱਡੇ ਹਨ।

ਇਨ੍ਹਾਂ ਗਾਥਾਂ ਦਾ ਰਹੱਸ ਕੀ ਹੈ? ਉੱਤਰ ਹੈ ਜੁ ਕੋਈ ਬਾਲਕ ਕਿਸੇ ਹਾਥੀ ਨਾਲ ਨਹੀਂ ਲੜ ਸਕਦਾ, ਤੇ ਨਾ ਹੀ ਇੱਥੇ ਕਿਸੇ ਬਾਲਕ ਦੀ ਇਤਿਹਾਸਕ ਲੜਾਈ ਦਾ ਵਰਣਨ ਹੈ। ਭਲਾ ਸੋਚੋ 'ਕੁਵਲੀਆ-ਪੀੜ' ਦਾ ਕੀ ਭਾਵ ਹੈ? ਉੱਤਰ

ਹੈ ਜੁ ਬਲ ਦਾ ਭਾਵ ਹੈ ਬਾਹੁ-ਬਲ ਯਾ ਤ੍ਰਾਣ, ਜਿਹਾ ਕਿ ਹਾਥੀ ਵਿੱਚ ਹੁੰਦਾ ਹੈ; ਪਰ ਇਹ ਬਲ ਚੰਗੇ ਪਾਸੇ ਨਹੀਂ ਲੱਗਾ ਹੋਇਆ, ਇਸ ਕਰਕੇ 'ਕੁ-ਬਲ' ਹੈ। ਇਹ ਬਲ ਕਦ ਪ੍ਰਤੀਤ ਹੁੰਦਾ ਹੈ? ਜਦ ਕੋਈ ਸਾਡੀ ਇਜ਼ਤ ਨੂੰ ਹੱਥ ਪਾਵੇ, ਯਾ ਹੋਰ ਕਿਸੇ ਕਿਸਮ ਦੀ ਤਨ ਮਨ ਧਨ ਰਾਹੀਂ ਸਾਨੂੰ ਪੀੜਾ ਦੇਵੇ। ਇਸੇ ਕਰਕੇ ਇਸ ਅਤਿ-ਬਲੀ ਸੰਗ੍ਰਹ (Collective) ਸ਼ਕਤੀ ਦਾ ਨਾਮ 'ਕੁ-ਬਲੀਆ-ਪੀੜ' ਹਾਥੀ ਹੈ। ਭਾਵ ਉਹ ਤਾਕਤਾਂ ਜੋ ਭੈੜੇ ਪਾਸੇ ਲੱਗੀਆਂ ਹੋਣ ਪਰ ਮਿਲਕੇ ਹਾਥੀ ਜਿੱਡੀਆਂ ਮੋਟੀਆਂ ਡਰਾਉਣੀਆਂ ਬਲਵਾਨ ਹੋ ਜਾਣ ਤੇ ਸਾਨੂੰ ਪੀੜ ਪਹੁੰਚਾਣ। ਇਹ ਤਾਕਤਾਂ ਮਨਮੁੱਖਾਂ ਨੂੰ ਤਾਂ ਘੇਰ ਸਕਦੀਆਂ ਹਨ, ਪਰ ਗੁਰਮੁਖਾਂ ਤੋਂ ਇਂਵ ਡਰਦੀਆਂ ਹਨ ਜੀਕਣ ਇੱਕ ਤੀਲੀ ਕੋਲੋਂ ਪਹਾੜ ਜਿੱਡਾ ਰੂੰ ਦਾ ਢੇਰ ਡਰਦਾ ਹੈ। ਤਾਂ ਪਤਾ ਲੱਗਾ ਕਿ ਏਥੇ ਲੜਾਈ ਬਾਲਕ-ਕ੍ਰਿਸ਼ਨ ਦੀ ਨਹੀਂ, ਇਹ ਤਾਂ ਆਤਮਾ ਕ੍ਰਿਸ਼ਨ ਦੀ ਮਨਮੁਖ ਸ਼ਕਤੀਆਂ ਨਾਲ ਹੈ। ਇਸੇ ਕਰਕੇ ਗੁਰੂ ਮਹਾਰਾਜ ਜੀ ਦਾ ਵਾਕ ਹੈ:—

'ਕੁਵਲੀਆ-ਪੀੜੁ ਅਸੰਪ ਮਰਾਇਦਾ ਪਿਆਰਾ
ਕਰਿ ਬਾਲਕ ਰੂਪਿ ਪਚਾਹਾ'।

ਭਾਵ ਜਦ ਪ੍ਰਾਣੀ ਵਿੱਚ ਬਾਲ ਜਿੱਡਾ ਭੋਲਾ-ਮਨ ਤੇ ਦਿਲ ਦੀ ਸਫਾਈ ਆ ਜਾਂਦੀ ਹੈ ਤਾਂ ਉਸ ਅੱਗੇ ਕੋਈ ਵੱਡੀ ਤੋਂ ਵੱਡੀ ਤਾਕਤ ਵੀ ਨਹੀਂ ਠਹਿਰ ਸਕਦੀ:—

"ਪਾਇਓ ਬਾਲ ਬੁਧਿ ਸੁਖੁ ਰੇ।
ਹਰਖ ਸੋਗ ਹਾਨਿ ਮਿਰਤੁ ਦੂਖ ਸੁਖ
ਚਿਤਿ ਸਮਸਰਿ ਗੁਰ ਮਿਲੇ"।

ਇਹ "ਕੁਬਲੀਆ-ਪੀੜ" ਤਾਂ ਸਥੂਲ ਤਾਕਤਾਂ ਦੀ ਚੋਟੀ ਹੈ;

'ਬੈਲ' ਅਤੇ 'ਘੋੜੇ' (ਕੇਸੀ) ਇਸ ਤੋਂ ਜਰਾ ਹੇਠਾਂ ਹਨ, ਪਰ ਓਹ ਵੀ ਤਾਮਸੀ-ਤਾਕਤਾਂ ਹਨ, ਜਿਨ੍ਹਾਂ ਨੂੰ ਕ੍ਰਿਸ਼ਨ-ਰੂਪੀ ਆਤਮਾ ਨੇ ਜਿੱਤਣਾ ਹੈ।

(੭) ਜਦ ਤਾਮਸਕ ਲੜਾਈ ਨਾਲ ਕਝ ਨਾ ਬਣਿਆ ਤਾਂ ਕੰਸ ਨੇ ਮਾਨਸਕ ਬਲ ਵਰਤਿਆ। ਭਾਵ ਦੋ ਪਹਲਵਾਨ ਭੇਜੇ ਜਿਨ੍ਹਾਂ ਵਿੱਚੋਂ ਚਾਂਡੂਰ ਤਾਂ ਕ੍ਰਿਸ਼ਨ ਨਾਲ ਲੜਿਆ ਤੇ 'ਮੁਸ਼ਟਕ' ਬਲਰਾਮ ਨਾਲ। ਪਹਿਲੋਂ ਕ੍ਰਿਸ਼ਨ ਮਹਾਰਾਜ ਜੀ ਨੇ ਉਨ੍ਹਾਂ ਨੂੰ ਭੁਚੰਲਾਇਆ:-

'ਤੁਮ ਅਤਿ ਬਲੀ ਗੁਣਵਾਨ, ਹਮ ਬਾਲਕ ਅਨਜਾਨ।
ਕਹਾਂ ਯੇ ਬਾਲਕ ਰੂਪ ਨਦਾਨ, ਕਹਾਂ ਯੇ ਸਭ ਮਲ ਬਜੇਰ ਸਮਾਨ।'

ਪਰ ਅੰਤ ਨੂੰ ਇਹ ਦੋਵੇਂ ਬਲਵਾਨ ਵੀ ਹਾਰ ਖਾਕੇ ਝੜ ਗਏ। ਇਹ ਦੋ ਪਹਿਲਵਾਨ ਕੌਣ ਹਨ ? 'ਮੁਸ਼ਟਕ' ਤਾਂ ਮੁੱਠਾਂ ਨਾਲ ਲੜਾਈ ਕਰਨ ਵਾਲਾ ਹੈ। ਓਹ ਜੀਵ ਰੂਪੀ ਬਲਰਾਮ ਨਾਲ ਲੜਦਾ ਹੈ। ਪਰ 'ਚਾਂਡੂਰ' ਵਿੱਚ ਚਤਰਾਈ ਹੈ, ਉਹ ਚੰਡਿਆ ਹੋਇਆ ਹੈ, ਚਤਰ ਹੈ। ਗੱਲ ਕੀ, ਇਥੇ ਆਤਮਾ ਦੀ ਕਿਸੇ ਛਲ-ਬਲੀਏ ਨਾਲ ਲੜਾਈ ਹੈ। ਇਨ੍ਹਾਂ ਹੀ ਨਾਲ ਨਹੀਂ, ਕ੍ਰਿਸ਼ਨ ਰੂਪੀ ਆਤਮਾ ਜੀ 'ਛਲ-ਵਲ' ਭਾਵ ਸਭੇ ਚਲਿਤਰਾਂ ਨਾਲ ਲੜ ਕੇ ਉਨ੍ਹਾਂ ਉਪਰ ਫਤੇ ਪਾਂਦੇ ਹਨ। ਇਸ ਤਰਾਂ ਸਭੇ ਤਾਮਸਕ ਤੇ ਰਾਜਸਕ ਵਲ ਛਲ ਵਸ ਕਰਕੇ ਕੰਸ ਨੂੰ ਕੇਸਾਂ ਤੋਂ ਝੰਜੋੜਦੇ ਹਨ:-

ਕਰਿ ਬਾਲਕ ਰੂਪ ਉਪਾਇਦਾ ਪਿਆਰਾ
ਚੰਡੂਰੁ ਕੰਸੁ ਕੇਸੁ ਮਾਰਾਹਾ ॥'

ਤਾਂ ਨਿਸਚਾ ਹੋਇਆ ਜੁ ਲੜਾਈ ਬਾਲਕ ਕ੍ਰਿਸ਼ਨ ਦੀ ਨਹੀਂ,

ਇਹ ਤਾਂ 'ਆਤਮਾ' (ਕ੍ਰਿਸ਼ਨ) ਦੀ ਹੈ ਤੇ ਲੜਨ ਵਾਲੀਆਂ ਸ਼ਕਤੀਆਂ ਤਾਮਸਕ (ਵੱਛੇ, ਹਾਥੀ, ਘੋੜੇ) ਹਨ, ਯਾ ਰਾਜਸਕ ਵਲ ਛਲ (ਚਾਂਡੂਰ ਆਦਿ)। ਜੋ ਇਸ ਗੂੜ੍ਹਤਾ ਨੂੰ ਨਹੀਂ ਅੱਪੜਦੇ ਉਹ ਵਹਿਮਾਂ ਦੇ ਜੰਗਲਾਂ ਵਿੱਚ ਭਰਮਦੇ ਹਨ; ਉਹ ਬਦਾਮ ਦੀ ਗਿਰੀ ਨੂੰ ਸੁੱਟ ਛਿੱਲੜ ਨੂੰ ਖਾਂਦੇ ਹਨ। ਕ੍ਰਿਸ਼ਨ ਕੋਈ ਬੱਚਾ, ਬਾਲਕ, ਅੰਞਾਣ ਨਹੀਂ, ਉਹ ਤਾਂ ਪਰਮਾਤਮਾ ਵਾਸਤੇ ਇੱਕ ਨਾਮ ਥਾਪਿਆ ਹੋਇਆ ਹੈ। ਵਾਸਤਵ ਵਿੱਚ ਕ੍ਰਿਸ਼ਨ 'ਨਿਰੰਕਾਰ' ਹੀ ਹੈ ਪਰ ਅਸੀਂ ਇਹ ਭੇਦ ਨਹੀਂ ਜਾਣਦੇ।

ਏਕ ਕ੍ਰਿਸ੍ਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਾ।
ਆਤਮੰ ਸ੍ਰੀਵਾਸ੍ਵਦੇਵਸ੍ਯਿ ਜੇ ਕੋਈ ਜਾਣਸਿ ਭੇਵ।
ਨਾਨਕੁ ਤਾਕੋ ਦਾਸੁ ਹੈ ਸੋਈ ਨਿਰੰਜਨ ਦੇਵ।

ਭਾਵ ਗੁਰੂ ਮਹਾਰਾਜ ਦੱਸਦੇ ਹਨ ਜੁ ਕ੍ਰਿਸ਼ਨ ਆਤਮਾ ਹੈ (ਆਸਾ ਦੀ ਵਾਰ)। ਉਸ ਦੇ ਵਿੱਚੋਂ ਸਭ ਸ਼ਕਤੀਆਂ ਜਿਨ੍ਹਾਂ ਨੂੰ ਅਸੀਂ ਦੇਵੀ ਦੇਵਤੇ ਆਖਦੇ ਹਾਂ, ਨਿਕਲਦੀਆਂ ਹਨ ਤੇ ਫਿਰ ਉਸੇ ਵਿੱਚ ਲੀਨ ਹੁੰਦੀਆਂ ਹਨ। ਕ੍ਰਿਸ਼ਨ ਜੋ ਸਾਡਾ ਆਤਮਾ ਹੈ ਤੇ ਵਾਸਦੇਵ ਜੋ ਪਰਮਾਤਮਾ ਹੈ ਇਹ ਦੋਵੇਂ ਇੱਕ ਹੀ ਹਨ––ਆਤਮਾ ਤੇ ਵਾਸਦੇਵ। ਪਰ ਅਸੀਂ ਇਸ ਭੇਦ ਨੂੰ ਨਹੀਂ ਜਾਣਦੇ। ਗੁਰੂ ਨਾਨਕ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਜੋ ਗੁਰਮੁਖ ਅੰਦਰਲੇ ਗੁੱਝੇ ਭੇਦ ਨੂੰ, ਜਿਹਾ ਕਿ ਅਸੀ ਉਪਰ ਵਰਣਨ ਕਰ ਆਏ ਹਾਂ, ਭਲੀ ਭਾਂਤ ਸਮਝਦੇ ਹਨ ਉਨ੍ਹਾਂ ਤੋਂ ਅਸੀਂ ਵਾਰੇ ਵਾਰੇ ਜਾਂਦੇ ਹਾਂ, ਕਿਉਂਕਿ ਉਹ ਸਾਡਾ ਹੀ ਰੂਪ ਭਾਵ ਬ੍ਰਹਮ ਗਿਆਨੀ ਹਨ।



# ੫

# (੧) ਕ੍ਰਿਸ਼ਨ ਜੀ ਨੇ ਗੋਵਰਧਨ ਕੀਕੂੰ ਚੁੱਕਿਆ ਸੀ ?

# (੨) ਇੱਕ ਵਾਹਿਗੁਰੂ ਤੇ ਅਨੇਕ ਦੇਵਤੇ

'ਏਕ ਕ੍ਰਿਸ੍ਨੰ ਤ ਸਰਬ ਦੇਵਾ,
ਦੇਵ ਦੇਵਾਤ ਆਤਮਹ ।' [ਸਲੋਕ ਮਃ ੧]

'ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ।
ਗੁਰਮਤਿ ਸਾਇਰਿ ਪਾਹਣ ਤਾਰੇ ।' [ਮਾਰੂ ਮਃ ੧]

ਕ੍ਰਿਸ਼ਨ ਮਹਾਰਾਜ ਜੀ ਦੀਆਂ ਪ੍ਰਸਿੱਧ ਲੀਲਾਂ ਵਿੱਚ ਇੱਕ ਲੀਲਾ ਉਹ ਹੈ ਜਿਸ ਵਿੱਚ ਦੱਸਿਆ ਜਾਂਦਾ ਹੈ ਜੁ ਕ੍ਰਿਸ਼ਨ ਮਹਾਰਾਜ ਜੀ ਨੇ ਗੋਵਰਧਨ ਪਹਾੜ ਚੀਚੀ ਉਂਗਲ ਉਪਰ ਚੱਕਿਆ । ਇਸ ਬਾਬਤ ਸ੍ਰੀ ਭਾਗਵਤ ਵਿੱਚ ਇਉਂ ਲਿਖਿਆ ਹੈ ਜੁ ਗੁਆਲ ਬਾਲ ਅਤੇ ਹੋਰ ਪ੍ਰਾਣੀ ਇੰਦ੍ਰ ਰਾਜੇ ਕੋਲੋਂ ਡਰਦੇ ਸਨ ਤੇ ਉਸ ਦੀ ਪੂਜਾ ਕਰਦੇ ਸਨ । ਪਰ ਕ੍ਰਿਸ਼ਨ ਮਹਾਰਾਜ ਜੀ ਨੇ ਸਭ ਲੋਕਾਂ ਨੂੰ ਸਮਝਾਇਆ ਜੁ ਇੰਦ੍ਰ ਵੀ ਵਾਹਿਗੁਰੂ ਦਾ ਇੱਕ ਨੌਕਰ ਹੈ; ਮੀਂਹ ਵਰਸਾਣਾ ਉਸ ਦਾ ਕੰਮ ਹੈ; ਹਾੜ ਮਹੀਨੇ ਸੂਰਜ ਧੁੱਪ ਦੁਆਰੇ ਪਾਣੀ ਪੀਂਦਾ ਹੈ ਤੇ ਫੇਰ ਉਹੀ ਵਰਸਾਂਦਾ ਹੈ। ਇਸ ਕਰਕੇ ਇੰਦ੍ਰ ਵੀ ਹੋਰਾਂ ਚਾਕਰਾਂ ਵਾਂਙ ਵਾਹਿਗੁਰੂ ਜੀ ਦਾ ਇੱਕ ਚਾਕਰ ਹੈ । ਪਰ ਲੋਕੀਂ ਡਰਦੇ ਸਨ, ਤਾਂ ਕ੍ਰਿਸ਼ਨ ਮਹਾਰਾਜ ਜੀ ਨੇ ਇੱਕ ਦਿਨ ਇੰਦ੍ਰ ਨੂੰ ਛੱਡ 'ਗੋਵਰਧਨ ਪਹਾੜ' ਦੀ ਪੂਜਾ ਲੋਕਾਂ ਕੋਲੋਂ ਕਰਵਾਈ । ਇਹ ਗੱਲ ਸੁਣਕੇ

ਇੰਦ੍ਰ ਦੇਵਤਾ ਨਾਰਾਜ਼ ਹੋ ਗਿਆ ਤੇ ਅਪਣੀ ਬੱਦਲਾਂ ਦੀ ਸੈਨਾਂ ਲੈਕੇ ਬ੍ਰਿਜ-ਬਾਸੀਆਂ ਉਪਰ ਘ੍ਰਿਣਾ ਕਰਦਾ ਚੜ੍ਹ ਆਇਆ। ਬ੍ਰਿਜ-ਬਾਸੀ ਡਰਦੇ ਸਨ ਤੇ ਕ੍ਰਿਸ਼ਨ ਜੀ ਉਨ੍ਹਾਂ ਨੂੰ ਹੌਂਸਲਾ ਦੇਂਦੇ ਸਨ। ਇੰਦ੍ਰ ਨੇ ਅਪਣੀ ਸੈਨਾ ਇਕੱਠੀ ਕੀਤੀ:—

'ਸੁਰਪਤਿ ਕੀ ਪੂਜਾ ਤਜੀ,
ਕਰਿ ਪ੍ਰਬਤ ਕੀ ਸੇਵ।
ਤਬਹ ਇੰਦ੍ਰ ਮਨ ਕੋਪਿ ਕੈ,
ਸਬੈ ਬੁਲਾਯੇ ਦੇਵ।'

ਲਿਖਿਆ ਹੈ ਜੁ ਇਤਨੀ ਬਾਰਸ਼ ਹੋਈ ਕਿ ਸਾਰੀ ਪ੍ਰਿਥਵੀ ਪਾਣੀ ਹੀ ਪਾਣੀ ਹੋ ਗਈ। ਲੋਕੀ ਡਰਨ ਲੱਗੇ। ਜਦ ਇਹ ਦੁਰਘਟਨਾ ਕ੍ਰਿਸ਼ਨ ਮਹਾਰਾਜ ਜੀ ਨੇ ਵੇਖੀ ਤਾਂ ਅਪਣੀ ਚੀਚੀ ਉਂਗਲ ਉਪਰ ਗੋਵਰਧਨ ਪਹਾੜ ਨੂੰ ਚੁੱਕ ਕੇ ਉਪਰ ਇੰਵ ਰੱਖ ਲਿਆ ਜੀਕਣ ਛਤਰੀ ਸਿਰ ਉਪਰ ਕਰੀਦੀ ਹੈ। ਸਾਰੇ ਗੁਆਲ ਬਾਲ ਤੇ ਹੋਰ ਪ੍ਰਾਣੀ ਗੋਵਰਧਨ ਹੇਠਾਂ ਹੋ ਗਏ। ਇੰਦ੍ਰ ਦੇਵਤਾ ਇਹ ਹਾਲ ਵੇਖਕੇ ਬੇਹਾਲ ਹੋਇਆ ਪਛਤਾਉਣ ਲੱਗਾ; ਪਛਤਾਕੇ ਉਨ੍ਹਾਂ ਦੀ ਸ਼ਰਨ ਆ ਗਿਆ ਤੇ ਆਖਣ ਲੱਗਾ:—

'ਮੋਹਨ ਮਾਨੁਸ਼ ਕੈਸੇ ਭਾਈ।
ਅੰਗੁਰੀ ਪਰ ਕਿਉਂ ਗਿਰੀ ਉਠਾਈ।'

ਭਾਵ ਕ੍ਰਿਸ਼ਨ ਜੀ ਮਨੁੱਸ਼ ਕਿੱਦਾਂ ਹੋ ਸਕਦੇ ਹਨ ਜਿਨ੍ਹਾਂ ਨੇ ਇੱਕ ਉਂਗਲ ਉਪਰ ਸਭ ਗੋਵਰਧਨ ਪਹਾੜ ਚੁੱਕ ਲਿਆ ਹੈ।

ਇਹ ਪੁਰਾਣਕ ਕਥਾ ਬੜੀ ਅਚੰਭਾ ਹੈ, ਪਰ ਇਸ ਦਾ ਰਹੱਸ ਅਤੀ ਹੀ ਡੂੰਘਾ ਹੈ। ਇਸ ਦਾ ਕੀ ਭਾਵ ਹੈ?

ਉੱਤਰ ਹੈ ਜੁ ਸਭ ਸਥੂਲ ਸੰਸਾਰ ਨੂੰ ਕਿਸੇ ਖਾਸ ਸ਼ਕਤੀ ਯਾ ਤ੍ਰਾਣ ਨੇ ਖਿੱਚਿਆ ਹੋਇਆ ਹੈ।.ਜੋ ਅਸੀਂ ਕੋਠੇ, ਮੰਡਪ, ਮਾੜੀਆਂ ਬਣਾਂਦੇ ਹਾਂ, ਉਨ੍ਹਾਂ ਹੇਠਾਂ ਕੰਧਾਂ ਤੇ ਥੰਮ ਲਾਉਂਦੇ ਹਾਂ, ਪਰ ਵਾਹਿਗੁਰੂ ਜੀ ਨੇ ਅਕਾਸ਼, ਪਾਤਾਲ, ਬ੍ਰਹਿਮੰਡ ਬਣਾਇਆ ਹੈ, ਉਸ ਹੇਠਾਂ ਕੀ ਤਾਕਤ ਹੈ ?

ਜੇ ਕੋਈ ਆਖੇ ਜੁ ਹੇਠਾਂ ਕੋਈ ਬਲਦ, ਕੱਛੂ ਯਾ ਹੋਰ ਜਾਨਵਰ ਹੈ ਤਾਂ ਬੇਵਕੂਫੀ ਹੈ ਕਿਉਂਕਿ ਇੱਕ ਬਲਦ ਸਾਰੇ ਸੰਸਾਰ ਨੂੰ ਕੀਕੂੰ ਚੁੱਕ ਸਕਦਾ ਹੈ ? ਫਿਰ ਇੱਕ ਪ੍ਰਿਥਵੀ ਨਹੀਂ ਦੋ ਨਹੀਂ, ਬੇਅੰਤ ਹਨ। ਇਸੇ ਕਰਕੇ ਪਵਿਤ੍ਰ ਗੁਰਵਾਕ ਹੈ:-

"ਧਰਤੀ ਹੋਰੁ ਪਰੈ ਹੋਰੁ ਹੋਰੁ।
ਤਿਸਤੇ ਭਾਰੁ ਤਲੈ ਕਵਣੁ ਜੋਰੁ"
(ਜਪੁਜੀ)

ਤਾਂ ਪਤਾ ਲੱਗਾ ਜੁ ਸੰਸਾਰ ਨੂੰ ਥੰਮਣ ਵਾਲੀ ਕੋਈ ਜੜ੍ਹ ਸਥੂਲ, ਮੋਟੀ ਤਾਕਤ ਨਹੀਂ, ਓਹ ਥੰਮਾ ਬਗ਼ੈਰ ਸੰਸਾਰ ਨੂੰ ਕਿਸੇ **ਸੂਖਮ** ਤਾਕਤ ਨਾਲ ਥੰਮਦਾ ਹੈ:-

ਬਿਨੁ ਥੰਮਾ ਰਾਖੇ ਸਚੁ ਕਲ ਪਾਇ।
ਤ੍ਰਿਭਵਣ ਸਾਜਿ ਮੇਖੁਲੀ ਮਾਇਆ,
ਆਪਿ ਉਪਾਇ ਖਪਾਇਦਾ।
(ਮਾਰੂ ਮ: ੧)

ਭਾਵ ਓਸ ਵਾਹਿਗੁਰੂ ਦੀ ਕਲਾ ਮਸ਼ੀਨ ਸੱਚੀ ਤੇ ਸੱਚੀ ਹੈ; ਓਹ ਬਿਨ ਥੰਮਾ ਦੇ ਸ੍ਰਿਸ਼ਟੀ ਨੂੰ ਖਿੱਚ ਕੇ ਰੱਖਦਾ ਹੈ ਤੇ

ਬਿਨ ਤਕੜੀ ਦੇ ਸਭ ਸੰਸਾਰ ਨੂੰ ਤੋਲ ਲੈਂਦਾ ਹੈ:-

"ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ ।
ਬਿਨ ਤਕੜੀ ਤੋਲੈ ਸੰਸਾਰਾ ।"

(ਮਾਝ ਮ: ੩)

ਹਾਂ ਜੀ, ਓਹ ਅਦ੍ਰਿਸ਼ਟ ਹੈ, ਉਸਦੀ ਕਲਾ ਜੋ ਖਿੱਚ ਰੱਖਦੀ ਹੈ, ਓਹ ਵੀ ਸੂਖਮ, ਬਾਰੀਕ, ਅੱਖਾਂ ਤੋਂ ਓਹਲੇ ਹੈ। ਇਸੇ ਕਰਕੇ ਤਾਂ ਕ੍ਰਿਸ਼ਨ ਰੂਪੀ 'ਆਤਮਾ' ਨੂੰ 'ਕ੍ਰਿਸ਼ਨ' ਆਖਦੇ ਹਨ। ਕਿਉਂ ? ਕ੍ਰਿਸ਼ਨ ਦਾ ਅੱਖਰੀ ਭਾਵ ਹੈ 'ਕਰਖਣ' ਵਾਲਾ; ਇਹ ਆਕਰਖਣ ਸ਼ਕਤੀ ਯਾ ਕਰਖਣ ਵਾਲੀ ਸ਼ਕਤੀ ਹੀ ਸਾਰੇ ਸੰਸਾਰ ਨੂੰ ਚੁੱਕ ਰੱਖਦੀ ਹੈ। ਗੋਵਰਧਨ ਪਹਾੜ ਦਾ ਭਾਵ ਇਥੇ ਹੈ ਸਥੂਲ ਦੁਨੀਆ। ਇਸ ਨੂੰ ਕਿਸ ਨੇ ਚੁੱਕਿਆ ਹੈ ? ਆਤਮਾ (ਕ੍ਰਿਸ਼ਨ) ਦੀ ਆਕਰਖਣ ਤਾਕਤ ਯਾ ਸੱਤਾ ਨੇ, ਜਿਸਦਾ ਸੂਖਮ ਹੋਣਾ ਇੱਕ ਚੀਚੀ ਉਂਗਲ ਦੇ ਅਲੰਕਾਰ ਦੁਆਰਾ ਦੱਸਿਆ ਹੈ, ਜਿਸ ਤਰ੍ਹਾਂ ਚੁੰਬਕ ਰਸ ਨਾਲ ਜੋ ਲੋਹੇ ਵਿੱਚ ਹੁੰਦਾ ਹੈ ਲੋਹਾ ਅਪਣੇ ਤੋਂ ਵੱਡੇ ਪੱਥਰ ਨੂੰ ਚੁੱਕਦਾ ਹੈ। ਇਸੇ ਤਰ੍ਹਾਂ ਸੋਮਨਾਥ ਮੰਦਰ ਵਿੱਚ ਮੂਰਤੀ ਹਵਾ ਵਿੱਚ ਖੜੋਤੀ ਰਹਿੰਦੀ ਸੀ ਕਿਉਂਕਿ ਕੰਧਾਂ ਵਿੱਚ ਚੁੰਬਕ ਪੱਥਰ ਛੁਪਿਆ ਹੋਇਆ ਸੀ ਜੋ ਮੂਰਤੀ ਨੂੰ ਖਿੱਚ ਰਖਦਾ ਸੀ। ਗੱਲ ਕੀ ਇਥੇ ਇਹ ਦੱਸਿਆ ਹੈ ਜੁ ਵਾਹਿਗੁਰੂ ਜੀ ਦੀ ਅਦ੍ਰਿਸ਼ਟ ਅਣਡਿਠ ਪਰ ਸੱਚੀ ਤਾਕਤ ਨੇ ਸੰਸਾਰ ਚੁੱਕਿਆ ਹੈ। ਇਹੋ ਤਾਂ ਭਾਵ ਹੈ 'ਗੋਵਰਧਨ' ਪਹਾੜ ਨੂੰ 'ਚੀਚੀ' ਨਾਲ ਚੁੱਕਣ ਦਾ ਜਿਹਾ ਕਿ ਗੁਰਵਾਕ ਹੈ:-

"ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ"

ਭਾਵ ਜਦ ਅਸੀਂ ਗੁਰੂ ਦੀ ਮਤਿ ਨੂੰ ਗ੍ਰਹਿਣ ਕਰਦੇ ਹਾਂ ਤਾਂ ਅਸਲੀ ਭੇਦ ਜਿਹਾ ਕਿ ਉਪਰ ਲਿਖਿਆ ਹੈ ਲਖਦੇ ਹਾਂ, ਨਹੀਂ ਤਾਂ ਹੋਰ ਪ੍ਰਾਣੀ ਇਹ ਸਮਝਦੇ ਹਨ ਜੁ ਕਿਸੇ ਖਾਸ ਮਨੁੱਖ ਨੇ ਅਪਣੀ ਚੀਚੀ ਨਾਲ ਪਹਾੜ ਚੁੱਕ ਲਿਆ ਜੋ ਅਸੰਭਵ ਹੈ। ਕੋਈ ਆਦਮੀ ਪਹਾੜ ਨੂੰ ਚੀਚੀ ਨਾਲ ਨਹੀਂ ਚੁੱਕ ਸਕਦਾ, ਤੇ ਨਾਂ ਹੀ ਕਿਸੇ ਨੇ ਚੁੱਕਿਆ ਸੀ—ਇੱਥੇ ਤਾਂ ਕ੍ਰਿਸ਼ਨ ਰੂਪੀ ਆਤਮਾ ਜੀ ਦੀ ਆਕਰਖਣ ਭਾਵ ਖਿੱਚਣ ਵਾਲੀ ਸ਼ਕਤੀ ਦੀ ਗੋਹਜ ਗੱਲ ਖੋਲਣ ਦੀ ਕਹਾਣੀ ਦੱਸੀ ਗਈ ਹੈ, ਤਾਂ ਜੁ ਅਸੀਂ ਪੱਥਰ-ਪੂਜਾ ਨੂੰ ਛੱਡ ਅਣਡਿੱਠ ਵਾਹਿਗੁਰੂ ਜੀ ਨੂੰ ਪੂਜੀਏ। ਪਹਾੜ ਨੂੰ ਕ੍ਰਿਸ਼ਨ ਮਹਾਰਾਜ ਨੇ ਕਿਉਂ ਪੁਜਵਾਇਆ ਸੀ ? ਇਸ ਕਰਕੇ ਜੁ ਇੰਦ੍ਰ ਦੀ ਪੂਜਾ ਤੋਂ ਲੋਕਾਂ ਨੂੰ ਹਟਾਏ। ਫਿਰ ਪਹਾੜ ਨੂੰ ਕਿਉਂ ਚੁੱਕਿਆ ? ਤਾਂ ਜੁ ਦੱਸੇ ਕਿ ਪੱਥਰ ਪੱਥਰ ਹੀ ਹੈ, ਪੱਥਰ ਨੂੰ ਪੂਜਣਾਂ ਮੂੜ੍ਹਤਾ ਤੇ ਅਗਿਆਨਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੁਕਮ ਹੈ:—

'ਜੋ ਪਾਥਰ ਕਉ ਕਹਤੇ ਦੇਵ।
ਤਾਕੀ ਬਿਰਥਾ ਹੋਵੈ ਸੇਵ।
ਜੋ ਪਾਥਰ ਕੀ ਪਾਂਈ ਪਾਇ।
ਤਿਸਕੀ ਘਾਲ ਅਜਾਂਈ ਜਾਇ।੧।
ਠਾਕੁਰੁ ਹਮਰਾ ਸਦ ਬੋਲੰਤਾ।
ਸਰਬ ਜੀਆ ਕਉ ਪ੍ਰਭੁ ਦਾਨੁਦੇਤਾ।'

(ਭੇਰਉ ਕਬੀਰ ਜੀ)

ਭਾਵ ਪੱਥਰ ਦੀ ਪੂਜਾ ਯਾ ਸੇਵਾ ਬਿਰਥਾ ਹੈ, ਇਹ ਮਹਾਂ ਮੂੜ੍ਹਤਾ ਹੈ। ਸਾਡਾ ਵਾਹਿਗੁਰੂ 'ਪਾਸ਼ਾਣ-ਵਤ' (ਪੱਥਰ) ਨਹੀਂ,

ਓਹ ਤਾਂ 'ਸਦ-ਬੋਲੰਤਾ' 'ਜਾਗਦੀ-ਜੋਤ' ਹੈ, ਜੋ ਸੰਸਾਰ ਨੂੰ ਬਿਨ ਥੰਮਾਂ ਤੋਂ ਚੁੱਕਦਾ ਹੈ, ਜੋ ਤਕੜੀ ਤੋਂ ਬਿਨਾਂ ਸਭ ਨੂੰ ਤੋਲਦਾ ਹੈ, ਜੋ ਰੱਸੀ ਬਿਨਾਂ ਸਭ ਨੂੰ ਬੰਨ੍ਹ ਰੱਖਦਾ ਹੈ, ਜੋ ਬਿਜਲੀ ਬਣ ਕੇ ਬੱਦਲਾਂ ਨੂੰ ਚੀਰਦਾ ਹੈ, ਜੋ ਗਰਮੀ ਬਣਕੇ ਸਮੁੰਦਰਾਂ ਨੂੰ ਪੀ ਲੈਂਦਾ ਹੈ; ਜੋ ਵਾਯੂ ਬਣਕੇ ਬੱਦਲਾਂ ਨੂੰ ਟੋਰਦਾ ਹੈ। ਗੱਲ ਕੀ, ਵਾਹਿਗੁਰੂ ਜੀ ਕੋਈ ਸਾਡੇ ਵਾਂਙ ਪ੍ਰਾਣੀ ਨਹੀਂ ਓਹ ਤਾਂ ਸਦਾ-ਸਥਿਰ ਜਾਗਦੀ-ਜੋਤ, ਭਾਵ ਤ੍ਰਾਣ, ਤਾਕਤ, ਬਲ ਹਨ। ਇਹੋ ਤਾਂ ਇਸ ਗਾਥਾ ਦਾ ਰਹੱਸ ਹੈ!

(੨) ਪਰ ਇਥੇ ਹੀ ਕ੍ਰਿਸ਼ਨ ਮਹਾਰਾਜ ਜੀ ਦੀ ਹੋਰ ਦੇਵੀ ਦੇਵਤਿਆਂ ਉੱਪਰ ਅਧਿਕਤਾ ਖਤਮ ਨਹੀਂ। ਅਸੀਂ ਵੇਖ ਆਏ ਹਾਂ ਜੁ ਅਨਰੁੱਧ ਜੀ ਨੂੰ ਛੁਡਾਣ ਵੇਲੇ ਕ੍ਰਿਸ਼ਨ ਮਹਾ-ਰਾਜ ਜੀ ਨੂੰ ਸ਼ਿਵਾਂ ਨੂੰ ਹਰਾਣਾ ਪਿਆ ਜੋ ਊਸ਼ਾ ਦੇ ਪਿਤਾ ਦੀ ਮਦਦ ਲਈ ਆਏ ਸਨ। ਇੱਕ ਵਾਰੀ ਦੀ ਗੱਲ ਹੈ ਜੁ 'ਬ੍ਰਿਕ-ਆਸੁਰ' ਤਪੀ ਨੇ ਬੜਾ ਤਪ ਕਰਕੇ ਸ਼ਿਵਜੀ, ਜਿਨ੍ਹਾਂ ਨੂੰ ਭੋਲੇ ਨਾਥ ਵੀ ਆਖਦੇ ਹਨ, ਨੂੰ ਖੁਸ਼ ਕਰ ਲਿਆ। ਲਿਖਿਆ ਹੈ ਜੁ ਇਸ ਨੇ ਸਾਰੇ ਸ਼ਰੀਰ ਦਾ ਮਾਸ ਬੋਟੀ ਬੋਟੀ ਕਰਕੇ ਯੱਗ ਵਿੱਚ ਪਾ ਦਿੱਤਾ ਤੇ ਸ਼ਿਵਜੀ ਕੋਲੋਂ ਵਰ ਲਿਆ ਜੁ ਮੈਂ ਜਿਸ ਉੱਪਰ ਹੱਥ ਰੱਖਾਂ ਓਹ ਭਸਮ ਹੋ ਜਾਵੇ:-

ਐਸਾ ਵਰ ਦੀਜੇ ਅਬੈ,
ਜਾਂਕੇ ਸ਼ਿਰ ਧਰੋਂ ਹਾਥ।
ਭਸਮ ਹੋਯਿ ਸੋ ਪਲਕ ਮੇਂ,
ਕਰਹੁ ਕ੍ਰਿਪਾ ਤੁਮ ਨਾਥ।

ਸ਼ਿਵਜੀ ਭੋਲੇ ਹਨ, ਉਨ੍ਹਾਂ ਨੇ ਇਹ ਵਰ ਦੇ ਦਿੱਤਾ। ਤਾਂ

ਇਹ ਦੈਂਤ ਸ਼ਿਵਜੀ ਦੀ ਸੋਹਣੀ ਇਸਤ੍ਰੀ ਪਾਰਬਤੀ ਨੂੰ ਲੈਣ ਦੇ ਮਗਰ ਹੋ ਗਿਆ; ਪਰ ਪਾਰਬਤੀ ਤਦ ਹੀ ਲੱਭ ਸਕਦੀ ਸੀ ਜੇ ਸ਼ਿਵਜੀ ਭਸਮ ਹੋਣ। ਇਸ ਕਰਕੇ ਇਹ ਦੈਂਤ ਅਪਨਾ ਹੱਥ ਸ਼ਿਵਜੀ ਉਪਰ ਰੱਖਣ ਲਈ ਦੌੜਿਆ। ਹੁਣ ਜੇ ਸ਼ਿਵਜੀ ਰੱਖਣ ਦੇਣ ਤਾਂ ਅਪਣੇ ਵਰ ਨਾਲ ਆਪ ਹੀ ਨਾਸ ਹੋਣ। ਗੱਲ ਕੀ, ਸ਼ਿਵਜੀ ਅੱਗੇ ਅੱਗੇ, ਦੈਂਤ ਪਿੱਛੇ ਪਿੱਛੇ। ਤਦ ਕ੍ਰਿਸ਼ਨ ਜੀ ਨੇ ਆਕੇ ਇਸ ਦੈਂਤ ਨੂੰ ਆਖਿਆ, 'ਭਾਈ ਤੂੰ ਵੀ ਭੋਲਾ ਹੈਂ; ਕੀ ਪਤਾ ਏ ਸ਼ਿਵਜੀ ਦਾ ਵਰ ਸੱਚਾ ਵੀ ਹੈ, ਯਾ ਨਹੀਂ ? ਉਨ੍ਹਾਂ ਧਤੂਰਾ, ਸ਼ਰਾਬ ਪੀ ਕੇ ਵਰ ਦਿੱਤਾ ਹੈ; ਤੂੰ ਅਪਣੇ ਉਪਰ ਤਾਂ ਲਾ ਕੇ ਵੇਖ, ਕਿ ਇਸ ਵਿੱਚ ਕੋਈ ਤਾਕਤ ਵੀ ਹੈ, ਫਿਰ ਸ਼ਿਵਜੀ ਉਪਰ ਵਾਰ ਕਰੀਂ। ਜਦ ਦੈਂਤ ਨੇ ਅਪਣੇ ਸਿਰ ਉਪਰ ਹੱਥ ਰੱਖਿਆ ਤਾਂ ਓਹ ਆਪ ਹੀ ਭਸਮ ਹੋ ਗਿਆ। ਇਸ ਤਰ੍ਹਾਂ ਸ਼ਿਵਜੀ ਦੀ ਅਪਣੇ ਭੋਲੇ ਵਰਾਂ ਤੋਂ ਖਲਾਸੀ ਹੋਈ। ਇਸ ਗਾਥਾ ਦਾ ਕੀ ਭਾਵ ਹੈ ?

ਉੱਤਰ ਹੈ, 'ਬ੍ਰਕ-ਅਸੁਰ' ਦਾ ਭਾਵ ਹੈ ਓਹ ਦੈਂਤ (ਅਸੁਰ) ਜੋ ਬ੍ਰਕ ਭਾਵ ਬ੍ਰਿਸ਼ਚਕ (ਬਿੱਛੂ) ਵਾਂਙੂ ਹੈ, ਜੋ ਅਪਣੇ ਅਨੇਕ ਹੱਥਾਂ ਨਾਲ ਅਪਣੇ ਦੁਸ਼ਮਨ ਨੂੰ ਕਾਬੂ ਕਰਨਾ ਚਾਹੁੰਦਾ ਹੈ। ਇਸ ਵਿੱਚ ਕੋਈ ਸ਼ਕ ਨਹੀਂ ਜੁ ਬਿੱਛੂ ਵਿੱਚ ਹੱਥਾਂ, ਪੈਰਾਂ ਤੇ ਬਿਖ (ਜ਼ਹਰ) ਦਾ ਤ੍ਰਾਣ ਹੈ, ਪਰ ਇਹ ਤ੍ਰਾਣ 'ਗਰਬ' ਦਾ ਹੈ, ਤਪ ਦਾ ਹੈ। 'ਗਰਬ' ਵਿੱਚ ਜਦ ਤੋੜੀ ਗਰੀਬੀ-ਭਾਵ ਨਾ ਆਵੇ ਤਦ ਤੋੜੀ ਮੁਕਤੀ ਨਹੀਂ। ਇਸ ਦੈਂਤ ਨੇ ਅਪਣੀ ਬੋਟੀ ਬੋਟੀ ਤਾਂ ਜੱਗ ਵਿੱਚ ਅਰਪੀ, ਪਰ ਅਹੰਕਾਰ ਨਹੀਂ ਅਰਪਿਆ। ਗੱਲ ਕੀ ਇਹ ਬਿੱਛੂ ਰੂਪ 'ਗਰਬ' ਹੈ। ਜੋ

ਗਰਬ ਵਿੱਚ ਗ੍ਰਸਿਆ ਹੈ, ਉਹ 'ਮੂੜ੍ਹ' ਵੀ ਨਾਲ ਹੀ ਹੈ; ਉਹ ਅਪਣੇ ਸਿਰ ਉਪਰ ਆਪ ਹੱਥ ਰੱਖਣ ਲਈ ਤਿਆਰ ਹੈ। ਯਥਾ ਸ੍ਰੀ ਗੁਰਵਾਕ:-

(੧)'ਗਰਬਿ ਗਹਿਲੜੋ ਮੂੜੜੋ ਹੀਓ ਰੇ।'

[ਟੋਡੀ ਮ: ੫]

(੨) 'ਕਾਚ ਗਗਰੀਆ ਅੰਭ ਮਝਰੀਆ।
ਗਰਬਿ ਗਰਬਿ ਉਆਹੂ ਮਹਿ ਪਰਿਆ।'

ਇਸੇ ਤਰ੍ਹਾਂ ਦਾ ਗਰਬ ਬਲ ਰਾਜੇ ਵਿੱਚ ਸੀ, ਜਦ 'ਬਾਵਨ' ਹੋਕੇ ਉਸ ਦਾ ਗਰਬ ਵਾਹਿਗੁਰੂ ਜੀ ਨੇ ਹਰਿਆ ਸੀ। ਹੁਣ ਇੱਥੇ ਬਿੱਛੂ ਰੂਪੀ ਗਰਬ ਦੇ ਅਨੇਕ ਹੱਥ ਪੈਰ 'ਆਤਮਾ' (ਕ੍ਰਿਸ਼ਨ) ਦੀ ਸੁਜਾਣ ਸੱਤਾ ਕੱਟਦੀ ਹੈ। 'ਗਰੀਬੀ' ਤੇ 'ਗਰਬ' ਵਿੱਚ ਦਿਨ ਰਾਤ ਦਾ ਫਰਕ ਹੈ, ਭਾਵੇਂ ਅੱਖਰ ਓਹਾ ਹੀ ਹਨ। 'ਕ੍ਰਿਸ਼ਨ' ਭਾਵ 'ਆਤਮ-ਜੋਤ' ਵਿੱਚ ਗਰੀਬੀ-ਭਾਵ ਸਭ ਤੋਂ ਉਤਮ ਹੈ, ਜਿਹਾ ਕਿ ਰਾਜਸੂ ਯੱਗ ਵੇਲੇ ਉਨ੍ਹਾਂ ਦਾ ਜੋੜਿਆਂ ਦੀ ਸੇਵਾ ਅਪਣੇ ਹਿੱਸੇ ਲੈਣਾ। ਗੱਲ ਕੀ 'ਕ੍ਰਿਸ਼ਨ' ਨੂੰ ਇਥੇ ਇਸ ਕਰਕੇ ਵਡਿਆਇਆ ਹੈ ਜੁ 'ਆਤਮਾ' ਵਿੱਚ ਸਭੇ ਕਲਾਂ ਹਨ। ਸ਼ਿਵ, ਬ੍ਰਹਮਾ, ਰੁਦ੍ਰ ਵਿੱਚ ਤਾਂ ਕੋਈ ਕੋਈ ਗੁਣ ਹੈ; ਪਰ ਵਾਹਿਗੁਰੂ ਜੀ ਸਾਰੀਆਂ ਕਲਾਂ ਪ੍ਰਬੀਨ ਹਨ। ਯਥਾ ਸ੍ਰੀ ਗੁਰੂ ਵਾਕ:-

"ਅਨਿਕ 'ਕਲਾ' ਖੇਲੈ ਹਰਿਰਾਇ।
ਅਨਿਕ ਮਾਇਆ ਜਾਕੀ ਲਖੀ ਨ ਜਾਇ।"

[ਸਾਰੰਗ ਮ: ੫]

ਭਾਵ ਵਾਹਿਗੁਰੂ ਦੀ ਕਲਾ ਇੱਕ ਨਹੀਂ ਅਨੇਕ

ਹਨ—ਸ਼ਿਵ ਬ੍ਰਹਮਾ ਆਦਿ ਦੀਆਂ ਤਾਂ ਇੱਕ ਇੱਕ ਹਨ। ਜੀਕਣ ਸ਼ਿਵਜੀ ਨੂੰ ਇਥੇ ਬ੍ਰਿਕ ਦੈਂਤ ਤੋਂ ਹਰਾ ਕੇ ਦੱਸਿਆ ਹੈ, ਤੇ ਇੰਦ੍ਰ ਨੂੰ ਗੋਵਰਧਨ ਪਹਾੜ ਦੇ ਉਠਾਣੇ ਤੋਂ ਸ਼ਰਮਾਇਆ ਹੈ, ਇਸੇ ਤਰ੍ਹਾਂ 'ਬ੍ਰਹਮਾ' ਨੂੰ ਵੀ ਕ੍ਰਿਸ਼ਨ-ਲੀਲਾ ਵਿੱਚ ਹਰਾਕੇ ਦੱਸਿਆ ਹੈ। ਕਿੰਝ? ਇੱਕ ਵਾਰੀ ਕ੍ਰਿਸ਼ਨ ਮਹਾਰਜਾ ਗਵਾਲਾਂ ਬਾਲਾਂ ਨਾਲ ਗਊਆਂ ਚਰਾਂਦੇ ਸਨ ਤੇ ਗਊਆਂ ਬਣ ਵਿੱਚ ਚਰਦੀਆਂ ਸਨ। ਬ੍ਰਹਮਾਜੀ ਨੇ ਗਊਆਂ ਤੇ ਮੁੰਡੇ ਛੁਪਾ ਲਏ। ਪਰ ਕ੍ਰਿਸ਼ਨ ਮਹਾਰਾਜ ਜੀ ਨੇ ਅਪਣੀ ਲੀਲਾ ਨਾਲ ਗਊਆਂ ਤੇ ਮੁੰਡੇ ਹੋਰ ਨਵੇਂ ਬਣਾ ਲਏ। ਗੱਲ ਕੀ, ਬ੍ਰਹਮਾ ਵੀ ਹਾਰ ਕੇ ਉਨ੍ਹਾਂ ਦੀ ਸ਼ਰਨ ਵਿੱਚ ਆਇਆ। ਇਸ ਲੀਲਾ ਦਾ ਵੀ ਭਾਵ ਉਹੋ ਹੈ। ਕੀ? ਬ੍ਰਹਮਾ ਵਿੱਚ ਇੱਕੋ ਇੱਕ ਸ਼ਕਤੀ ਹੈ, ਪੈਦਾ ਕਰਨ ਦੀ। ਪਰ ਆਤਮਾ ਵਿੱਚ ਦੋਵੇਂ ਹਨ—ਉਪਜਾਣ ਦੀ ਤੇ ਸਮੇਟਣ ਦੀ (ਉਦਕਰਖ ਨਾਲੇ ਆਕਰਖ)। ਇਹ ਦੋ ਹੀ ਸ਼ਕਤੀਆਂ ਨਹੀਂ, 'ਆਤਮਾ' ਵਿੱਚ ਕ੍ਰੋੜਾਂ ਤਾਕਤਾਂ (ਕਲਾਂ) ਹਨ, ਜਿਹਾ ਕਿ ਹਾਥੀ ਦੇ ਪੈਰ ਵਿੱਚ ਸਾਰੇ ਪੈਰ ਹੁੰਦੇ ਹਨ, ਇਸੇ ਤਰ੍ਹਾਂ ਇੱਕ 'ਆਤਮਾ' (ਕ੍ਰਿਸ਼ਨ) ਵਿੱਚ ਹੋਰ ਦੇਵੀ ਦੇਵਤੇ ਭਾਵ ਸ਼ਕਤੀਆਂ ਹਨ। ਜੀਕਣ ਇੱਕ ਸਮੁੰਦਰ ਵਿੱਚ ਸੱਭੇ ਨਦੀਆਂ ਨਾਲੇ ਆ ਮਿਲਦੇ ਹਨ ਇਸੇ ਤਰ੍ਹਾਂ ਇੱਕ ਵਾਹਿਗੁਰੂ (ਆਤਮਾ=ਕ੍ਰਿਸ਼ਨ) ਵਿੱਚ ਸੱਭੇ ਦੇਵੀ-ਤਾਕਤਾਂ ਹਨ। ਯਥਾ ਸ੍ਰੀ ਗੁਰੂ ਵਾਕ:-

'ਅਨਿਕ ਬ੍ਰਹਮੇ ਜਾਕੇ ਬੇਦ ਧੁਨਿ ਕਰਹਿ।
ਅਨਿਕ ਮਹੇਸ ਬੈਸ ਧਿਆਨ ਧਰਹਿ।
ਅਨਿਕ ਪੁਰਖ ਅੰਸਾ ਅਵਤਾਰ।

ਅਨਿਕ ਇੰਦ੍ਰ ਊਭੇ ਦਰਬਾਰ ।
ਅਨਿਕ ਪਵਨ ਪਾਵਕ ਅਰੁ ਨੀਰ ।
ਅਨਿਕ ਰਤਨ ਸਾਗਰ ਦਧਿ ਖੀਰ ।

ਗੱਲ ਕੀ, ਇੱਥੇ ਵਾਹਿਗੁਰੂ ਜੀ ਦੀਆਂ ਅਨੇਕ ਤਾਕਤਾਂ ਦਾ ਮੁਕਾਬਲਾ ਪਹਿਲੋਂ ਜੜ੍ਹ ਮਾਇਆ (ਗੋਵਰਧਨ) ਨਾਲ ਕੀਤਾ ਹੈ, ਫਿਰ ਧਿਆਨ ਵਾਲੀ ਸ਼ਕਤੀ ਸ਼ਿਵ ਨਾਲ ਜੋ ਅਧੂਰੇ ਹੋਣ ਕਰਕੇ ਭੋਲੇ ਹਨ ਤੇ ਫਿਰ ਬ੍ਰਹਮਾ ਤੇ ਹੋਰ ਦੇਵਤਿਆਂ ਨਾਲ। ਪਰ ਵਾਹਿਗੁਰੂ ਜੀ ਭਾਵੇਂ ਅਣਡਿੱਠ ਹਨ, ਉਹ ਭੋਲੇ ਨਹੀਂ, ਉਹ ਸੁਜਾਣ ਹਨ, ਉਹ ਪ੍ਰਬੀਨ ਹਨ; ਉਹ ਅਪਣੀ ਕਲਾ ਨਾਲ ਸੰਸਾਰ ਨੂੰ ਚਲਾਂਦੇ ਹਨ, ਉਨ੍ਹਾਂ ਨੂੰ ਥੰਮਾਂ ਦੀ ਲੋੜ ਨਹੀਂ। ਇਹ ਗੁੱਝੀ ਪਰ ਤਿਆਰ-ਬਰ-ਤਿਆਰ ਸੱਤਾ 'ਆਤਮਾ' ਹੈ ਤੇ ਇਹੋ 'ਕ੍ਰਿਸ਼ਨ' ਹੈ। ਪਰ ਚੇਤੇ ਰੱਖੋ ਕੋਈ ਪ੍ਰਾਣੀ ਪਹਾੜ ਨਹੀਂ ਚੁੱਕ ਸਕਦਾ।



# ੬

# ਯਸ਼ੋਧਾ ਤੇ ਦੇਵਕੀ ਕੌਣ ਹਨ ?

'ਕਵਲ ਨੈਨ ਮਧੁਰ ਬੈਨ, ਕੋਟਿ ਸੈਨ ਸੰਗ ਸੋਭ।
ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ. ਜੀਉ।'
[ਸਵਯੇ ਮ: ੪]

ਕ੍ਰਿਸ਼ਨ ਮਹਾਰਾਜ ਜੀ ਦੀ ਬਾਲਕ ਲੀਲ੍ਹਾ ਅਸੀਂ ਵਿਚਾਰ ਆਏ ਹਾਂ। ਹੁਣ ਉਨ੍ਹਾਂ ਦੇ ਜਨਮ ਤੇ ਬਚਪਨ ਦੇ ਹਾਲ ਵੇਖਣੇ ਹਨ। ਸ੍ਰੀ ਭਾਗਵਤ ਵਿੱਚ ਲਿਖਿਆ ਹੈ ਜੁ ਕੰਸ ਨੂੰ ਪਤਾ ਸੀ ਕਿ ਦੇਵਕੀ ਦੇ ਗਰਭ ਤੋਂ ਉਸਦੇ ਮਾਰਨ ਵਾਲਾ ਬਾਲਕ ਜੰਮੇਗਾ। ਇਸ ਕਰਕੇ ਉਸਨੇ ਵਾਸਦੇਵ ਤੇ ਦੇਵਕੀ ਨੂੰ ਕੈਦ ਕਰ ਰੱਖਿਆ ਸੀ। ਪਰ ਵਾਹਿਗੁਰੂ ਜੀ ਦੇ ਖੇਲ ਨਿਆਰੇ ਹਨ। ਜਦ ਕ੍ਰਿਸ਼ਨ ਮਹਾਰਾਜ ਜੰਮੇ ਤਾਂ ਉਨ੍ਹਾਂ ਦੇ ਪਿਤਾ ਵਾਸਦੇਵ ਨੇ ਅੱਗੇ ਹੀ ਗੋਕਲ ਦੇ ਇੱਕ ਗੁਆਲੇ ਨੰਦ ਨਾਲ ਗਿਣ ਮਿੱਥ ਲਿਆ ਸੀ ਜੁ ਤੁਸੀਂ ਸਾਡੇ ਬੱਚੇ ਨੂੰ ਪਾਲਣਾ। ਇਸ ਕਰਕੇ ਜਦ ਕ੍ਰਿਸ਼ਨ ਮਹਾਰਾਜ ਪੈਦਾ ਹੋਏ ਤਾਂ ਪਿਤਾ ਨੂੰ ਫੁਰਨਾ ਫੁਰਿਆ ਜੁ ਇਸ ਦੇ ਬਚਾਉਣ ਲਈ ਕ੍ਰਿਸ਼ਨ ਨੂੰ ਨੰਦ ਪਾਸ ਘੱਲ ਦੇਈਏ। ਵਾਸਦੇਵ ਤੇ ਦੇਵਕੀ ਨੂੰ ਹਥਕੜੀਆਂ ਪਈਆਂ ਸਨ, ਪੈਰਾਂ ਵਿੱਚ ਬੇੜੀਆਂ ਸਨ। ਪਰ ਕ੍ਰਿਸ਼ਨ ਮਹਾਰਾਜ ਦਾ ਇੱਡਾ ਪ੍ਰਤਾਪ ਸੀ ਜੁ ਝੱਟ ਉਨ੍ਹਾਂ ਦੀਆਂ ਬੇੜੀਆਂ ਗਿਰ ਗਈਆਂ ਤੇ ਜਿਸ ਜੇਲ੍ਹਖ਼ਾਨੇ ਵਿੱਚ ਓਹ ਕੈਦ ਸਨ, ਉਸ ਦੇ ਦਰਵਾਜੇ ਖੁੱਲ੍ਹ ਗਏ। ਵਾਸਦੇਵ ਨੇ ਕ੍ਰਿਸ਼ਨ ਨੂੰ ਇੱਕ ਟੋਕਰੀ ਵਿੱਚ ਪਾਕੇ ਸਿਰ

ਉੱਤੇ ਚੁੱਕ ਲਿਆ ਤੇ ਜਮਨਾ ਦੇ ਕੰਢੇ ਉਪਰ ਜਾ ਨੰਦ ਨੂੰ ਦੇ ਦਿੱਤਾ। ਉਸ ਦਿਨ ਜਮਨਾ ਬੜੀ ਚੜ੍ਹੀ ਹੋਈ ਸੀ ਪਰ ਨੰਦ ਦਾ ਘਰ ਪਾਰ ਸੀ, ਜਿੱਥੇ ਜਾਣਾ ਜ਼ਰੂਰੀ ਸੀ। ਜਿਉਂ ਜਿਉਂ ਨੰਦ ਜਮਨਾ ਵਿੱਚ ਅੱਗੇ ਵਧਦਾ ਸੀ ਤਿਉਂ ੨ ਪਾਣੀ ਹੋਰ ਵਧਦਾ ਜਾਂਦਾ ਸੀ, ਅਖੀਰ ਪਾਣੀ ਨੰਦ ਦੀਆਂ ਅੱਖਾਂ ਨੂੰ ਆ ਲੱਗਾ। ਜਦ ਕ੍ਰਿਸ਼ਨ ਮਹਾਰਾਜ ਜੀ ਨੇ ਦੇਖਿਆ ਤਾਂ ਅਪਣਾ ਅੰਗੂਠਾ ਜਮਨਾ ਨਾਲ ਲਾਇਆ ਤੇ ਜਮਨਾ ਝੱਟ ਗਿੱਟੇ ਗਿੱਟੇ ਹੋ ਗਈ। ਅੱਗੇ ਨੰਦ ਦਾ ਬੂਹਾ ਖੁੱਲ੍ਹਾ ਸੀ। ਯਸੋਧਾ ਨੇ ਹੁਮ ਹੁਮਾ ਕੇ ਕ੍ਰਿਸ਼ਨ ਨੂੰ ਫੜਿਆ ਤੇ ਅਪਣੀ ਧੀ ਦੇ ਦਿੱਤੀ। ਇਸ ਤਰ੍ਹਾਂ ਵਾਸਦੇਵ ਤੇ ਦੇਵਕੀ ਦਾ ਪੁੱਤ੍ਰ ਜੰਮਣ ਉਪਰ ਨੰਦ ਤੇ ਯਸੋਧਾ ਦੇ ਹੱਥ ਆ ਗਿਆ। ਭਾਵੇਂ ਕੰਸ ਨੇ ਮਰਵਾਣ ਲਈ ਬੜੇ ਉਪਰਾਲੇ ਕੀਤੇ ਤੇ ਹਰ ਇੱਕ ਦਾ ਬੱਗਾ ਪਕੜ ਕੇ ਮਰਵਾਇਆ, ਪਰ ਇਸ ਤਰ੍ਹਾਂ ਕ੍ਰਿਸ਼ਨ ਜੀ ਕੰਸ ਦੇ ਵੱਸ ਆਉਣ ਤੋਂ ਬਚ ਗਏ। ਜਦ ਤੋੜੀ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰਿਆ ਨਹੀਂ ਤਦ ਤੋੜੀ ਕ੍ਰਿਸ਼ਨ ਜੀ ਨੰਦ ਤੇ ਯਸੋਧਾ ਕੋਲ ਹੀ ਰਹੇ ਤੇ ਗੁਆਲ ਬਾਲਾਂ ਨਾਲ ਹੀ ਖੇਡਦੇ ਰਹੇ। ਇਸ ਕਰਕੇ ਉਨ੍ਹਾਂ ਨੂੰ 'ਨੰਦ-ਕੇ-ਨੰਦਨ' ਵੀ ਆਖਦੇ ਹਨ, ਭਾਵ ਨੰਦ ਦਾ ਪੁੱਤ੍ਰ ਕ੍ਰਿਸ਼ਨ। ਪਰ ਵਾਸਤਵ ਵਿੱਚ ਕ੍ਰਿਸ਼ਨ ਮਹਾਰਾਜ ਦਾ ਪਿਤਾ ਵਾਸਦੇਵ ਤੇ ਮਾਤਾ ਦੇਵਕੀ ਸੀ।

ਲਿਖਿਆ ਹੈ ਜੁ ਕ੍ਰਿਸ਼ਨ ਮਹਾਰਾਜ ਨੇ ਅਪਣੇ ਪਿਤਾ ਨੂੰ ਜੰਮਣ ਵੇਲੇ ਹੀ ਆਖਿਆ ਸੀ ਕਿ ਤੁਸੀਂ ਨਾ ਡਰੋ, ਸਾਨੂੰ ਤੁਸੀਂ ਨੰਦ ਪਾਸ ਛੱਡ ਆਓ, ਕੰਸ ਨੂੰ ਮਾਰਕੇ ਮੈਂ ਤੁਹਾਡੇ ਪਾਸ ਆ ਜਾਵਾਂਗਾ:—

ਨੰਦ ਯਸ਼ੋਦਾ ਤਪ ਕੀਯੋ, ਮੋਹੀ ਸੋਂ ਮਨ ਲਾਯਿ।

ਦੇਖਣੇ ਚਾਹਤ ਬਾਲਸੁਖ, ਰਹੇ ਕਛੁਕ ਦਿਨ ਜਾਇ।

ਇਹ ਤਾਂ ਹੈ ਪੁਰਾਣਕ ਗਾਥਾ (Allegory), ਭਾਵ ਸਿੱਖਿਆਦਾਇਕ ਕਹਾਣੀ, ਪਰ ਇਸਦਾ ਕੀ ਰਹੱਸ ਹੈ ? ਉੱਤਰ ਹੈ ਜੁ ਇਨ੍ਹਾਂ ਦੇ ਪਿਤਾ ਤੇ ਮਾਤਾ ਦੇ ਨਾਮ ਵੇਖੋ। ਇਨ੍ਹਾਂ ਤੋਂ ਸਭ ਕੁਝ ਪਤਾ ਲੱਗ ਜਾਵੇਗਾ ਜੁ ਵਾਸਦੇਵ ਦਾ ਕੀ ਭਾਵ ਹੈ। ਜੋ ਪਰਮਾਤਮਾ ਘਟਾਂ ਘਟਾਂ ਵਿੱਚ 'ਵਸਦਾ' ਹੈ ਉਹ ਹੈ ਵਾਸਦੇਵ, ਭਾਵ ਵਸਣ-ਵਾਲਾ-ਆਦਿ-ਦੇਵਤਾ ਯਾ ਪਰਮਾਤਮਾ। ਗੁਰੂ ਮਹਾਰਾਜ ਜੀ ਦਾ ਪਵਿਤ੍ਰ ਵਾਕ ਹੈ:-

ਵਾਸਦੇਵ ਜਲ ਥਲ ਮਹਿ ਰਵਿਆ।
ਗੁਰਪ੍ਰਸਾਦਿ ਵਿਰਲੈ ਹੀ ਗਵਿਯਾ।
ਵਾਸਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ।
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ।
(ਗਉੜੀ ਮਃ ੫)

ਭਾਵ ਵਾਸਦੇਵ ਹਿਰਦਿਆਂ ਵਿੱਚ ਵਸਣ ਵਾਲਾ ਪਰਮਾਤਮਾ ਹੈ। ਤੇ 'ਦੇਵਕੀ' ਕੀ ਹੈ ? ਦੇਵ-ਜਨਨੀ ਭਾਵ ਦੇਵਤਿਆਂ ਦੀ ਮਾਂ ਜੋ ਦੇਵ ਜਣਦੀ ਹੈ। ਇਹ ਦੋ ਨਾਮ ਪਰਮਾਤਮਾ (ਵਾਸਦੇਵ) ਅਤੇ ਮਹਾ-ਮਾਇਆ (ਦੇਵਕੀ) ਦੇ ਹਨ ਜੋ 'ਆਤਮਾ' ਰੂਪੀ ਕ੍ਰਿਸ਼ਨ ਨੂੰ ਜਣਦੇ ਹਨ। ਇਨ੍ਹਾਂ ਨੂੰ ਬੇੜੀਆਂ ਕਿਸ ਨੇ ਪਾਈਆਂ ਹਨ ? ਅਗਿਆਨ ਰੂਪੀ 'ਕੰਸ' ਨੇ ਜੋ ਨਿਰਮਲ-ਅੰਸ ਹੋ ਕੇ ਕਾਲਖ ਨਾਲ ਢਕਿਆ ਗਿਆ ਹੈ (ਕ-ਅੰਸ)। ਪਰ ਜਦ ਆਤਮਾ ਪ੍ਰਜਵਲਤ ਹੁੰਦਾ ਹੈ ਤਾਂ ਪਰਮਾਤਮਾ ਤੇ ਮਹਾ-ਮਾਈ ਦਾ ਗੁੱਝਾ ਭੇਦ ਆਪੇ ਲੱਭ ਜਾਂਦਾ ਹੈ, ਤੇ ਓਹ ਕੈਦ ਤੋਂ ਛੁੱਟ ਜਾਂਦੇ ਹਨ।

ਪਰ ਜਦ ਤੋੜੀ 'ਕੰਸ' (ਅਗਿਆਨ) ਹੈ ਤਦ ਤੋੜੀ

'ਆਤਮਾ' ਰੂਪੀ ਕ੍ਰਿਸ਼ਨ ਬਚ ਨਹੀਂ ਸਕਦਾ। ਤੁਸੀਂ ਪੁੱਛੋਗੇ ਜੁ 'ਕੰਸ' ਕਿਉਂ 'ਅਗਿਆਨ' ਹੈ ? ਵੇਖੋ ਉਸਦੀਆਂ ਦੋ ਵਹੁਟੀਆਂ ਕੌਣ ਹਨ ? ਉੱਤਰ ਹੈ **ਅਸੱਤ ਤੇ ਪ੍ਰਾਪਤੀ,** ਭਾਵ ਝੂਠ ਨੂੰ ਪਕੜਨਾ, ਤੇ ਅੰਦਰ ਪਾਈ ਜਾਣਾ। ਇਹ ਅਸਤ (ਝੂਠ) ਤੇ 'ਪ੍ਰਾਪਤੀ' ਵਾਲੀ ਬੁੱਧੀ ਦੋਵੇਂ 'ਕੰਸ' ਕਾਲੇ ਅੰਸ਼ ਦੀਆਂ ਸਾਥੀ ਹਨ। ਨਿਰਮਲ-ਅੰਸ਼ ਨਾਲ ਤਾਂ 'ਸਤ-ਭਾਮਾ' ਤੇ 'ਰਾਧਾ' ਆਦਿ ਹਨ।

ਕ੍ਰਿਸ਼ਨ ਨੂੰ ਉਪਜਣ ਵੇਲੇ ਨੰਦ ਤੇ ਯਸੋਧਾ ਕਿਉਂ ਲੈ ਜਾਂਦੇ ਹਨ ? ਇਸ ਦਾ ਉੱਤਰ ਬੜਾ ਡੂੰਘਾ ਹੈ। ਜੀਵ ਜੰਮਣ ਵੇਲੇ ਮਾਂ ਦੇ ਪੇਟ ਵਿੱਚ ਤਾਂ ਗਿਆਨਵਾਨ ਹੁੰਦਾ ਹੈ, ਪਰ ਜੰਮਣ ਤੇ ਝੱਟ ਹੀ ਮਾਇਆ ਉਸ ਨੂੰ ਅਪਣੇ ਵੱਸ ਕਰ ਲੈਂਦੀ ਹੈ, ਮਾਨੋ ਅਸਲੀ ਮਾਂ ਤੇ ਪਿਤਾ ਪਿੱਛੇ ਰਹਿ ਜਾਂਦੇ ਹਨ ਤੇ ਨਵੇਂ ਉਪਜ ਖਲੋਂਦੇ ਹਨ। ਪਰ ਕ੍ਰਿਸ਼ਨ ਰੂਪੀ 'ਆਤਮਾ' ਦੇ ਨਵੇਂ ਮਾਂ ਅਤੇ ਬਾਪ ਵੀ ਭੈੜੇ ਨਹੀਂ । ਨੰਦ ਕੌਣ ਹੈ ? ਉਹ ਜੋ 'ਅਨੰਦ' ਵਿੱਚ ਹੈ, ਤੇ ਯਸੋਧਾ ਓਹ ਜੋ 'ਆਤਮਾ' ਦਾ 'ਯਸ' ਗਾਉਂਦੀ ਹੈ। ਗੱਲ ਕੀ 'ਨੰਦ' ਅਤੇ 'ਯਸੋਧਾ' ਕੋਈ ਮਰਦ-ਜ਼ਨਾਨ ਨਹੀਂ ਹੋਏ ਜਿਨ੍ਹਾਂ ਨੇ ਕਿਸੇ ਬਾਲਕ ਕ੍ਰਿਸ਼ਨ ਨੂੰ ਪਾਲਿਆ ਹੋਵੇ। ਇੱਥੇ ਕੋਈ ਸੱਚੀ ਇਤਿਹਾਸਕ ਕਹਾਣੀ ਦਾ ਵਰਣਨ ਨਹੀਂ, ਇੱਥੇ ਤਾਂ ਬ੍ਰਹਮ ਗਿਆਨ ਦੀ ਇੱਕ ਸਿਖਿਆਦਾਇਕ ਕਹਾਣੀ (ਗਾਥਾ) ਦੱਸੀ ਜਾ ਰਹੀ ਹੈ। ਇਸੇ ਕਰਕੇ ਗੁਰੂ ਮਹਾਰਾਜ ਜੀ ਦਾ ਪਵਿੱਤ੍ਰ ਵਾਕ ਹੈ:-

'ਲਖ ਚਉਰਾਸੀਹ ਜੀਅ ਜੋਨਿ ਮਹਿ

ਭ੍ਰਮਤ ਨੰਦੁ ਬਹੁ ਥਾਕੇ ਰੇ ।
ਭਗਤਿ ਹੇਤਿ ਅਵਤਾਰੁ ਲੀਓ ਹੈ
ਭਾਗੁ ਬਡੋ ਬਪੁਰਾ ਕੋ ਰੇ ।
ਤੁਮ ਜੁ ਕਹਤ ਹਉ ਨੰਦ ਕਉ ਨੰਦਨੁ,
ਨੰਦ ਸੁ ਨੰਦਨੁ ਕਾਕੋ ਰੇ ।
ਧਰਨਿ ਅਕਾਸੁ ਦਸੋ ਦਿਸ ਨਾਹੀ
ਤਬ ਇਹੁ ਨੰਦ ਕਹਾ ਥੋ ਰੇ । ਰਹਾਉ ।
ਸੰਕਟਿ ਨਹੀ ਪਰੈ ਜੋਨਿ ਨਹੀ ਆਵੈ
ਨਾਮੁ ਨਿਰੰਜਨ ਜਾਕੋ ਰੇ ।
ਕਬੀਰ ਕੋ ਸੁਆਮੀ ਐਸੋ ਠਾਕੁਰੁ
ਜਾਕੈ ਮਾਈ ਨ ਬਾਪੋ ਰੇ ।

[ਗਉੜੀ ਕਬੀਰ ਜੀ]

ਇਸ ਅੰਤਮ ਵਾਕ ਵਿੱਚ ਦੱਸਿਆ ਹੈ ਜੁ ਇੱਥੇ ਉਸ 'ਕ੍ਰਿਸ਼ਨ' ਦਾ ਜ਼ਿਕਰ ਹੈ 'ਜਾ ਕੈ ਮਾਈ ਨ ਬਾਪੋ ਰੇ,' ਭਾਵ 'ਆਤਮਾ' ਦਾ ਜ਼ਿਕਰ ਹੈ ਨਾ ਕਿ ਕਿਸੇ ਗਵਾਲ ਬਾਲ ਦਾ। ਨੰਦ ਤਾਂ 'ਅਨੰਦ ਮਈ' ਅੰਸ ਹੈ ਜੋ ਚੋਰਾਸੀ ਲਖ ਜੀਆ ਜੂਨ ਵਿੱਚ ਫਿਰਦਾ ਹੈ, ਪਰ ਮਨੁੱਖਾ ਦੇਹੀ ਪਾਕੇ ਅਪਣੇ ਆਪ ਨੂੰ ਕੁਝ ਸਮਝਦਾ ਹੈ। ਜਦ 'ਨਾਮ' ਰੂਪੀ 'ਕ੍ਰਿਸ਼ਨ' ਉਸਦੇ ਅੰਦਰ ਉਗੰਵਦਾ ਹੈ ਤਦ ਉਸ ਨੂੰ ਪੂਰਨ ਅਨੰਦ ਹੁੰਦਾ ਹੈ; ਤਦ ਉਸਦਾ ਭਾਗ ਵੱਡਾ ਹੈ, ਪਹਿਲੋਂ ਨਹੀਂ । ਕਦ ? 'ਨਾਮ'-ਪ੍ਰਗਾਸ ਕ੍ਰਿਸ਼ਨ ਰੂਪੀ ਆਤਮਾ ਦੇ ਜੰਮਣ ਉਪਰ । ਜੇ ਅਸੀਂ ਆਖੀਏ, ਜੀ ਕ੍ਰਿਸ਼ਨ ਕਿਸੇ ਨੰਦ ਦਾ ਹੀ ਪੁੱਤਰ ਸੀ ਤਾਂ ਕਬੀਰ ਜੀ ਪੁੱਛਦੇ

ਹਨ; 'ਧਰਨ ਅਕਾਸ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ'। ਭਾਵ ਜਦ ਧਰਤੀ ਤੇ ਆਕਾਸ ਤੇ ਮਾਇਆ ਦਾ ਦਸ ਪਾਸਿਆਂ ਵਿੱਚ ਫੈਲਾਓ ਨਹੀਂ ਸੀ ਤਦ ਇਹ 'ਨੰਦ' ਕਿਥੇ ਸੀ ? ਉੱਤਰ ਹੈ ਜੁ ਇਸ ਤੋਂ ਪਤਾ ਲੱਗਦਾ ਹੈ ਜੁ ਇਹ ਵਰਣਨ ਕਿਸੇ ਮੁੰਡੇ ਤੇ ਉਸਦੇ ਬਾਪ ਦਾ ਨਹੀਂ। ਨਹੀਂ ਨਹੀਂ, ਇੱਥੇ ਤਾਂ ਨਿਰੰਕਾਰੀ ਪਿਤਾ (=ਨੰਦ-ਅਨੰਦ) ਦਾ ਤੇ ਉਸ ਦੇ ਪੁੱਤ੍ਰ ਦਾ ਹੈ ਜੋ ਜੂਨ ਵਿੱਚ ਪੈਂਦਾ ਹੀ ਨਹੀਂ, ਤੇ ਪੈ ਕੇ ਵੀ ਨਿਰਲੇਪ ਹੈ—(ਜੋਨਿ ਨਹੀ ਆਵੈ)। ਇਸ ਕਰਕੇ ਇਹ ਨਿਸਚਾ ਹੋਇਆ ਜੁ ਕੀ ਅਸਲੀ ਪਿਉ ਅਤੇ ਕੀ ਪਿਛਲੇ ਮਾਂ ਬਾਪ ਇਹ ਦੋਵੇਂ ਜੋੜੇ ਅਧਿਆਤਮਕ ਅਵਸਥਾ ਦੇ ਹਨ। ਜੋ ਇੰਵ ਨਹੀਂ ਜਾਣਦੇ ਉਹ 'ਕ੍ਰਿਸ਼ਨ'(ਆਤਮਾ)ਨੂੰ ਨਹੀਂ ਪੂਜਦੇ, ਓ ਬੁੱਤ-ਪ੍ਰਸਤੀ ਕਰਦੇ ਹਨ। ਗੁਰੂ ਮਹਾਰਾਜ ਜੀ ਨੇ ਇਸੇ ਕਰਕੇ ਅਪਣੀ ਪਵਿੱਤ੍ਰ ਬਾਣੀ ਦੁਆਰਾ ਘੜੀ ਘੜੀ ਇਹ ਚੇਤੇ ਕਰਵਾਇਆ ਹੈ ਜੁ 'ਕ੍ਰਿਸ਼ਨ' ਕੋਈ ਮੁੰਡਾ ਨਹੀਂ, ਉਹ ਤਾਂ ਨਿਰੰਕਾਰ ਦੇ ਪੁੱਤ੍ਰ ਆਤਮਾ ਦਾ ਦੂਜਾ ਨਾਮ ਹੈ। ਵੇਖੋ ਸਵਈਆਂ ਵਿੱਚ ਕੀ ਲਿਖਿਆ ਹੈ:—

ਕਵਲਨੈਨ ਮਧੁਰਬੈਨ ਕੋਟਿ ਸੈਨ ਸੰਗ ਸੋਭ
ਕਰਤ ਮਾ ਜਸੋਦ ਜਿਸਹਿ
ਦਹੀ ਭਾਤੁ ਖਾਹਿ ਜੀਉ ।
ਦੇਖਿ ਰੂਪੁ ਅਤਿ ਅਨੂਪੁ
ਮੋਹ ਮਹਾ ਮਗ ਭਈ ।
ਕਿੰਕਨੀ ਸਬਦ ਝਨਤਕਾਰ
ਖੇਲੁ ਪਾਹਿ ਜੀਉ ।
ਕਾਲ ਕਲਮ ਹੁਕਮੁ ਹਾਥਿ

ਕਹਉ ਕਉਨੁ ਮੇਟਿ ਸਕੈ
ਈਸੁ ਬੰਮੁ ਗ੍ਯਾਨੁ ਧ੍ਯਾਨੁ
ਧਰਤ ਹੀਐ ਚਾਹਿ ਜੀਉ ।

[ਸ॰ ੫]

ਭਾਵ ਇੱਥੇ ਕਿਸੇ ਮੁੰਡੇ ਦੇ ਲੱਕ ਤੜਾਗੀ ਨਾਲ ਬੱਧੀ ਟੱਲੀ ਯਾ ਘੁੰਘਰੂ ਦਾ ਜ਼ਿਕਰ ਨਹੀਂ । ਇਸ ਦਾ ਭਾਵ ਤਾਂ ਇਹ ਹੈ ਕਿ ਏਥੇ ਉਸ ਵਾਹਿਗੁਰੂ ਦਾ ਜ਼ਿਕਰ ਹੈ ਜਿਸਦੇ ਹੱਥ ਵਿੱਚ ਨਿੱਕੀ ਵੱਡੀ ਕਲਮ ਨਹੀਂ, ਸਗੋਂ ਉਹ ਕਲਮ ਹੈ ਜੋ 'ਕਾਲ' ਦੁਆਰਾ ਸਭ ਨੂੰ ਮਾਰਦੀ ਹੈ, ਜਿਸ ਨੂੰ ਹੁਕਮ ਹਾਸਲ ਹੈ—ਉਹ ਹੁਕਮ ਜੋ ਕੋਈ ਮੋੜ ਨਹੀਂ ਸਕਦਾ, ਜਿਸ ਨੂੰ ਈਸਰ, ਬ੍ਰਹਮਾ ਆਦਿ ਸਭ ਦੇਵਤੇ ਧਿਆਉਂਦੇ ਹਨ । ਇਹੋ ਤਾਂ ਨਿਰੰਕਾਰੀ-ਆਤਮਾ ਹੈ ! ਇਸ ਵਿੱਚੋਂ 'ਨਾਮ' ਦੀ ਮਧੁਰ ਧੁਨੀ ਉਠ ਰਹੀ ਹੈ ਜੋ ਅਨਹਤ, ਅਨਹਦ, ਅਟੁਟ ਹੈ, ਜਿਸ ਨੇ ਜਗਤ ਨੂੰ ਬਿਨ ਥੰਮਾਂ ਪਕੜ ਰੱਖਿਆ ਹੈ—(ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ); ਇਸ ਅਨੂਪਮ ਰੂਪ ਨੂੰ ਵੇਖ ਕੇ ਮਾਇਆ ਵੀ ਮੋਹੀ ਜਾਂਦੀ ਹੈ ਤੇ ਕੋਸ਼ਸ਼ ਕਰਦੀ ਹੈ ਕਿ ਇਸ ਕ੍ਰਿਸ਼ਨ ਭਾਵ ਆਤਮਾ ਨੂੰ ਦੁਨੀਆਂ ਦੀਆਂ ਚੀਜ਼ਾਂ (ਦਹੀ-ਭਾਤ) ਖੁਆ ਕੇ ਵੱਸ ਕਰ ਲਵਾਂ। ਭਾਵ ਇੱਥੇ ਦੁਨੀਆਂ ਦੀ ਯਸ਼ੋਧਾ-ਮਾਈ ਦਾ ਜ਼ਿਕਰ ਨਹੀਂ, ਇਹ ਤਾਂ ਇੱਕ ਪਾਸੇ ਮਾਇਆ (ਮਾਂ=ਯਸ਼ੋਧਾ) ਤੇ ਦੂਜੇ ਪਾਸੇ ਆਤਮਾ (ਕ੍ਰਿਸ਼ਨ) ਦੀ ਪਰਸਪਰ ਡੂੰਘੀ ਖੇਡ ਦੱਸੀ ਹੋਈ ਹੈ । ਇਸੇ ਵਾਹਿਗੁਰੂ ਦੀਆਂ ਅੱਖਾਂ ਕਵਲ ਵਰਗੀਆਂ ਹਨ (ਕਵਲਨੈਨ) ਤੇ ਹੁਕਮ ਰੂਪੀ ਕਾਨੂੰਨ ਮਾਨੋ ਮਧੁਰ ਬਚਨ (ਮਧੁਰ ਬੈਨ) ਹਨ । ਇਨ੍ਹਾਂ ਦੇ ਪਿੱਛੇ ਹੀ

ਤੇਤੀਸ ਕ੍ਰੋੜ ਦੇਵੀ ਦੇਵਤਿਆਂ ਦੀ ਫੌਜ ਹੈ (ਕੋਇਟਾ ਸੈਨ);ਨਹੀਂ ਤਾਂ ਕਿਸੇ ਮੁੰਡੇ ਪਿੱਛੇ ਦੁਨੀਆਂ ਨਹੀਂ ਲੱਗ ਟੁਰਦੀ।

ਹੋਰ ਵੇਖੋ ਕ੍ਰਿਸ਼ਨ ਜੀ ਨੂੰ ਮਾਖਣ ਚੋਰ ਆਖਦੇ ਹਨ:-

ਦੂਧ ਦਹੀ ਮਾਖਨ ਮਹੀ, ਛੋਡੈ ਨਹੀ ਬ੍ਰਿਜ ਮਾਂਝ।
ਐਸੀ ਚੋਰੀ ਕਰਤ ਹੈ, ਫਿਰਤ ਭੋਰ ਅਰ ਸਾਂਝ।

ਹੁਣ ਇਸ ਚੋਰੀ ਦਾ ਕੀ ਭਾਵ ਹੈ ? ਉੱਤਰ ਹੈ ਜੁ ਨਾ ਕੋਈ ਗੁਆਲ ਯਾ ਗੁੱਜਰ ਅਪਣੀ ਚੋਰੀ ਕਰਨ ਦੇਂਦੇ ਹਨ ਤੇ ਨਾ ਕਿਸੇ ਨੇ ਕੀਤੀ ਸੀ। ਇਹ ਤਾਂ ਬ੍ਰਹਮ-ਗਿਆਨ ਰੂਪੀ 'ਤੱਤ' ਦੀ ਅਭਲਾਸ਼ਾ ਯਾ 'ਚੋਰੀ' ਹੈ, ਜਿਹਾ ਕਿ ਕਬੀਰ ਜੀ ਨੇ ਲਿਖਿਆ ਹੈ:-

ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ।
ਸੰਤਹ ਮਾਖਨ ਖਾਇਆ ਛਾਛਿ ਪੀਐ ਸੰਸਾਰ।

[ਕਬੀਰ ਜੀ]

ਭਾਵ ਹੋਰ ਦੁਨੀਆਂ ਤਾਂ ਲੱਸੀ ਰੂਪੀ ਅਗਿਆਨ ਪੀਂਦੀ ਹੈ, ਪਰ ਕ੍ਰਿਸ਼ਨ ਰੂਪੀ ਭਗਤ ਜੋ ਆਤਮਾ ਦੇ ਰੂਪ ਹਨ ਓਹ 'ਮੱਖਣ'=ਤਤ ਖਾਂਦੇ ਹਨ। ਜੋ ਇਸ ਗੂੜ੍ਹਤਾਈ ਨੂੰ ਛੱਡ ਸੱਚ ਮੁੱਚ ਮੱਖਣ ਦੀ ਚੋਰੀ ਨੂੰ ਮੰਨਦੇ ਹਨ, ਓਹ ਸਚ ਦੇ ਮੈਦਾਨ ਤੋਂ ਨਿਕਲ ਝੂਠ ਦੇ ਟੋਏ ਵਿੱਚ ਫਸਦੇ ਹਨ।

ਫਿਰ ਵੇਖੋ ਕ੍ਰਿਸ਼ਨ ਮਹਾਰਾਜ ਬਾਬਤ ਲਿਖਿਆ ਹੈ ਜੁ ਓਹ ਮਿੱਟੀ ਖਾਂਦੇ ਸਨ; ਮਾਂ ਨੇ ਹੋੜਿਆ, ਤੇ ਜਦ ਮੂੰਹ ਅੱਡ ਕੇ ਵੇਖਿਆ ਤਾਂ ਸਾਰਾ ਤ੍ਰਿਭਵਨ ਨਜ਼ਰ ਆਇਆ। ਇਸ ਦਾ ਕੀ ਭਾਵ ਹੈ ? ਉੱਤਰ ਹੈ ਜੁ ਇਥੇ ਫਿਰ 'ਆਤਮਾ' ਵਿੱਚ ਤਿੰਨਾਂ ਦੁਨੀਆਂ ਦਾ ਹੋਣਾ ਦੱਸਿਆ ਹੈ। ਜਿਹਾ ਕਿ ਗੁਰੂ ਮਹਾਰਾਜ ਜੀ

ਦਾ ਪਵਿੱਤਰ ਵਾਕ ਹੈ:–

(੧) "ਤ੍ਰਿਭਵਣ ਮਹਿ 'ਜੋਤਿ' ਤ੍ਰਿਭਵਣ ਮਹਿ ਜਾਣਿਆ"
(ਆਸਾ ਮ: ੧)

(੨) ਤ੍ਰਿਭਵਣ ਜੋਤਿ ਰਹੇ ਲਿਵ ਲਾਈ।
ਸੁਰਿ ਨਰ ਨਾਥ ਸਚੇ ਸਰਣਾਈ।
(ਧਨਾਸਰੀ ਮ: ੧)

(੩) ਤ੍ਰਿਭਵਣ ਜੋਤਿ ਧਰੀ ਪਰਮੇਸਰਿ
ਅਵਰੁ ਨ ਦੂਜਾ ਭਾਈ ਹੇ।
(ਮਾਰੂ ਮ: ੧)

(੪) ਗਿਆਨ ਮਹਾ ਰਸੁ ਨੇਤ੍ਰੀ ਅੰਜਨੁ
ਤ੍ਰਿਭਵਣ ਰੂਪ ਦਿਖਾਇਆ।
(ਸੂਹੀ ਮ: ੧)

ਭਾਵ ਜਦ ਗੁਰੂ ਮਹਾਰਾਜ ਜੀ ਨੇ ਅੱਖਾਂ ਵਿੱਚ ਗਿਆਨ ਰੂਪੀ ਸੁਰਮਾ ਪਾਇਆ ਤਾਂ ਤਿੰਨੇ ਭਵਣ 'ਨਾਮ' ਵਿੱਚ ਪ੍ਰੋਤੇ ਹੋਏ ਭਾਸੇ। ਇਹ ਹੈ ਕ੍ਰਿਸ਼ਨ ਜੀ ਦੇ 'ਮੂੰਹ' ਵਿੱਚ ਤਿੰਨਾਂ ਭਵਣਾਂ ਦਾ ਦੇਖਣਾ। ਪਰ ਜੋ ਇਸ ਦੇ ਉਲਟ ਕਿਸੇ ਮੂੰਡੇ ਦੇ ਮੂੰਹ ਵਿੱਚ ਤਿੰਨ ਦੁਨੀਆਂ ਵੇਖਦੇ ਹਨ ਓਹ ਓਹੋ ਗਲਤੀ ਕਰਦੇ ਹਨ ਜੋ ਹਾਥੀ ਨੂੰ ਸੂਈ ਦੇ ਨੱਕੇ ਵਿੱਚ ਪਾਉਂਣਦੀ ਹੈ।

ਅੰਤ ਨੂੰ ਆਓ ਅਸੀਂ ਓਹ ਗਾਥਾ ਵੀਚਾਰੀਏ, ਜਦ ਕ੍ਰਿਸ਼ਨ ਨੂੰ ਮਾਤਾ ਨੇ ਇੱਕ ਊਖਲੀ (ਚੱਟੂ) ਨਾਲ ਰੱਸੀ ਨਾਲ ਬੰਨ੍ਹ ਛੱਡਿਆ ਸੀ। ਜਦ ਮਾਤਾ ਇਧਰ ਉਧਰ ਗਈ ਤਾਂ ਕ੍ਰਿਸ਼ਨ ਮਹਾਰਾਜ ਜੀ ਨੇ ਚੱਟੂ ਨੂੰ ਘਸੀਟ ਕੇ ਦੋ ਬੂਟੇ ਵੀ ਪੁੱਟ ਛੱਡੇ ਜਿਸ ਨੂੰ ਵੇਖ ਲੋਕੀਂ ਹੈਰਾਨ ਹੋ ਗਏ। ਇਸ ਦਾ ਕੀ ਭਾਵ ਹੈ?

ਉੱਤਰ ਲਈ ਵੇਖੋ ਸ੍ਰੀ ਭਾਗਵਤ। ਉਥੇ ਲਿਖਿਆ ਹੈ ਜੁ ਇਹ ਬੂਢੇ ਜੁਗਾਂ ਜੁਗਾਤਰਾਂ ਦੇ ਉਗੇ ਹੋਏ ਸਨ। ਹੁਣ ਸਿਆਣੇ ਪਾਠਕ ਜਾਣਦੇ ਹਨ ਜੁ ਬੂਟਿਆਂ ਦੀ ਉਮਰ ਸੈਂਕੜੇ ਯਾ ਹਜਾਰਾਂ ਸਾਲ ਤਾਂ ਹੁੰਦੀ ਹੈ ਪਰ 'ਯੁਗ'ਭਾਵ ਕ੍ਰੋੜਾਂ ਸਾਲ ਨਹੀਂ ਹੁੰਦੀ। ਤਾਂ ਪਤਾ ਲੱਗਾ ਜੁ ਇਹ ਕਹਾਣੀ ਵੀ ਹੋਰ ਕਹਾਣੀਆਂ ਵਾਂਙ ਰੋਚਕ ਹੈ। ਤੇ ਓਹ ਰੱਸੀ ਕੀ ਹੈ ਜੋ ਕ੍ਰਿਸ਼ਨ ਦੇ 'ਉਦਰ' (ਪੇਟ) ਉਪਰ ਸੀ? ਉੱਤਰ ਹੈ ਜੁ ਇਹ ਓਹ ਆਤਮਕ ਸ਼ਕਤੀ ਹੈ ਜਿਸਨੇ ਮਾਇਆ ਦੇ ਪੇਟ ਭਾਵ ਸੰਸਾਰ ਨੂੰ ਬੰਨ੍ਹ ਰੱਖਿਆ ਹੈ। ਇਸ ਕਰਕੇ ਸੱਚਾ 'ਦਮ+ਉਦਰ'=ਦਮੋਦਰ ਕੌਣ ਹੈ? ਆਤਮਾ, ਜਿਸ ਦੇ ਪੇਟ (ਉਦਰ) ਦੇ ਇਰਦ ਗਿਰਦ 'ਨਾਮ' ਰੂਪੀ ਰਜੂ ਯਾ ਰੱਸੀ (ਦਮ) ਹੈ। ਇਸੇ ਕਰਕੇ ਵਾਹਿਗੁਰੂ ਜੀ ਨੂੰ 'ਦਮੋਦਰ' ਆਖਦੇ ਹਨ:–

(੧) ਦਇਆਲ 'ਦਮੋਦਰੁ' ਗੁਰਮੁਖਿ ਪਾਈਐ।
(ਮਾਝ ਮ: ੫)

(੨) ਦਾਮੋਦਰ ਦਇਆਲ ਅਰਾਧਹੁ
ਗੋਬਿੰਦ ਕਰਤ ਸੋਹਾਵੈ।
[ਸਾਰੰਗ ਮ: ੫]

(੩) ਦਾਮੋਦਰ ਦਇਆਲ ਸੁਆਮੀ
ਸੰਤ ਜਨਾ ਧਨ ਮਾਲ।
ਨਾਨਕ ਜਾਚਿਕ ਦਰਸੁ ਪ੍ਰਭ ਮਾਗੈ
ਸੰਤ ਜਨਾ ਕੀ ਮਿਲੈ ਰਵਾਲ।
[ਬਿਲਾਵਲ ਮ: ੫]

ਭਾਵ ਇੱਕ ਵਾਹਿਗੁਰੂ ਹੀ ਅਪਣੀ ਸ਼ਕਤੀ ਨਾਲ, ਅਪਣੀ

ਗੁਝੜੀ-ਰਸੜੀ ਦਮ ਨਾਲ ਸੰਸਾਰ ਨੂੰ ਬੰਨ੍ਹ ਰੱਖਦਾ ਹੈ, ਦੂਜਾ ਹੋਰ ਕੋਈ ਨਹੀਂ। ਇਹ ਦੋ ਬੂਟੇ ਜੋ ਗਿਰਾਏ ਸਨ ਓਹ 'ਉਦਕਰਖ' ਤੇ 'ਆ-ਕਰਖ' ਭਾਵ 'ਉਤਪਤੀ' ਤੇ 'ਪਰਲੋ' ਸ਼ਕਤੀਆਂ ਹਨ ਜੋ 'ਕ੍ਰਿਸ਼ਨ' ਆਤਮਾ ਦੇ ਹੀ ਦੋ ਬਾਜ਼ੂ ਹਨ ਤੇ ਜੋ ਜੁਗਾਂ ਜੁਗਾਂਤਰਾਂ ਤੋਂ ਚਲੇ ਆਏ ਹਨ। ਹੋਰ ਭਿੰਨ ਬੂਟੇ ਕੋਈ ਨਹੀਂ।

ਤਾਂ ਨਿਸਚਾ ਹੋਇਆ ਜੁ ਸਾਰੀ ਬਾਲ ਲੀਲ੍ਹਾ ਇੱਕ ਗੁਝੜੀ ਗਾਥਾ ਹੈ, ਭਾਵ 'ਆਤਮਾ' ਦੀ ਕਹਾਣੀ ਹੈ ਨਾ ਕਿ ਕਿਸੇ ਅਣੋਖੇ ਮੁੰਡੇ ਦੀ। ਸਾਰਾ ਰਹੱਸ ਇਸ ਗੂੜ੍ਹਤਾ ਨੂੰ ਵਿਚਾਰਨ ਵਿੱਚ ਹੈ। ਜੋ ਸਿਮਰਨ ਦੁਆਰਾ ਅਪਣੀਆਂ ਨਿਜ ਅੱਖਾਂ ਨੂੰ ਨਹੀਂ ਖੋਲ੍ਹਦੇ ਉਹ ਇਸ 'ਭੇਦ' ਨੂੰ ਨਹੀਂ ਲਖਦੇ; ਯਥਾ:-

ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨੀ।
ਮਨਿ ਅੰਧੈ ਊਂਧੈ ਕਵਲਿ ਦਿਸਨਿ ਖਰੇ ਕਰੂਪ।
ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ।'
[ਮ: ੧]



# ੭

# ਅਕ੍ਰੂਰ ਆਦਿ ਕੌਣ ਹਨ ?

'ਊਧੋ ਅਕ੍ਰਰ ਬਿਦਰੁ ਗੁਣ ਗਾਵੈ
ਸਰਬ ਆਤਮ ਜਿਨਿ ਜਾਣਿਓ ।
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ
ਰਾਜੁ ਜੋਗ ਜਿਨਿ ਮਾਣਿਓ ।'

[ਸਵੈਯਾ ਮ: ੧]

ਸ੍ਰੀ ਭਾਗਵਤ ਵਿੱਚ ਇੱਕ ਅਨੋਖੀ ਕਥਾ ਕ੍ਰਿਸ਼ਨ ਜੀ ਦੇ ਭਗਤ ਅਕ੍ਰੂਰ ਜੀ ਦੀ ਹੈ। ਜਦ ਇਹ ਮਥਰਾ ਵਿੱਚ ਸਨ ਤਾਂ ਉਨ੍ਹਾਂ ਦੇ ਦਿਲ ਵਿੱਚ ਇੱਕ ਵਾਰੀ ਆਈ ਜੁ ਅਸਾਂ ਕੋਈ ਜਪ, ਤਪ, ਦਾਨ, ਪੁੰਨ ਨਹੀਂ ਕੀਤਾ, ਸਾਡੀ ਕੀਕਣ ਮੁਕਤੀ ਹੋਵੇਗੀ। ਜਦ ਕੰਸ ਨੇ ਅਕ੍ਰੂਰ ਜੀ ਨੂੰ ਆਖਿਆ ਕਿ ਜਾਕੇ ਕ੍ਰਿਸ਼ਨ ਮਹਾਰਾਜ ਨੂੰ ਬਿੰਦ੍ਰਾਬਨ ਤੋਂ ਮਥਰਾ ਲੈ ਆਓ, ਤਾਂ ਅਪਣੇ ਆਪ ਨੂੰ ਬੜਾ ਸੁਭਾਗਾ ਜਾਣ ਕੇ ਟੁਰ ਪਿਆ। ਰਸਤੇ ਵਿੱਚ ਉਹ ਸੋਚਦਾ ਸੀ ਜੁ ਸ਼ਾਇਦ ਕ੍ਰਿਸ਼ਨ ਜੀ ਮੈਨੂੰ ਕੰਸ ਦਾ ਜਾਸੂਸ ਯਾ ਏਲਚੀ ਨਾ ਸਮਝਣ। ਪਰ ਫਿਰ ਆਖਦਾ ਸੀ ਜੁ ਦਿਲੋਂ ਮਨੋ ਮੈਂ ਕ੍ਰਿਸ਼ਨ ਮਹਾਰਾਜ ਦਾ ਭਗਤ ਹਾਂ, ਤੇ ਉਹ ਦਿਲਾਂ ਦੀਆਂ ਜਾਣਨ ਵਾਲੇ ਹਨ, ਫਿਰ ਉਹ ਕਿਉਂ ਨਾ ਮੇਰੀ ਦਿਲ ਦੀ ਸਮਝਣਗੇ। ਇਸ ਤਰ੍ਹਾਂ ਸੋਚਾਂ ਵਿੱਚ ਗ਼ਲਤਾਨ ਅਕਰੂਰ ਜੀ ਬਿੰਦ੍ਰਾਬਨ ਵਿੱਚ ਆਏ। ਉਥੇ ਗੁਆਲ ਬਾਲਾਂ

ਨਾਲ ਖੇਡਦੇ ਕ੍ਰਿਸ਼ਨ ਜੀ ਮਿਲੇ। ਮਿਲਦੇ ਸਾਰ ਦੋਹਾਂ ਦੇ ਦਿਲ ਗੁਲਾਬ ਦੇ ਫੁੱਲ ਵਾਂਙ ਖਿੜ ਗਏ ਕਿਉਂਕਿ ਦੋਹਾਂ ਨੂੰ ਇੱਕ ਦੂਜੇ ਨਾਲ ਅੰਦਰੋ ਅੰਦਰ ਪ੍ਰੀਤੀ ਸੀ। ਜਦ ਕ੍ਰਿਸ਼ਨ ਮਹਾਰਾਜ ਜੀ ਨੇ ਅਕਰੂਰ ਨੂੰ ਵੇਖਿਆ ਤਾਂ ਆਦਰ ਭਾਉ ਕਰਕੇ ਮਥਰਾ ਵਿੱਚ ਅਪਣੇ ਪਿਤਾ ਤੇ ਮਾਤਾ ਦਾ ਹਾਲ ਤੇ ਹੋਰ ਯਾਦਵ ਬੰਸੀਆਂ ਦਾ ਹਾਲ ਪੁੱਛਣ ਲੱਗੇ। ਅਕਰੂਰ ਜੀ ਸੱਚੇ ਸਨ, ਉਨ੍ਹਾਂ ਨੂੰ ਕੰਸ ਦੀ ਖੁਸ਼ਾਮਦ ਮਨਜ਼ੂਰ ਨਹੀਂ ਸੀ। ਇਸ ਕਰਕੇ ਸੱਚ ਸੱਚ ਕਿਹਾ:-

ਜਬ ਤੇ ਕੰਸ ਮਧੁ ਪੁਰੀ ਭਯੋ।
ਤਬ ਤੇ ਸਭ ਹੀ ਕੋ ਦੁਖ ਦਯੋ।
ਪੂਛੇ ਕਹਾ ਨਗਰ ਕੁਸਲਾਤ।
ਪਰਜਾ ਦੁਖੀ ਹੋਤ ਹੈ ਗਾਤ।
ਜੌ ਲੌ ਹੈ ਮਥੁਰਾ ਮੇਂ ਕੰਸ।
ਤੌ ਲੌ ਕਹਾ ਬਚੇ ਯਦੁ ਵੰਸ।

ਇਹ ਦੁਰਘਟਨਾ ਤੇ ਅਪਣੀ ਮਾਤਾ ਪਿਤਾ ਦੀ ਬੰਦੀ ਦਾ ਹਾਲ ਸੁਣਕੇ ਕ੍ਰਿਸ਼ਨ ਮਹਾਰਾਜ ਅਕਰੂਰ ਨਾਲ ਟੁਰ ਪਏ। ਨੰਦ ਉਪਨੰਦ ਵੀ ਨਾਲ ਸਨ। ਜਦ ਗੋਪੀਆਂ ਕ੍ਰਿਸ਼ਨ ਮਹਾ-ਰਾਜ ਤੋਂ ਵਿਛੜੀਆਂ ਤਾਂ ਉਹ ਰੋ ਰੋ ਕੇ ਗੁੱਸਾ ਖਾਂਦੀਆਂ ਸਨ ਤੇ ਅਕਰੂਰ ਨੂੰ ਕ੍ਰਿਸ਼ਨ ਮਹਾਰਾਜ ਦੇ ਲੈ ਜਾਣ' ਉਪਰ ਅਨੇਕਾਂ ਤਾਹਨੇ ਮਾਰਦੀਆਂ ਸਨ, ਕਿਉਂਕਿ ਉਨ੍ਹਾਂ ਦੀ ਪ੍ਰੀਤ ਕਾਨ੍ਹ ਜੀ ਨਾਲ ਬੜੀ ਅਧਕ ਸੀ:-

ਯਹ ਅਕ੍ਰੂਰ ਕ੍ਰੂਰ ਹੈ ਭਾਰੀ।
ਜਾਨੀ ਕਛੂ ਨ ਪੀਰ ਹਮਾਰੀ।

ਹੋਯ ਕ੍ਰੂਰ ਕੁਟਿਲ ਮਤਿ ਹੀਨ।
ਕਯੋਂ ਦਾਹਤ ਅਬਲਾ ਅਧੀਨ।

ਗੱਲ ਕੀ, ਗੋਪੀਆਂ ਦੀ ਸੱਚੀ ਪ੍ਰੀਤੀ ਉਸ ਵੇਲੇ ਰੋ ਰੋ ਕੇ ਪੈਂਦੀ ਸੀ। ਪਰ ਕ੍ਰਿਸ਼ਨ ਜੀ ਦਾ ਹੁਣ ਮਥਰਾ ਵਿੱਚ ਜਾਣਾ ਜ਼ਰੂਰੀ ਸੀ, ਕਿਉਂਕਿ ਕੰਸ ਦੇ ਜ਼ੁਲਮ ਦਾ ਪਿਆਲਾ ਹੁਣ ਲਬਾਲਬ ਭਰ ਚੁੱਕਾ ਸੀ ਤੇ ਉਸ ਨੂੰ ਉਲਟਣ ਦੀ ਲੋੜ ਸੀ।

ਅਕਰੂਰ ਜੀ ਦੀ ਪ੍ਰੇਮਾ-ਭਗਤੀ ਕ੍ਰਿਸ਼ਨ ਜੀ ਵਾਸਤੇ ਬੜੀ ਡੂੰਘੀ ਸੀ, ਇਸ ਕਰਕੇ ਉਨ੍ਹਾਂ ਨੂੰ ਰਸਤੇ ਵਿੱਚ ਹੀ ਇੱਕ ਅਚੰਭਾ ਗੱਲ ਨਜ਼ਰ ਆਈ। ਕੀ ? ਉਹ ਨ੍ਹਾਉਣ ਵਾਸਤੇ ਜਮਨਾ ਜੀ ਅੰਦਰ ਗਏ । ਕ੍ਰਿਸ਼ਨ ਮਹਾਰਾਜ ਕੰਢੇ ਉਪਰ ਰਥ ਵਿੱਚ ਬੈਠੇ ਸਨ। ਅਕ੍ਰੂਰ ਜੀ ਕੀ ਦੇਖਦੇ ਹਨ ਜੁ ਉਹੋ ਰਥ ਕ੍ਰਿਸ਼ਨ ਜੀ ਸਮੇਤ ਉਨ੍ਹਾਂ ਨੂੰ ਜਮਨਾ ਜੀ ਵਿੱਚ ਸਾਖਿਆਤ ਨਜ਼ਰ ਆ ਰਿਹਾ ਹੈ। ਕਦੀ ਉਹ ਬਾਹਰਲੇ ਰਥ ਨੂੰ ਤੱਕਦੇ ਹਨ ਤੇ ਕਦੀ ਅੰਦਰਲੇ ਨੂੰ, ਪਰ ਕ੍ਰਿਸ਼ਨ ਜੀ ਦੋਵੇਂ ਜਗ੍ਹਾਂ ਹਾਜ਼ਰ ਹਨ। ਵੇਖਕੇ ਉਹ ਆਖਣ ਲੱਗੇ:—

ਕਰੋ ਅਚੰਭੋ ਹਿਯੇ ਵਿਚਾਰਿ।
ਵੇ ਰਥ ਊਪਰ ਦੂਰ ਮੁਰਾਰਿ।
ਬੈਠੇ ਦੋਊ ਬੜ ਕੀ ਛਾਂਹਿ।
ਤਿਨ ਹੀ ਕੋ ਦੇਖੋਂ ਜਲ ਮਾਂਹ।
ਬਾਹਰ ਭੀਤਰ ਭੇਦ ਨ ਲਹੋਂ।
ਸਾਚੋ ਰੂਪ ਕੌਣਸੋ ਕਹੋਂ।

ਇਸ ਅਚੰਭਾ-ਦਰਸ਼ਨ ਦਾ ਕੀ ਭਾਵ ਹੈ? ਉੱਤਰ ਲਈ ਵਿਚਾਰੋ ਜੁ ਅਕਰੂਰ ਕੌਣ ਹੈ। ਅਕਰੂਰ ਕਰੂਰ ਅੱਖਰ ਦਾ ਉਲਟ

ਹੈ ਅ+ਕਰੂਰ। ਹੁਣ ਕਰੂਰ ਦਾ ਭਾਵ ਹੈ ਤੁੰਦੀ, ਬੇਰਹਿਮੀ, ਕੁਟਲਤਾ। ਇਸ ਕਰਕੇ ਅਕਰੂਰ ਦਾ ਭਾਵ ਹੈ ਸਹਨ-ਸ਼ੀਲਤਾ, ਸ਼ਾਂਤੀ-ਸੁਭਾਵ, ਪਵਿੱਤਰਤਾ। ਇਸੇ ਕਰਕੇ ਇਸ ਨੂੰ ਕ੍ਰਿਸ਼ਨ ਰੂਪੀ 'ਆਤਮਾ' ਦਾ 'ਚਾਚਾ' ਕਰਕੇ ਦੱਸਿਆ ਹੈ। ਗੱਲ ਕੀ ਜਿੱਥੇ ਸਹਨ ਸ਼ੀਲਤਾ, ਪਵਿੱਤਰਤਾ, ਸ਼ਾਂਤੀ ਹੈ ਉਥੇ 'ਆਤਮਾ' ਇੰਵ ਭਾਸਦਾ ਹੈ ਜੀਕਣ ਸ਼ੀਸ਼ੇ ਵਿੱਚ ਮੂੰਹ ਦਿਸਦਾ ਹੈ:—

(੧) ਭੋਗੀ ਕਉ ਦੁਖ ਰੋਗ ਵਿਆਪੈ।
ਘਟਿ ਘਟਿ ਰਵਿ ਰਹਿਆ ਪ੍ਰਭ ਜਾਪੈ।
(ਬਸੰਤ ਮ: ੫)

(੨) ਗੁਰ ਪਰਮੇਸੁਰ ਸਗਲ ਨਿਵਾਸ।
ਘਟਿ ਘਟਿ ਰਵਿ ਰਹਿਆ ਗੁਣਤਾਸ।

(੩) ਸੇ ਵਡ ਭਾਗੀ ਜਿਨੀ ਏਕੋ ਜਾਤਾ।
ਘਟਿ ਘਟਿ ਵਸਿ ਰਹਿਆ ਜਗ ਜੀਵਨੁ ਦਾਤਾ।
[ਮਾਰੂ ਮ: ੩]

ਭਾਵ ਓਹ ਆਤਮਾ ਤਾਂ ਘਟ ਘਟ ਵਿੱਚ ਵਸਦਾ ਹੈ, ਪਰ ਕ੍ਰੂਰ ਰੂਪੀ ਕਾਲਖ ਉਸ ਨੂੰ ਛੁਪਾਈ ਰੱਖਦੀ ਹੈ। ਜਦ ਇਹੋ ਕ੍ਰੂਰ (ਤੁੰਦੀ, ਕ੍ਰੋਧ) ਅਕ੍ਰੂਰ (ਸ਼ਾਂਤੀ-ਸਫ਼ਾਈ) ਵਿੱਚ ਬਦਲੀ ਤਾਂ ਦਿੱਲ ਦਾ ਸ਼ੀਸ਼ਾ ਸਫ਼ਾ ਹੋਣ ਉਪਰ 'ਆਤਮਾ' ਪ੍ਰਤੱਖ ਭਾਸਦਾ ਹੈ। ਇਸ ਕਰਕੇ 'ਜਮਨਾ' ਵਿੱਚ 'ਕ੍ਰਿਸ਼ਨ' ਜੀ ਦਾ ਅਕ੍ਰੂਰ ਨੂੰ ਨਜ਼ਰ ਆਉਣਾ ਇੱਕ ਅਲੰਕਾਰ ਹੈ ਜੋ ਸਾਨੂੰ ਦੱਸਦਾ ਹੈ ਕਿ ਨਿਮ੍ਰਤਾ, ਗਰੀਬੀ ਤੇ ਸਫ਼ਾਈ ਆਉਣ ਉਪਰ ਮਨ ਜਮਨਾ ਵਾਂਙ ਨਿਰਮਲ ਹੋ ਕੇ 'ਆਤਮਾ' ਨੂੰ ਪ੍ਰਤੱਖ ਦੱਸਦਾ ਹੈ। 'ਅਕਰੂਰ' ਵਿੱਚ ਨਿਰਮਲਤਾ ਕਦ ਆਈ ਸੀ? ਜਦ ਓਹ ਮਥੁਰਾ

ਤੋਂ ਟੁਰ ਕੇ ਬਿੰਦ੍ਰਾਬਨ ਆਏ ਸਨ ਤੇ ਰਸਤੇ ਵਿੱਚ ਸੋਚਦੇ ਸਨ ਜੁ ਸਾਡੇ ਵਿੱਚ ਕੋਈ ਗੁਣ ਨਹੀਂ, ਸਭੇ ਔਗਣ ਹਨ। ਇਸ ਗਰੀਬੀ ਭਾਵ ਤੇ ਅੱਪੜਨ ਪਰ ਕ੍ਰਿਸ਼ਨ ਰੂਪੀ ਆਤਮਾ ਦੇ ਅਪਣੇ ਆਪ ਦਰਸ਼ਨ ਹੁੰਦੇ ਹਨ, ਤੇ ਇਹੋ ਹੀ ਇਸ ਵਾਰਤਾ ਦਾ ਰਹੱਸ ਹੈ। ਇਸੇ ਕਰਕੇ ਗੁਰੂ ਵਾਕ ਹੈ:-

"ਉਧੋ ਅਕ੍ਰੂਰ ਬਿਦਰ ਗੁਣ ਗਾਵੈ,
'ਸਰਬ ਆਤਮ ਜਿਨਿ ਜਾਣਿਓ'।"

ਇਥੇ ਦਰਸ਼ਨ 'ਆਤਮਾ' ਦੇ ਹਨ (ਸਰਬ ਆਤਮ ਜਿਨਿ ਜਾਣਿਓ)—ਜੋ ਆਤਮਾ ਜਲ ਥਲ, ਵਣ ਤ੍ਰਿਣ ਵਿਚ ਰਵ ਰਹਿਆ ਹੈ, ਨਾ ਕਿ ਕਿਸੇ ਖਾਸ ਵਿਅਕਤੀ ਦੇ ਜਿਸ ਨੂੰ ਕ੍ਰਿਸ਼ਨ ਜੀ ਆਖਦੇ ਹਨ। ਇਥੇ ਇਤਿਹਾਸਕ ਵਾਰਤਾ ਨਹੀਂ, ਅਧਿਆਤਮਕ ਹੈ।

ਪਰ ਤੁਸੀਂ ਪੁੱਛੋਗੇ ਜੁ ਇਸ ਅਧਿਆਤਮਕ ਕਥਾ ਦਾ ਹੋਰ ਕੀ ਸਬੂਤ ਹੈ। ਉਤਰ ਹੈ ਜੁ ਵੇਖੋ ਮਥਰਾ ਦੇ ਜਾਣ ਜਾਣ ਵਿੱਚ ਰਸਤੇ ਵਿੱਚ ਉਨ੍ਹਾਂ ਨੂੰ ਹੋਰ ਕੌਣ ਮਿਲਦੇ ਹਨ, ਤੇ ਜੋ 'ਹਸਤੀਆਂ' ਮਿਲਦੀਆਂ ਹਨ, ਉਨ੍ਹਾਂ ਦਾ ਤਤ੍ਵ-ਭਾਵ ਕੀ ਹੈ। ਸ੍ਰੀ ਭਾਗਵਤ ਵਿੱਚ ਇਥੇ ਪਹੁੰਚ ਕੇ ਤਿੰਨ ਚਾਰ ਖਾਸ ਪ੍ਰਾਣੀਆਂ ਦਾ ਜ਼ਿਕਰ ਹੈ ਜਿਨ੍ਹਾਂ ਨੂੰ ਖਾਸ ਚੇਤੇ ਰੱਖਣਾ ਚਾਹੀਦਾ ਹੈ—

(੧) ਸਭ ਤੋਂ ਪਹਿਲਾਂ ਤਾਂ **'ਧੋਬੀ'** ਮਿਲਿਆ ਜੋ ਕੰਸ ਦੇ ਕਪੜੇ ਧੋ ਕੇ ਆ ਰਿਹਾ ਸੀ। ਕ੍ਰਿਸ਼ਨ ਮਹਾਰਾਜ ਜੀ ਨੇ ਉਸ ਨੂੰ ਆਖਿਆ ਜੁ ਸਾਰੇ ਕਪੜੇ ਸਾਨੂੰ ਦੇ ਦਿਓ ਤਾਂ ਜੁ ਸਾਡੇ ਮੁੰਡੇ ਪਾਉਣ:-

'ਹਮਕੋ ਉਜਲ ਕਪਰਾ ਦੇਹੁ।
ਰਾਜਹਿ ਮਿਲਿ ਆਵੈਂ ਫਿਰ ਲੇਹੁ।'

ਪਰ ਧੋਬੀ ਨੇ ਕਪੜੇ ਨਾ ਦਿੱਤੇ ਤਾਂ ਕ੍ਰਿਸ਼ਨ ਮਹਾਰਾਜ ਨੇ ਜ਼ੋਰੀ ਖੋਹ ਲਏ। ਇਸ ਦਾ ਕੀ ਭਾਵ ਹੈ ? ਉੱਤਰ ਹੈ ਜੁ 'ਧੋਬੀ' ਹੀ ਤਾਂ ਓਹ ਪ੍ਰਾਣੀ ਹੈ ਜੋ ਸਾਡੀ ਮੈਲ ਧੋਂਦਾ ਹੈ। ਯਥਾ ਗੁਰੂ ਵਾਕ:-

"ਧੋਬੀ ਧੋਵੈ ਬਿਰਹ ਬਿਰਾਤਾ।
ਹਰਿ ਚਰਨ ਮੇਰਾ ਮਨ ਰਾਤਾ।"

[ਬਸੰਤ ਨਾਮਦੇਵ ਜੀ]

ਭਾਵ ਜੇ ਸਾਨੂੰ ਗੁਰੂ ਰੂਪੀ 'ਧੋਬੀ' ਮਿਲ ਜਾਵੇ ਤਾਂ ਉਹ ਸਾਡੀ ਮਲੀਨ ਬੁੱਧੀ ਨੂੰ ਧੋ ਦੇਂਦਾ ਹੈ। ਕਦ ? ਤਦ ਜਦ ਸਾਡਾ ਮਨ ਸੰਸਾਰ ਵੱਲੋਂ ਉਪਰਾਮ ਹੋ ਜਾਂਦਾ ਹੈ। ਫਿਰ ਸਾਡਾ ਮਨ ਅੱਛੀ ਤਰ੍ਹਾਂ ਵਾਹਿਗੁਰੂ ਜੀ ਵਿੱਚ ਰਮ ਜਾਂਦਾ ਹੈ, ਤੇ ਵਾਹਿਗੁਰੂ ਦੀ ਸ਼ਰਨ ਵਿੱਚ ਪੂਰਾ ਤਰ੍ਹਾਂ ਆਉਂਦਾ ਹੈ। ਇਸ ਕਰਕੇ ਲੋੜ ਹੈ 'ਧੋਬੀ' ਰੂਪੀ ਬਿਰਹੋਂ ਦੀ ਤਾਂ ਜੁ ਸਾਡੀ ਮਲੀਨ ਬੁੱਧੀ ਨੂੰ ਨਿਰਮਲ ਕੀਤਾ ਜਾਵੇ। ਇਸ ਕਰਕੇ ਇਹ ਪਹਿਲੋਂ ਹੀ ਆ ਮਿਲਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਜੁ ਮੁੰਡੇ ਪਹਿਲੋਂ ਸਿੱਧੇ ਪੁੱਠੇ ਕਪੜੇ ਪਾਉਂਦੇ ਹਨ ਜਿਸ ਕਰਕੇ ਕ੍ਰਿਸ਼ਨ ਜੀ ਹਸਦੇ ਹਨ:-

'ਬਸਨ ਭੇਦ ਜਾਨੇ ਨਹੀਂ, ਹਸਤ ਕ੍ਰਿਸ਼ਨ ਮਨ ਮਾਂਹ।'

ਇਨ੍ਹਾਂ ਕਪੜਿਆਂ ਦੇ ਪਾਉਣ ਵਿੱਚ ਵੀ ਭੇਦ ਹੈ ਜੋ ਅੱਗੇ ਵਿਚਾਰਾਂਗੇ।

(੨) ਜਦ ਹੋਰ ਅਗਾਂਹ ਵਧਦੇ ਹਨ ਤਾਂ ਉਨ੍ਹਾਂ ਨੂੰ ਇੱਕ ਦਰਜ਼ੀ (ਸੂਜੀ) ਆ ਮਿਲਦਾ ਹੈ। ਉਹ ਵੀ ਕੰਸ ਦੇ ਕਪੜੇ

ਬਣਾਉਂਦਾ ਸੀ । ਪਰ ਹੁਣ ਕ੍ਰਿਸ਼ਨ ਜੀ ਨਾਲ ਆ ਮਿਲਦਾ ਹੈ, ਤੇ ਚੁਣ ਚੁਣ ਕੇ ਕਪੜੇ ਉਨ੍ਹਾਂ ਨੂੰ ਦੇਂਦਾ ਹੈ। ਇਸ ਦਾ ਕੀ ਭਾਵ ਹੈ ? ਉੱਤਰ ਹੈ ਜੁ 'ਧੋਬੀ' ਤਾਂ ਮੈਲ ਦੂਰ ਕਰਨ ਵਾਲਾ 'ਬਿਰਹੋਂ' ਸੀ, ਹੁਣ ਚਿੱਟੇ ਕਪੜੇ ਨੂੰ ਸੀੜਨ ਲਈ ਦਰਜ਼ੀ ਆ ਗਿਆ। ਉਹ ਦੂਜੇ-ਭਾਵ ਨੂੰ ਕੱਟ ਕੱਟ ਕੇ ਏਕਤਾ ਦੇ ਕਪੜੇ ਸੀੜਦਾ ਹੈ। ਇਸੇ ਕਰਕੇ ਪਵਿੱਤ੍ਰ ਗੁਰ ਵਾਕ ਹੈ:-

'ਮਨੁ ਮੇਰੋ ਗਜੁ ਜਿਹਵਾ ਮੇਰੀ ਕਾਤੀ।
ਮਪਿ ਮਪਿ ਕਾਟਉ ਜਮ ਕੀ ਫਾਸੀ।
ਰਾਗਨਿ ਰਾਗਉ ਸੀਵਨਿ ਸੀਵਉ।
ਰਾਮ ਨਾਮ ਬਿਨੁ ਘਰੀਅ ਨ ਜੀਵਉ।'

ਭਾਵ ਮਨ ਮੇਰਾ ਮਿਣਨ ਵਾਲਾ ਗਜ ਹੈ, ਤੇ ਰਸਨਾ ਮੇਰੀ ਕੈਂਚੀ ਹੈ, ਇਨ੍ਹਾਂ ਨਾਲ ਮੈਂ ਮਿਣ ਮਿਣ ਕੇ ਜਮ ਦੀ ਫਾਹੀ ਕੱਟਦਾ ਹਾਂ, ਭਾਵ ਵਾਹਿਗੁਰੂ ਜੀ ਨਾਲ ਜੋ ਮੇਰੀ ਭਿੰਨਤਾ ਹੈ, ਉਸ ਨੂੰ ਕੱਟਦਾ ਹਾਂ। ਫਿਰ ਮਨ ਰੂਪੀ ਕਪੜੇ ਨੂੰ ਨਾਮ ਰੂਪੀ ਰੰਗਲੀ ਮੱਟੀ ਵਿੱਚ ਰੰਗਦਾ ਹਾਂ ਤੇ ਲਿਵ ਰੂਪੀ 'ਸੂਈ' ਨਾਲ ਵਾਹਿਗੁਰੂ ਜੀ ਨਾਲ ਅਭੇਦਤਾ ਸੀੜਦਾ ਹਾਂ, ਤਾਂ ਜੁ ਮੇਰਾ ਮਨ ਲਾਲ ਚਲੂਲੇ ਰੰਗ ਵਿੱਚ ਰੰਗਿਆ ਜਾਵੇ, ਤੇ ਵਾਹਿਗੁਰੂ ਜੀ ਨਾਲ ਅਭੇਦ ਹੋ ਜਾਵੇ। ਬੱਸ ਇਹੋ ਕੰਮ 'ਦਰਜ਼ੀ' ਦਾ ਹੈ— ਜੋ ਫਟੇ ਹੋਏ ਕਪੜਿਆਂ ਨੂੰ ਸੀੜੇ। ਇਹ ਜੋ ਦਰਜ਼ੀ ਕ੍ਰਿਸ਼ਨ ਜੀ ਨੂੰ ਮਿਲਿਆ ਸੀ, ਉਹ ਮਨ ਰੂਪੀ ਜਗਿਆਸੂ ਨੂੰ ਆਤਮਾ ਰੂਪੀ 'ਕ੍ਰਿਸ਼ਨ' ਨਾਲ ਜੋੜਦਾ ਹੈ। ਨਹੀਂ ਤਾਂ ਹੋਰ ਦਰਜ਼ੀ ਯਾ ਧੋਬੀ ਦਾ ਇੱਥੇ ਉਚੇਚੇ ਲਿਆਉਣਾ ਕੋਈ ਮਾਅਨੇ ਨਹੀਂ ਰੱਖਦਾ।

(੩) ਇਨ੍ਹਾਂ ਦੇ ਪਿੱਛੋਂ ਸੁਦਾਮਾ ਨਾਮੀ ਇੱਕ ਮਾਲੀ

ਆਉਂਦਾ ਹੈ। ਭਾਵੇਂ ਉਹ ਕੰਸ ਦਾ ਮਾਲੀ ਸੀ ਪਰ ਉਹ ਵੀ ਹੁਣ ਕ੍ਰਿਸ਼ਨ ਜੀ ਨਾਲ ਮਿਲਕੇ ਬਨਮਾਲਾ ਆਦੀ ਹਾਰ ਉਨ੍ਹਾਂ ਦੇ ਗਲ ਪਾਉਂਦਾ ਹੈ:-

'ਤਹਾਂ ਸੁਦਾਮਾ ਮਾਲੀ ਆਯੋ।
ਆਦਰ ਕਰ ਅਪਨੇ ਘਰ ਲ੍ਯਾਯੋ।
ਸਬ ਹੀ ਕੋ ਮਾਲਾ ਪਹਰਾਈ।
ਮਾਲੀ ਕੇ ਘਰ ਭਈ ਬਧਾਈ।'

ਇਹ ਮਾਲੀ ਹੈ ਜੋ ਸਾਡੇ ਛਿਦ੍ਰ ਕੱਢਕੇ ਸਾਡੇ ਗਲ ਵਿੱਚ ਗੁਣਾਂ ਦੇ ਹਾਰ ਪਾਉਂਦਾ ਹੈ। ਯਥਾ ਸ੍ਰੀ ਗੁਰੂ ਵਾਕ:-

'ਮਾਲੀ ਕੇ ਘਰ ਕੇਲ ਆਛੈ ਕੇਲ ਬੇਲ੍ਹ ਤੇਲ ਗੋ।
ਸੰਤਾ ਮਧੇ ਗੋਬਿੰਦ ਆਛੈ ਗੋਕਲ ਮਧੇ ਸਿਆਮ ਗੋ।'

[ਟੋਡੀ ਨਾਮਦੇਵ ਜੀ]

ਭਾਵ ਗੋਕਲ ਵਿੱਚ ਕ੍ਰਿਸ਼ਨ ਸੋਭਦੇ ਹਨ, ਉਨ੍ਹਾਂ ਦੇ ਹੀ ਗਲ ਹਾਰ ਸੋਭਦੇ ਹਨ। ਜੋ ਮਾਲਣ 'ਜਾਗਤ-ਜੋਤ' ਆਤਮਾ ਨੂੰ ਛੱਡ ਪੱਥਰਾਂ ਨੂੰ ਪੂਜਦੀ ਹੈ ਉਹ ਭੁੱਲੀ ਹੈ:-

'ਭੂਲੀ ਮਾਲਨੀ ਹੈ ਏਉ।
ਸਤਿਗੁਰ ਜਾਗਤਾ ਹੈ ਦੇਉ।
ਮਾਲਿਨਿ ਭੂਲੀ ਜਗੁ ਭੁਲਾਨਾ
ਹਮ ਭੁਲਾਨੇ ਨਾਹਿ।'

[ਕਬੀਰ ਜੀ ਆਸਾ]

ਜਦ ਇਹ ਮਾਲਣ ਕੰਸ ਨੂੰ ਛੱਡ ਕ੍ਰਿਸ਼ਨ= 'ਆਤਮਾ' ਨੂੰ ਹਾਰ ਪਾਉਣ ਲਗ ਪਈ ਤਾਂ ਇਹ ਵੀ ਧੰਨ ਧੰਨ ਹੋ ਗਈ। ਧਬੀ ਕੀ ਸੀ ? ਬਿਰਹੋਂ। ਦਰਜ਼ੀ ਕੀ ਸੀ ? ਇਹ ਜੋਤ:-

ਜੁਗਤੀ ਹੈ, ਭਾਵ ਸਿਮਰਨ-ਸੱਤਾ ਜੋ ਸਾਨੂੰ ਵਾਹਿਗੁਰੂ ਜੀ ਨਾਲ ਜੋੜਦੀ ਹੈ। ਮਾਲੀ ਕੌਣ ਹੈ ਜੋ ਸਾਡੇ ਗਲ ਹਾਰ ਪਾਉਂਦਾ ਹੈ ? ਇਹ 'ਸ਼ੋਭਾ' ਰੂਪੀ ਫੂਲ ਮਾਲਾ ਵੇਚਣ ਵਾਲਾ ਹੈ।

( ੪ ) ਹੋਰ ਅਗਾਂਹ ਚਲੋ। ਫਿਰ ਇੱਕ 'ਕੁਬਜਾ' ਮਾਲਣ ਮਿਲਦੀ ਹੈ ਜੋ ਕੰਸ ਨੂੰ ਚੋਆ-ਚੰਦਨ ਆਦਿ ਲੇਪ ਲਾਉਂਦੀ ਹੈ। ਇਹ ਕੌਣ ਹੈ ? ਇਹ ਮਲੀਨ ਬੁੱਧੀ ਹੈ ਜਿਸਨੂੰ ਮਲੀਨਤਾ ਦਾ 'ਕੁੱਬ' ਹੈ। ਜਦ ਇਹ ਮੈਲੇ-ਐਸ (ਕੰਸ) ਨੂੰ ਛੱਡ ਕ੍ਰਿਸ਼ਨ ਜੀ ਨਾਲ ਅਭੇਦ ਹੋ ਜਾਂਦੀ ਹੈ ਤਾਂ ਇਹ 'ਕੁਬਜਾ' ਨਹੀਂ ਰਹਿੰਦੀ, ਇਹ ਬ੍ਰਹਮ-ਬ੍ਰਿਤੀ ਵਿੱਚ ਬਦਲ ਜਾਂਦੀ ਹੈ, ਜਿਸ ਨੂੰ ਕ੍ਰਿਸ਼ਨ ਜੀ ਡਾਢਾ ਪਿਆਰ ਕਰਦੇ ਹਨ। ਇਤਨਾ ਪਿਆਰ ਜੁ ਗੋਪੀਆਂ ਵੀ ਪਿੱਛੇ ਰਹਿ ਜਾਂਦੀਆਂ ਹਨ:-

'ਧਨ ਧਨ ਕੁਬਜਾ ਤੇਰੋ ਭਾਗ।
ਜਾ ਕੋ ਕ੍ਰਿਸਨਾ ਦੀਯੋ ਸੁਹਾਗ।'

'ਕੰਸ' ਨਾਲ ਯੁਧ ਕਰਨ ਵੇਲੇ ਖਾਸ ਕਰਕੇ ਇਨ੍ਹਾਂ ਚਵਾਂ ਦਾ ਰਾਹ ਵਿੱਚ ਮਿਲਣਾ ਖਾਸ ਅਰਥ ਰੱਖਦਾ ਹੈ। ਕਿਉਂ ਨਾ ਅਮੀਰ, ਵਜ਼ੀਰ, ਸੈਨਾਪਤ, ਤੇ ਹੋਰ ਸ਼ਹਿਰੀ ਮਿਲੇ ? ਇਨ੍ਹਾਂ ਚਵਾਂ ਨੂੰ ਚੁਣਨ ਦਾ ਭਾਵ ਇਹ ਹੈ ਜੁ ਇਹ ਚਾਰੇ ਵਿਅਕਤੀਆਂ (ਹਸਤੀਆਂ) ਸਾਰੀਆਂ ਅਧਿਆਤਮਕ ਹਨ। ਇਹ ਮਲੀਨ ਬ੍ਰਿਤੀਆਂ ਨੂੰ ਸ਼ੁੱਧ ਕਰਨ ਦੀਆਂ ਜੁਗਤੀਆਂ ਹਨ—ਬਿਰਹੋਂ, ਸਿਮਰਨ, ਸ਼ੋਭਾ ਰਸ ਤੇ ਬੁੱਧੀ। ਜਦ ਇਹ ਵੱਸ ਹੋ ਜਾਂਦੀਆਂ ਹਨ, ਤਾਂ ਕ੍ਰਿਸ਼ਨ ਮਹਾਰਾਜ ਸਤ ਦਾ ਧਨੁੱਖ ਲੈ ਕੇ ਕੰਸ ਨੂੰ ਜਾ ਕੇਸਾਂ ਤੋਂ ਪਕੜਦੇ ਹਨ—

''ਧਣਖੁ ਚੜਾਇਓ 'ਸਤ' ਦਾ ਜਸ ਹੰਦਾ ਬਾਣੁ।

ਕਲਿ ਵਿਚਿ ਧੂਅੰਧਾਰੁ ਸਾ ਚੜਿਆ ਰੈ ਭਾਣੁ ।"

ਭਾਵ ਸਤ ਦਾ 'ਧਣਖ' ਹੈ ਜੋ ਵੀਚਾਰ ਦੁਆਰਾ ਖਿੱਚ ਕੇ ਨਸ਼ਾਨੇ ਉਪਰ ਮਾਰੀਦਾ ਹੈ, ਤੇ 'ਕੰਸ' ਦੀ ਧੂੰਆਂ ਧਾਰ ਅੰਧੇਰੀ ਨੂੰ ਦੂਰ ਕਰੀਦਾ ਹੈ।

ਤਾਂ ਨਿਸਚਾ ਹੋਇਆ ਜੁ 'ਅਕ੍ਰੂਰ' ਕੋਈ ਖਾਸ ਇਤਿ-ਹਾਸਕ ਹਸਤੀ ਨਹੀਂ, ਇਹ ਤਾਂ ਕ੍ਰੂਰ (ਕੁਟਲਤਾ) ਨੂੰ ਛੱਡਣ ਦਾ ਦੂਜਾ ਨਾਮ ਹੈ। ਜਦ ਇਹ ਸਹਿੰਨ ਸੀਲਤਾ ਏਲਚੀ ਬਣਕੇ ਆਉਂਦੀ ਹੈ ਤਾਂ 'ਕ੍ਰਿਸ਼ਨ' ਜੀ 'ਆਤਮਾ' ਨੂੰ ਪ੍ਰਗਟ ਕਰਨ ਲਈ ਜਾਂਦੇ ਹਨ, ਤੇ 'ਕੰਸ' ਨੂੰ ਮਾਰ ਕੇ ਅਪਣੇ ਪਿਤਾ ਵਾਸਦੇਵ (ਪਰਮਾਤਮਾ) ਤੇ ਦੇਵਕੀ (ਮਹਾ-ਮਾਇਆ) ਨੂੰ ਕਲੀ ਕਾਲ ਦੀ ਫਾਸ ਤੋਂ ਛੁਡਾਉਂਦੇ ਹਨ। ਇਹ ਦੀਪਕ 'ਨਾਮ' ਦਾ ਹੈ ਜੋ 'ਕੰਸ' ਦੀ ਕਾਲਖ ਨੂੰ ਖੇਰੂ-ਖੇਰੂ ਕਰ 'ਉਗ੍ਰਸੈਨ' ਭਾਵ *ਉਚ (=ਉਗ੍ਰ) 'ਆਤਮਾ' ਨੂੰ ਸਿੰਘਾਸਨ ਉਪਰ ਬਿਠਾਉਂਦਾ ਹੈ।

ਕਲਿ ਕਾਲਖ ਅੰਧਿਅਰੀਆ।
ਗੁਰ ਗਿਆਨ ਦੀਪਕ ਉਜਿਆਰੀਆ। ੧।
ਬਿਖੁ ਬਿਖਿਆ ਪਸਰੀ ਅਤਿ ਘਨੀ।
ਉਬਰੇ ਜਪਿ ਜਪਿ ਹਰਿ ਗੁਨੀ।
ਮਤਵਾਰੋ ਮਾਇਆ ਸੋਇਆ।
ਗੁਰ ਭੇਟਤ ਭ੍ਰਮੁ ਭਉ ਖੋਇਆ।

---

*ਉਗ੍ਰ=ਉਚਾ ਤੇ ਸੈਨ=ਸੈਨਾ, ਭਾਵ ਹੋਰ ਸ਼ਕਤੀਆਂ ਦਾ ਸੈਨਾਪਤੀ ਗਿਆਨ-ਰੂਪ 'ਆਤਮਾ'।

ਕਹੁ ਨਾਨਕ ਏਕੁ ਧਿਆਇਆ ।
ਘਟਿ ਘਟਿ ਨਦਰੀ ਆਇਆ ।
[ਰਾਗ ਗਉੜੀ ਮ: ੫]

ਇਹ ਹੈ ਕਾਲ ਦੀ ਕਾਲਖ 'ਕੰਸ' ਨੂੰ ਦੂਰ ਕਰਕੇ ਪ੍ਰਜਵਲਤ-ਆਤਮਾ ਉਗ੍ਰਸੈਨ ਨੂੰ ਸਿੰਘਾਸਣ ਉਪਰ ਬਿਠਾਣਾ, ਨਾ ਕਿ ਕਿਸੇ ਖਾਸ ਰਾਜੇ ਨੂੰ ਰਾਜ ਬਖਸ਼ਣਾ । ਇਥੇ ਤਾਂ 'ਆਤਮਾ' ਦੀ ਬਿਜੈ ਨਿਰੂਪਨ ਕੀਤੀ ਹੈ ਨਾ ਕਿ ਕਿਸੇ ਰਾਜੇ ਰਜਵਾੜੇ ਦੀ:-

"ਦੁਆਪਰਿ ਕ੍ਰਿਸਨਿ ਮੁਰਾਰਿ ਕੰਸ ਕਿਰਤਾਰਥੁ ਕੀਓ ।
ਉਗ੍ਰਸੈਨ ਕਉ ਰਾਜੁ ਅਭੈ ਭਗਤਹ ਜਨ ਦੀਓ ।
[ਸਵਈਏ ਮ: ੧]



# ੮

# ਸਿਆਮੰਤਕ ਮਣੀ ਕੀ ਹੈ ?

'ਇਹੁ ਸਰੀਰੁ ਸਭੁ ਧਰਮ ਹੈ
ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ।
ਗੁਹਜ 'ਰਤਨ' ਵਿਚਿ ਲੁਕਿ ਰਹੇ,
ਕੋਈ ਗੁਰਮੁਖਿ ਸੇਵਕ ਕਢੈ ਖੋਤਿ ।'
[ਮ: ੪]

ਅਸੀਂ ਅਕ੍ਰੂਰ ਜੀ ਦਾ ਹਾਲ ਪੜ੍ਹ ਆਏ ਹਾਂ । ਅਕ੍ਰੂਰ ਜੀ ਇੱਕ ਹੋਰ ਗੱਲ ਵਾਸਤੇ ਵੀ ਪ੍ਰਸਿੱਧ ਹਨ । ਕਿਉਂ ? ਇੱਸ ਲਈ ਜੁ ਉਨ੍ਹਾਂ ਪਾਸ ਇੱਕ ਮਸ਼ਹੂਰ ਮਣੀ ਸੀ ਜਿਸ ਤੋਂ ਉਨ੍ਹਾਂਨੂੰ ਜੋ ਚਾਹੇ ਲੱਭਦਾ ਸੀ—ਅਠ ਭਾਰ ਸੋਨੇ ਦੇ ਰੋਜ਼, ਰਿੱਛ ਸ਼ੇਰ ਆਦਿ ਜਾਨਵਰਾਂ ਉਪਰ ਹੁਕਮ, ਭੁਖ ਤ੍ਰੇਹ ਤੋਂ ਬਚਾ । ਇਸ ਮਣੀ ਨੂੰ **'ਸਿਆਮੰਤਕ'** ਮਣੀ ਆਖਦੇ ਹਨ । ਪਰ ਤੁਸੀਂ ਪੁੱਛੋਗੇ ਜੁ ਇਹ ਮਣੀ ਅਕ੍ਰੂਰ ਜੀ ਦੇ ਹੱਥ ਕੀਕਣ ਆਈ ? ਉੱਤਰ ਹੈ ਜੁ ਇਸ ਮਣੀ ਨੇ ਅਜੀਬ ਗੇੜੇ ਖਾਧੇ ਨੇ। ਕਦੀ ਇਸ ਕੋਲ ਕਦੀ ਉਸ ਕੋਲ, ਜੀਕਣ ਅਜ ਕਲ ਕੋਹਿਨੂਰ ਹੀਰਾ ਹੱਥੋ ਹੱਥ ਨੱਚਦਾ ਹੈ—ਪਹਿਲੋਂ ਨਾਦਰਸ਼ਾਹ ਕੋਲ,ਫਿਰ ਰਾਜਾ ਰਣਜੀਤ ਸਿੰਘ ਜੀ ਕੋਲ, ਹੁਣ ਅੰਗਰੇਜ਼ਾਂ ਕੋਲ । ਇਸੇ ਤਰ੍ਹਾਂ 'ਸਿਆਮੰਤਕ' ਮਣੀ ਦਾ ਹਾਲ ਹੈ । ਆਖਦੇ ਹਨ ਜੁ ਇੱਕ ਯਾਦਵ ਰਾਜਾ ਸ਼ਤ੍ਰਾਜਿਤ ਨੇ ਬਹੁਤ ਦਿਨ ਤੇੜੀ ਸੂਰਜ

ਦੀ ਕਠਨ ਉਪਾਸਨਾ ਕੀਤੀ। ਸੂਰਜ ਨੇ ਪ੍ਰਸੰਨ ਹੋਕੇ ਇਹ ਮਣੀ ਉਸ ਨੂੰ ਦਿੱਤੀ ਕਿ ਇਹ ਤੈਨੂੰ ਸੁਖ ਸੰਪਤੀ ਦਾ ਖਜਾਨਾ ਦੇਂਦਾ ਹਾਂ, ਜੋ ਲੋੜ ਹੋਵੇ, ਇਸ ਕੋਲੋਂ ਮੰਗ ਲੈਣਾ। ਇਸ ਨਾਲ ਬਲ, ਤੇਜ, ਰਿਧੀ ਸਿਧੀ ਆਦਿ ਸ਼ਤ੍ਰਾਜਿਤ ਨੂੰ ਮਿਲ ਗਏ। ਇਸ ਮਣੀ ਵਿੱਚ ਇੱਕ ਖੂਬੀ ਇਹ ਸੀ ਜੁ ਚੰਗੇ ਆਦਮੀ ਦੀ ਸਹਾਇਤਾ ਕਰਦੀ ਸੀ, ਪਰ ਬੁਰੇ ਆਦਮੀ ਨੂੰ ਤਕਲੀਫ ਦੇਂਦੀ ਸੀ। ਆਖਦੇ ਹਨ ਜੁ ਇਸ ਮਣੀ ਦਾ ਪ੍ਰਗਾਸ ਕਿਤਨੇ ਹੀ ਕੋਹਾਂ ਤਕ ਪੈਂਦਾ ਸੀ। ਇੱਕ ਵਾਰੀ ਜਦ ਯਾਦਵ ਕ੍ਰਿਸ਼ਨ ਮਹਾਰਾਜ ਨੂੰ ਮਿਲਣ ਗਿਆ ਤਾਂ ਲੋਕਾਂ ਨੇ ਉਸ ਨੂੰ ਆਖਿਆ ਜੁ ਇਹ ਮਣੀ ਤੇਰੇ ਨਾਲੋਂ ਕ੍ਰਿਸ਼ਨ ਮਹਾਰਾਜ ਨੂੰ ਜ਼ਿਆਦਾ ਫਬੇਗੀ, ਉਨ੍ਹਾਂ ਨੂੰ ਦੇ ਦਿਓ। ਪਰ ਸ਼ਤ੍ਰਾਜੀਤ ਨੇ ਛੁਪਾ ਕੇ ਆਪਣੇ ਭਰਾ 'ਪ੍ਰਸੈਨ' ਨੂੰ ਦੇ ਦਿੱਤੀ, ਤਾਂ ਜੁ ਮੇਰੇ ਕੋਲੋਂ ਕੋਈ ਖੋਹ ਨਾ ਲਵੇ। ਹੁਣ ਪ੍ਰਸੇਨ ਭੋੜਾ ਸੀ, ਇਸ ਕਰਕੇ ਮਣੀ ਉਸ ਕੋਲੋਂ ਇੱਕ ਸ਼ੇਰ ਨੇ ਮਾਰ ਕੇ ਖੋਹ ਲਈ। ਜਦ ਇਹ ਸ਼ੇਰ ਇੱਕ ਕੰਦ੍ਰਾ ਵਿੱਚ ਗਿਆ ਤਾਂ ਉਥੇ ਜਾਮਵੰਤ, ਜੋ ਰਿੱਛਾਂ ਦਾ ਰਾਜਾ ਸੀ ਤੇ ਜਿਸਨੇ ਸ੍ਰੀ ਰਾਮ ਚੰਦ੍ਰ ਜੀ ਦੀ ਵੀ ਮਦਦ ਕੀਤੀ ਸੀ, ਨੇ ਖੋਹ ਲਈ। ਇਸਤਰ੍ਹਾਂ ਮਣੀ ਸ਼ਤਰਾਜਿਤ ਤੋਂ ਨਿਕਲ ਇੱਕ ਰਿੱਛ ਰਾਜੇ ਦੇ ਹੱਥ ਆ ਗਈ। ਜਦ ਕ੍ਰਿਸ਼ਨ ਮਹਾਰਾਜ ਨੂੰ ਪਤਾ ਲੱਗਾ ਤਾਂ ਓਹ ਸ਼ਤ੍ਰਾਜਿਤ ਦੀ ਮਦਦ ਲਈ ਮਣੀ ਨੂੰ ਲੱਭਣ ਲਈ ਉਸ ਕੰਦ੍ਰਾ ਵਿੱਚ ਗਏ। ਢੇਰ ਚਿਰ ਲੜਾਈ ਹੋਈ ਤੇ ਜਦ ਜਾਮਵੰਤ ਰਿੱਛ ਹਾਰ ਗਿਆ ਤਾਂ ਉਸਨੇ ਮਣੀ ਨਾਲੇ ਅਪਣੀ ਧੀ ਜਾਮਵੰਤਣੀ ਕ੍ਰਿਸ਼ਨ ਮਹਾਰਾਜ ਨੂੰ ਵਿਆਹ ਦਿੱਤੀ। ਇਸ ਗੁਫਾ ਵਿੱਚ ਕ੍ਰਿਸ਼ਨ

ਮਹਾਰਾਜ **ਅਠਾਈ** ਦਿਨ ਤੋੜੀ ਰਹੇ। ਅੰਤ ਨੂੰ ਜਦ ਵਾਪਸ ਆਏ ਤਾਂ ਉਨ੍ਹਾਂ ਸ਼ਤ੍ਰਾਜਿਤ ਨੂੰ ਬੁਲਾ ਭੇਜਿਆ ਤੇ ਦੱਸਿਆ ਜੁ ਤੂੰ ਝੂਠਾ ਸਾਡੇ ਉਪਰ ਸ਼ਕ ਕਰਦਾ ਸੈਂ ਤੇ ਕਲੰਕ ਲਾਉਂਦਾ ਸੈਂ, ਇਹ ਮਣੀ ਤਾਂ ਰਿੱਛ ਕੋਲ ਸੀ। ਖੈਰ, ਕ੍ਰਿਸ਼ਨ ਮਹਾਰਾਜ ਨੇ ਮਣੀ ਸ਼ਤ੍ਰਾਜਿਤ ਨੂੰ ਦੇ ਦਿੱਤੀ। ਇਸ ਤਰ੍ਹਾਂ ਓਹ ਮੁੜ ਅਪਣੇ ਮਾਲਕ ਪਾਸ ਆ ਗਈ।

ਸ਼ਤ੍ਰਾਜਿਤ ਜੀ ਖੁਸ਼ ਹੋਏ ਤੇ ਉਨ੍ਹਾਂ ਨੇ ਇਸ ਖੁਸ਼ੀ ਵਿੱਚ ਅਪਣੀ ਲੜਕੀ ਸੱਤਜ-ਭਾਮਾ ਕ੍ਰਿਸ਼ਨ ਜੀ ਨਾਲ ਵਿਆਹ ਦਿੱਤੀ। ਪਰ ਸੱਤਜਭਾਮਾ ਦੀ ਸ਼ਾਦੀ ਲਈ ਇੱਕ ਰਾਜਾ 'ਸ਼ਾਤ-ਧਾਨਵਾ' ਤੜਫਦਾ ਸੀ । ਇਸ 'ਸ਼ਾਤ-ਧਾਨਵਾ' ਨੇ 'ਸ਼ੱਤ੍ਰਾਜਿਤ' ਨਾਲ ਲੜਾਈ ਕੀਤੀ ਤੇ ਉਸ ਨੂੰ ਮਾਰ ਛੱਡਿਆ। ਪਰ 'ਸਤਜ-ਭਾਮਾ' ਉਸ ਦੇ ਨਾਲ ਨਹੀਂ ਗਈ, ਉਹ ਰਥ ਉਪਰ ਚੜ੍ਹਕੇ ਕ੍ਰਿਸ਼ਨ ਮਹਾਰਾਜ ਜੀ ਕੋਲ ਚਲੀ ਗਈ। ਕ੍ਰਿਸ਼ਨ ਮਹਾਰਾਜ ਜੀ ਨੇ ਖੇਮ-ਕੁਸ਼ਲ ਪੁੱਛੀ ਤਾਂ ਉਸ ਨੇ ਆਖਿਆ:–

'ਦੇਖਤ ਹੀ ਉਠ ਬੋਲੇ ਹਰੀ ।
ਘਰ ਹੈ ਕੁਸ਼ਲ ਖੇਮ ਸੁੰਦਰੀ ।
ਸਤਿ-ਭਾਮਾ ਕਹਿ ਜੋਰੇ ਹਾਥ ।
ਤੁਮ ਬਿਨ ਕੁਸ਼ਲ ਕਹਾਂ ਯਦੁ-ਨਾਥ।'

ਭਾਵ ਆਪ ਜੀ ਬਿਨਾਂ ਚੈਨ ਕਿੱਥੋਂ। ਫਿਰ ਉਸ ਨੇ 'ਸ਼ਾਤ-ਧਾਨਵਾ' ਦੇ ਧੋਖੇ ਦੀ ਕਹਾਣੀ ਦੱਸੀ। ਤਾਂ ਕ੍ਰਿਸ਼ਨ ਮਹਾਰਾਜ ਜੀ ਨੂੰ 'ਸ਼ਾਤ-ਧਾਨਵਾ' ਦੀ ਗੱਲ ਸੁਣਕੇ ਬੜੀ ਹੈਰਾਨਗੀ ਆਈ। ਉਧਰੋਂ ਸ਼ਾਤ-ਧਾਨਵਾ ਡਰਿਆ ਜੁ ਮੈਂ ਮਾੜੀ ਕੀਤਾ ਹੈ।

ਜੋ ਮਣੀ ਉਸ ਨੇ ਸੱਤਰ-ਭਾਮਾ ਦੇ ਪਿਤਾ ਕੋਲੋਂ ਲਈ ਸੀ, ਉਹ ਉਸ ਨੇ ਅਕਰੂਰ ਜੀ ਨੂੰ ਰੱਖਣੀ ਦੇ ਦਿੱਤੀ। ਇਸ ਤਰ੍ਹਾਂ ਇਹ ਮਣੀ ਇੱਕ ਹੋਰ ਹੱਥ ਵਿੱਚ ਚਲੀ ਗਈ। ਜਦ ਕ੍ਰਿਸ਼ਨ ਮਹਾਰਾਜ ਜੀ ਨੇ ਸ਼ਤ-ਧਾਨਵਾ ਨੂੰ ਮਾਰਿਆ ਤਾਂ ਉਸ ਕੋਲੋਂ ਮਣੀ ਨਾ ਨਿਕਲੀ ਕਿਉਂਕਿ ਉਹ ਤਾਂ ਅਕਰੂਰ ਜੀ ਪਾਸ ਸੀ। ਪਰ ਬਲਰਾਮ ਜੀ ਨੂੰ ਦਿਲ ਵਿੱਚ ਸ਼ੱਕ ਸੀ ਜੁ ਸ਼ਾਇਦ ਕ੍ਰਿਸ਼ਨ ਜੀ ਨੇ ਮੇਰੇ ਕੋਲੋਂ ਛੁਪਾਕੇ ਰੱਖ ਲਈ ਹੋਵੇ।

ਹੁਣ ਪਿੱਛੇ ਦੁਆਰਕਾ ਦੀ ਗੱਲ ਸੁਣੋ। ਕ੍ਰਿਸ਼ਨ ਮਹਾਰਾਜ ਜੀ ਦੇ ਜਾਣ ਪਿੱਛੋਂ ਯਾਦਵ ਬੰਸੀ ਭੈੜੇ ਕੰਮਾਂ ਵਿੱਚ ਪੈ ਗਏ, ਉਨ੍ਹਾਂ ਨੂੰ ਪਰਮਾਰਥ ਦੀ ਸੁਧ ਬੁਧ ਨਾ ਰਹੀ। ਇਸ ਕਰਕੇ ਦਵਾਰਕਾ ਜੋ ਬੈਕੁੰਠ ਨਗਰੀ ਸੀ ਹੁਣ ਦੁੱਖ-ਨਗਰੀ ਵਿੱਚ ਬਦਲ ਗਈ। ਤਾਂ ਅਕਰੂਰ ਜੀ ਪਾਣੀ ਲੈਕੇ ਦਵਾਰਕਾ ਤੋਂ ਪ੍ਰਯਾਗ ਚਲੇ ਗਏ। ਉਨ੍ਹਾਂ ਦੇ ਜਾਣ ਪਿੱਛੋਂ ਘਰ ਘਰ ਵਿੱਚ ਤਾਪ, ਹੈਜ਼ਾ, ਕੋੜ੍ਹ ਤੇ ਹੋਰ ਬੀਮਾਰੀਆਂ ਵਧੇਰੀਆਂ ਪੈ ਗਈਆਂ। ਜਦ ਯਾਦਵ-ਬੰਸੀ ਆਤੁਰ ਹੋਕੇ ਰੋਣ ਲੱਗੇ ਤਾਂ ਕ੍ਰਿਸ਼ਨ ਮਹਾਰਾਜ ਜੀ ਨੇ ਉਨ੍ਹਾਂ ਨੂੰ ਆਖਿਆ ਜੁ ਤੁਸੀਂ ਅਕਰੂਰ ਜੀ ਨੂੰ ਕਾਂਸ਼ੀ ਤੋਂ ਵਾਪਸ ਲੈ ਆਓ ਤਾਂ ਤੁਹਾਡੀ ਕਲਪਣਾ ਦੂਰ ਹੋਵੇਗੀ। ਗੱਲ ਕੀ, ਲੋਕ ਗਏ ਤੇ ਉਨ੍ਹਾਂ ਨੂੰ ਮੋੜ ਲਿਆਏ ਤਾਂ ਦਵਾਰਕਾ ਵਿੱਚ ਫਿਰ ਅਨੰਦ ਹੋ ਗਿਆ। ਜਦ ਕ੍ਰਿਸ਼ਨ ਮਹਾਰਾਜ ਨੇ ਪੁੱਛਿਆ ਜੁ ਉਹ ਮਣੀ ਕਿਧਰ ਗਈ, ਤਾਂ ਅਕਰੂਰ ਜੀ ਨੇ ਆਖਿਆ ਉਹ ਸਾਡੇ ਕੋਲ ਹੈ। ਤਾਂ ਕ੍ਰਿਸ਼ਨ ਜੀ ਨੇ ਆਖਿਆ ਜੁ ਇਹ ਮਣੀ ਉਸ ਨੂੰ ਦੇਣੀ ਚਾਹੀਦੀ ਹੈ ਜਿਸ ਦਾ ਹੱਕ ਹੈ। ਤਾਂ ਅਕਰੂਰ ਜੀ ਨੇ ਸੱਤਰ-ਭਾਮਾ

ਨੂੰ ਦੇ ਦਿੱਤੀ ਕਿਉਂਕਿ ਇਹ ਮਣੀ ਉਸ ਦੇ ਬਾਪ ਸ਼ਤ੍ਰਾਜਿਤ ਦੀ ਸੀ। ਇਸ ਤਰ੍ਹਾਂ ਚਾਰ ਹੱਥ ਬਦਲਕੇ ਇਹ ਮਣੀ ਸੱਤਜ-ਭਾਮਾ ਜੋ ਕ੍ਰਿਸ਼ਨ ਮਹਾਰਾਜ ਦੀ ਪਿਆਰੀ ਇਸਤ੍ਰੀ ਸੀ ਉਨ੍ਹਾਂ ਪਾਸ ਆ ਗਈ। ਨਾਲੇ ਬਲਰਾਮ ਜੀ ਨੂੰ ਵੀ ਯਕੀਨ ਹੋ ਗਿਆ ਜੁ ਇਹ ਅਕਰੂਰ ਜੀ ਹੀ ਪਾਸ ਸੀ, ਹੋਰ ਕਿਸੇ ਪਾਸ ਨਹੀਂ।

ਇਹ ਤਾਂ ਹੋਈ **ਪੁਰਾਣਾਂ ਦੀ ਗਾਥਾ।** ਆਓ ਹੁਣ ਇਸ ਗਾਥਾ ਦੀ ਗੋਹਜ-ਕਥਾ ਵਿਚਾਰੀਏ, ਕਿਉਂਕਿ ਸਾਰਾ ਰਸ ਤਾਂ ਵਿਚਾਰ ਵਿੱਚ ਹੈ:—

'ਵਿਦਿਆ ਵੀਚਾਰੀ ਤਾ ਪਰਉਪਕਾਰੀ।'

ਸੋਚੋ ਭਲਾ 'ਸਿਆਮੰਤਕ' ਮਣੀ ਦਾ ਕੀ ਭਾਵ ਹੈ? 'ਸਿਆਮੰਤਕ' ਦੇ ਅੱਖਰੀ ਅਰਥ ਹਨ, 'ਸਿਆਮ' = ਕਾਲ੍ਹਾ ਤੇ ਅੰਤਕ = ਖਤਮ ਕਰਨੇ ਵਾਲ੍ਹਾ। ਭਾਵ ਮਨ ਦੇ ਹਨੇਰੇ ਨੂੰ ਖਤਮ ਕਰਨ ਵਾਲ੍ਹੀ ਮਣੀ। ਇਹ ਕੀ ਹੈ? ਇਸ ਨੂੰ ਭਗਤੀ-ਭਾਵ ਯਾ 'ਜੋਤ' ਆਖਦੇ ਹਨ ਕਿਉਂਕਿ ਭਗਤੀ ਨਾਲ ਅੰਦਰੋਂ ਬੁਝੀ ਹੋਈ ਗਿਆਨ ਦੀ ਬੱਤੀ ਪ੍ਰਜਵਲਤ ਹੁੰਦੀ ਹੈ, ਤੇ ਉਹ ਸਾਡੇ ਮਨ ਦੇ ਹਨੇਰੇ ਨੂੰ ਦੂਰ ਕਰਦੀ ਹੈ। ਇਹ 'ਜੋਤ' ਕੀਕਣ ਪ੍ਰਗਟ ਹੁੰਦੀ ਹੈ? ਸਿਮਰਣ ਨਾਲ੍ਹ। ਪਵਿੱਤ੍ਰ ਗੁਰ ਵਾਕ ਹੈ:—

(੧) ਚਿੰਤਾਮਣੀ ਕਰੁਣਾਮਏ।
ਜਾ ਕੋ ਸਿਮਰਨ ਸੁਖ ਭਏ।
[ਗਉੜੀ ਮ: ੫]

(੨) 'ਅੰਤਰਿ 'ਜੋਤਿ' ਪ੍ਰਗਾਸੀਆ
ਨਾਨਕ ਨਾਮਿ ਸਮਾਇ।' [ਮ: ੪]

(੩) 'ਜਿਹ ਮੰਦਰਿ 'ਦੀਪਕੁ' ਪ੍ਰਗਾਸਿਆ
ਅੰਧਕਾਰੁ • ਤਹਿ ਨਾਸਾ ।
ਨਿਰਭਉ ਪੂਰਿ ਰਹੇ ਭ੍ਰਮੁ ਭਾਗਾ
ਕਹਿ ਕਬੀਰ ਜਨ ਦਾਸਾ ।'

[ਕੇਦਾਰਾ ਕਬੀਰ ਜੀ]

(੪) 'ਅੰਤਰਿ ਭਾਹਿ ਤਿਸੈ ਤੂ ਰਖੁ ।
ਅਹਿਨਿਸਿ 'ਦੀਵਾ' ਬਲੈ ਅਥਕੁ ।
ਐਸਾ ਦੀਵਾ ਨੀਰਿ ਤਰਾਇ ।
ਜਿਤੁ ਦੀਵੈ ਸਭੁ ਸੋਝੀ ਪਾਇ ।'

[ਰਾਮਕਲੀ ਮ: ੧]

ਗੱਲ ਕੀ, ਇੱਥੇ 'ਚਿੰਤਾਮਨੀ' ਯਾ 'ਸਿਆਮ-ਅੰਤਕ' ਕੋਈ ਬਾਹਰਲਾ ਲਾਲ, ਹੀਰਾ ਯਾ ਮੋਤੀ ਨਹੀਂ, ਇਹ ਤਾਂ ਉਸ 'ਮਨ-ਮਾਣਕ' ਦਾ ਗੁੱਝਾ ਨਾਮ ਹੈ ਜੋ ਸਾਡੇ ਮਨ ਦੀ ਕਾਲਖ (ਸਿਆਮ) ਨੂੰ ਖਤਮ (ਅੰਤਕ) ਕਰਦਾ ਹੈ। ਹਾਂ ਜੀ, ਇਹ ਤਾਂ 'ਮਨ-ਮੰਦਰ ਦਾ ਦੀਵਾ' ਭਾਵ ਮਨ ਦੀ ਉਹ ਅਵਸਥਾ ਹੈ ਜਦ ਮਨ ਅਪਣੇ ਪੰਜ ਦੁਸ਼ਮਣ ਕਾਮ, ਕ੍ਰੋਧੀ ਆਦਿਕਾਂ ਨੂੰ ਜਿੱਤ ਲੈਂਦਾ ਹੈ। ਇਸ ਕਰਕੇ ਇਹ ਮਣੀ ਉਸ ਨੂੰ ਲੱਭਦੀ ਹੈ ਜੋ ਪੰਜ-ਸ਼ੱਤਰੂ ਜਿੱਤੇ, ਭਾਵ ਜੋ ਸ਼ੱਤਰੂ-ਜਿਤ (ਸ਼ਤ੍ਰਾਜਿਤ) ਹੋਵੇ। ਇਹੀ ਸ਼ਤ੍ਰਾ-ਜਿਤ ਹੈ ਜੋ ਗਿਆਨ ਰੂਪੀ ਸੂਰਜ ਤੋਂ ਮਨ-ਮਾਣਕ ਮਣੀ ਲੈਂਦਾ ਹੈ ਤੇ ਜੋ ਸਤਜ-ਭਾਮਾ ਦਾ ਪਿਤਾ ਹੈ। ਕਿਸ ਦਾ ਪਿਤਾ? ਉਸ ਬ੍ਰਿਤੀ ਦਾ ਜੋ ਸਤ(ਸਚ) ਨਾਲ ਪ੍ਰੀਤੀ (ਭਾਮਾ=ਭਾਵਨੀ) ਕਰਦੀ ਹੈ। ਤਾਂ ਪਤਾ ਲੱਗਾ ਜੁ 'ਸ਼ਤ੍ਰਾਜਿਤ' ਕੋਈ ਖਾਸ ਰਾਜਾ ਨਹੀਂ, ਤੇ ਸਤਯ-ਭਾਮਾ ਕੋਈ

ਉਸਦੀ ਧੀ ਨਹੀਂ, ਇਹ ਤਾਂ 'ਮਨ ਜੀਤੈ ਜਗ ਜੀਤ' ਵਾਲੀ ਸੁੰਦਰੀ ਹੈ,ਤੇ ਅਸੱਤ ਨੂੰ ਛੱਡ ਸੱਤ ਨੂੰ ਪਕੜਨ ਦਾ ਦੂਜਾ ਨਾਮ ਹੈ।

ਪਰ ਤੁਸੀਂ ਪੁੱਛੋਗੇ ਜੁ ਇਹ 'ਮਣੀ' ਇਧਰ ਉਧਰ ਕਿਉਂ ਜਾਂਦੀ ਹੈ ? ਉਤਰ ਹੈ ਜੁ ਸੰਸਾਰ ਵਿੱਚ ਤਿੰਨ ਗੁਣ ਕੰਮ ਕਰ ਰਹੇ ਹਨ—-ਤਮੋ (ਜੜ, ਅੰਧੇਰਾ), ਰਜੋ (ਬਲ ਤੇ ਤ੍ਰਾਣ) ਤੇ ਸਤੋ (ਸਤ)। ਇਹ ਤਿੰਨੇ ਗੁਣ ਕਿਸ ਦੇ ਆਸਰੇ ਹਨ? ਇੱਕੋ ਪਰਮ-ਜੋਤ ਦੇ ਆਸਰੇ ਭਾਵ 'ਸਿਆਮ-ਅੰਤਕ' ਜੋਤ 'ਨਾਮ' ਦੇ ਆਸਰੇ। ਜਦ ਇਹ ਜੋਤ ਪੱਥਰਾਂ, ਰਿੱਛਾਂ ਆਦਿ ਕੋਲ ਜਾਂਦੀ ਹੈ ਤਾਂ ਮਾਨੋ 'ਜਾਮਵੰਤ' ਕੋਲ ਜਾਂਦੀ ਹੈ ਜੋ 'ਜਮ' ਕੇ ਬੈਠੇ ਹੋਏ ਹਨ, ਭਾਵ ਸਥਿਰ ਜੜ ਅਵਸਥਾ ਵਿੱਚ ਹਨ; ਇਨ੍ਹਾਂ ਨੂੰ ਵੀ 'ਨਾਮ' ਰੂਪੀ ਮਣੀ ਭਾਵ ਆਸਰੇ ਦੀ ਲੋੜ ਹੈ (ਨਾਮ ਕੇ ਧਾਰੇ ਪੁਰੀਆ ਸਭ ਭਵਨ)।

ਪਰ ਸਥਾਵਰ ਤੇ ਜੜ ਵਸਤੂਆਂ 'ਨਾਮ'ਦੇ ਆਸਰੇ ਭਾਵੇਂ ਹਨ, ਪਰ ਪੂਰੇ 'ਨਾਮ' ਨੂੰ ਪ੍ਰਗਟਾਣ ਵਾਲੀ ਅਵਸਥਾ ਤਾਂ ਸਤੋ-ਗੁਣ ਹੈ। ਇਹ ਸਤੋ ਗੁਣ ਕਿਸ ਵਿੱਚ ਪ੍ਰਧਾਨ ਹੈ ? 'ਸ਼ਤ੍ਰਾਜਿਤ' ਵਿੱਚ, ਜਿਸ ਨੇ ਪੰਜ ਸ਼ੱਤ੍ਰ ਜਿੱਤੇ ਹੋਏ ਹਨ। ਇਸ ਕਰਕੇ ਇਸ ਮਣੀ ਦਾ ਖ਼ਾਸ ਮਾਲਕ ਸ਼ੱਤ੍ਰਾ-ਜਿਤ (ਸਤੋਗੁਣ) ਵਾਲਾ ਮਨਜੀਤ ਪ੍ਰਾਣੀ ਹੈ ਯਾ ਉਸਦੀ ਲੜਕੀ ਸਤ-ਭਾਮਾ, ਸਤ ਨੂੰ ਭਰਣ ਵਾਲੀ ਬ੍ਰਿਤੀ। ਪਰ ਇਸ ਨੂੰ 'ਸ਼ਤ-ਧਾਨਵਾ' ਦੁਸ਼ਮਣ ਕਿਉਂ ਚੰਮੜਿਆ ਹੋਇਆ ਹੈ ? ਉੱਤਰ ਹੈ ਜੁ 'ਸ਼ਤ' ਦਾ ਭਾਵ ਸੰਸਕ੍ਰਿਤ ਵਿੱਚ ਧੋਖਾ ਤੇ 'ਚਤਰਾਈ' ਹੈ ਤੇ 'ਧਾਨਵਾ' ਦਾ ਭਾਵ ਹੈ ਖਿੱਚਿਆ ਹੋਇਆ। ਭਾਵ ਜੋ ਚਤਰ, ਚਾਲਾਕ, ਧੋਖੇ ਬਾਜ ਹੋਵੇ। ਕੀ ਵਾਹਿਗੁਰੂ ਜੀ ਚਾਲਾਕੀ ਨਾਲ ਯਾ ਚਤਰਾਈ ਨਾਲ

ਮਿਲਦੇ ਹਨ ? ਪਵਿੱਤਰ ਗੁਰ ਵਾਕ ਹੈ:-

(੧) "ਚਤੁਰਾਈ ਨ ਚਤੁਰ ਭੁਜ ਪਾਈਐ"

(੨) "ਕਹੁ ਕਬੀਰ ਭਗਤਿ ਕਰਿ ਪਾਇਆ ।
ਭੋਲੇ ਭਾਇ ਮਿਲੇ ਰਘੁਰਾਇਆ ।"

[ਕਬੀਰ ਜੀ ਗਉੜੀ]

ਭਾਵ ਵਾਹਿਗੁਰੂ ਜੀ ਚਤਰਾਈ (ਸ਼ਤ-ਧਾਨਵਾ) ਨਾਲ ਨਹੀਂ ਮਿਲਦੇ, ਓਹ ਤਾਂ ਭਗਤੀ ਤੇ ਭੋਲੇ ਭਾਵ ਨਾਲ ਮਿਲਦੇ ਹਨ। ਇਹ ਅਵਸਥਾ ਉਸਦੀ ਹੈ ਜਿਸ ਨੇ ਪਹਿਲੋਂ ਪਹਿਲ ਇਹ ਮਣੀ ਸੂਰਜ ਰੂਪੀ ਗਿਆਨ 'ਆਤਮਾ' ਤੋਂ ਲਈ ਸੀ, ਭਾਵ ਸ਼ਤ੍ਰਾਜਿਤ ਜਿਸ ਨੇ ਪੰਜ ਸ਼ਤ੍ਰੂ ਕਾਮ ਆਦਿਕ ਜਿੱਤੇ ਹੋਏ ਹਨ, ਜਿਸ ਨੇ ਪੰਜ ਚੋਰ ਬੱਧੇ ਹੋਏ ਹਨ। ਯਥਾ:-

"ਪੰਜੇ ਬਧੇ ਮਹਾਬਲੀ" [ਬਸੰਤ ਮ: ੩]

ਇਹ ਤਾਂ ਹੋਏ ਸਤੋਗੁਣ (ਸ਼ਤ੍ਰਾਜਿਤ) ਤੇ ਤਮੋਗੁਣ (ਜਾਮਵੰਤ), ਪਰ ਦੋਵੇਂ ਚੰਗੇ ਪਾਸੇ ਲੱਗੇ ਹੋਏ ਹਨ, ਕਾਰੇ ਲੱਗੇ ਹਨ। ਇਨ੍ਹਾਂ ਦੇ ਮੱਧ ਵਿੱਚ ਹੈ ਰਜੋ ਗੁਣ। ਪਰ ਰਜੋ ਗੁਣ ਰਾਵਣ ਵਰਗਾ ਨਹੀਂ, ਸਗੋਂ 'ਅਕ੍ਰੂਰ' ਜਿਹਾ ਹੈ ਜਿਸ ਨੇ 'ਕ੍ਰੋਧ' (ਕ੍ਰੂਰ) ਨੂੰ ਵਸ ਕੀਤਾ ਹੈ, ਭਾਵ ਜਿੰਸ ਨੇ ਪੰਜਾਂ ਵਿੱਚੋਂ ਇੱਕ ਦੋ ਵੱਡੇ ਗੁਣ ਵਸ ਕੀਤੇ ਹਨ, ਇਸ ਕਰਕੇ ਅ:-ਕ੍ਰੂਰ='ਬਿਨਾਂ ਕ੍ਰੋਧ ਜਾ ਤੁੰਦੀ' ਜਿਸਦਾ ਨਾਮ ਹੈ। ਇਹ ਵਿਚਕਾਰਲੀ ਅਵਸਥਾ ਹੈ। ਇਸਦੇ ਪਿਤਾ ਦਾ ਨਾਮ ਕੀ ਹੈ 'ਸੁ-ਫਲ' ਭਾਵ 'ਚੰਗਾ-ਫਲ'। ਪਰ ਭਾਵੇਂ ਫਲ ਚੰਗਾ ਹੈ, ਪਰ ਅਜੇ ਪੂਰਨ 'ਨਿਸ-ਕਾਮਤਾ' ਨਹੀਂ। ਜਦ ਨਿਸਕਾਮਤਾ ਪੂਰਣ ਹੋ ਜਾਵੇਗੀ, ਤਦ ਤਿੰਨ ਗੁਣਾਂ ਨੂੰ ਛੱਡ ਚੋਥੇ-ਪਦ ਵਿੱਚ ਆ ਜਾਵੇਗਾ, ਜਿਥੇ ਕ੍ਰਿਸ਼ਨ

ਯਾ ਆਤਮਾ ਜੀ ਹਨ।

ਤਦ ਇਹ ਤਿੰਨੇ ਮੰਜ਼ਲਾਂ ਤੇ ਕਰਕੇ ਇਹ ਮਣੀ ਕ੍ਰਿਸ਼ਨ ਯਾ ਆਤਮਾ ਜੀ ਦੇ ਵੱਸ ਅਪਣੇ ਆਪ ਆ ਜਾਵੇਗੀ, ਕਿਉਂਕਿ ਸੱਤ-ਵਿੱਚ-ਵਸਣਾ (ਸਤਜ-ਭਾਮਾ) ਇਨ੍ਹਾਂ ਦੀ ਹੀ ਵਹੁਟੀ ਹੈ:–

'ਰਜ-ਗੁਣ ਤਮ-ਗੁਣ ਸਤ-ਗੁਣ ਕਹੀਐ
ਏਹ ਤੇਰੀ ਸਭ ਮਾਇਆ ।
ਚਉਥੇ-ਪਦ ਕਉ ਜੋ ਨਰ ਚੀਨੈ
ਤਿਨ ਹੀ ਪਰਮ-ਪਦ ਪਾਇਆ ।'

[ਕਬੀਰ ਜੀ ਕੇਦਾਰਾ]

ਇਸ 'ਸਿਆਮ-ਅੰਤਕ' ਮਣੀ ਵਿਚ ਜੋ 'ਸਿਆਮ' ਭਾਵ ਅਗਿਆਨ ਦਾ ਹਨੇਰਾ ਦੂਰ ਕਰਦੀ ਹੈ, ਅਸਾਂ ਚਾਰੇ ਘਰ ਵੇਖੇ ਹਨ—ਤਮੋ ਵਿੱਚ ਜਾਮਵੰਤ ਹੈ, ਰਜੋ ਵਿੱਚ ਅਕ੍ਰੂਰ, ਸਤੋ ਵਿੱਚ ਸ਼ਤ੍ਰਾਜਿਤ ਤੇ ਚਉਥੇ ਪਦ ਵਿੱਚ ਕ੍ਰਿਸ਼ਨ ਜੀ । ਸ਼ਤ-ਧਾਨਵਾ ਤਾਂ ਧੋਖਾ ਯਾ ਚਤਰਾਈ ਹੈ, ਤੇ 'ਪ੍ਰਸੈਨ' ਪ੍ਰਾਏ ਦਾ ਆਸਰਾ ਹੈ, ਭਾਵ ਅਪਣਾ ਉਦਮ ਨਹੀਂ ਦੂਜੇ ਦੇ ਆਸਰੇ ਕੰਮ ਕਰਨਾ। ਇਸ ਕਰਕੇ ਇਨ੍ਹਾਂ ਦੇ ਹੱਥੋਂ ਨਿਕਲ 'ਚਿੰਤਾ-ਮਣੀ' 'ਸੱਤਜ-ਭਾਮਾ' ਸੱਚੀ-ਪ੍ਰੀਤੀ ਭਾਵ ਭਗਤੀ ਦੇ ਘਰ ਰਹਿੰਦੀ ਹੈ। ਗੱਲ ਕੀ, 'ਸਿਆਮ-ਅੰਤਕ' 'ਨਾਮ' ਰੂਪੀ ਮਣੀ ਦਾ ਨਾਉਂ ਹੈ ਤੇ ਇਸ ਨੂੰ ਸਾਂਭ ਕੇ ਰੱਖਣਾ ਭਗਤੀ (ਸਤ-ਭਾਮਾ) ਹੈ:–

'ਅਗਿਆਨ ਅੰਧੇਰਾ ਕਟਿਆ
'ਜੋਤਿ' ਪਰਗਟਿ ਆਈ ਰਾਮ।
ਜਨ ਨਾਨਕ ਨਾਮੁ ਆਧਾਰੁ ਹੈ
ਹਰਿ 'ਨਾਮ' ਸਹਾਈ ਰਾਮ।' [ਬਿਲਾਵਲ ਮ: ੪]

# ੬

# ਸ਼ਿਸ਼ੂਪਾਲ ਤੇ ਰੁਕਮਣੀ-ਹਰਨ ਕਥਾ ਦਾ ਗੋਹਜ ਰਹੱਸ ਕੀ ਹੈ ?

"ਰੁਤਿ ਸਿਸੀਅਰ ਸੀਤਲ ਹਰਿ
ਪ੍ਰਗਟੇ ਮੰਘਰ ਪੋਹਿ ਜੀਉ ।
ਜਲਨਿ ਬੁਝੀ ਦਰਸੁ ਪਾਇਆ
ਬਿਨਸੇ ਮਾਇਆ ਧ੍ਰੋਹ ਜੀਉ ।"

(ਰਾਮਕਲੀ ਮ: ੫)

ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੀਆਂ ਸਾਰੀਆਂ ਲੀਲ੍ਹਾਂ ਵਿੱਚੋਂ ਅਣੋਖੀ ਤੇ ਔਖੀ ਲੀਲ੍ਹਾ ਸਿਸ਼ੂਪਾਲ ਵਾਲੀ ਹੈ ਜਿਸ ਨਾਲ ਰੁਕਮਣੀ ਮੰਗੀ ਹੋਈ ਸੀ। ਪਰ ਰੁਕਮਣੀ ਕੀਕਣ ਸ਼ਿਸ਼ੂਪਾਲ ਦੇ ਕਬਜ਼ੇ ਤੋਂ ਨਿਕਲੀ ਤੇ ਕਿਵ ਰੁਕਮਣੀ ਜੀ ਨੇ ਕ੍ਰਿਸ਼ਨ ਮਹਾਰਾਜ ਨਾਲ ਅਨੰਦ ਕਾਰਜ ਰਚਾਇਆ ? ਇਹ ਇੱਕ ਬੜੀ ਮਨਹਰਨ ਲੀਲ੍ਹਾ ਹੈ। ਰੁਕਮਣੀ ਕੌਣ ਸੀ ? ਇਹ ਕੁੰਦਨ ਪੁਰ ਦੇ ਰਾਜੇ ਭੀਸ਼ਮਕ ਦੀ ਲੜਕੀ ਸੀ। ਇਹ ਬੜੀ ਸੋਹਣੀ ਤੇ ਮਨ ਮੋਹਣੀ ਸੀ। ਪ੍ਰੇਮ-ਸਾਗਰ ਵਿੱਚ ਇਸ ਦੇਵ-ਕੰਨਿਆਂ ਬਾਬਤ ਇਉਂ ਲਿਖਿਆ ਹੈ ਜੁ ਇਹ ਯੁਵਾ-ਅਵਸਥਾ ਵਾਲੀ ਚੰਦ੍ਰ ਮੁਖੀ, ਚੰਪਕਬਰਨੀ, ਮ੍ਰਿਗ ਨੈਨੀ,

ਪਿਕ-ਬਚਨੀ, ਗਜ-ਗਮਨੀ ਸੁੰਦਰੀ ਸੀ। ਭਾਂਵੇਂ ਇਸ ਦੀ ਮੰਗਣੀ ਸ਼ਿਸ਼ੂਪਾਲ ਨਾਲ ਹੋਈ ਹੋਈ ਸੀ, ਪਰ ਇਸ ਦੀ ਅੰਦਰਲੀ ਰੁਚੀ ਕ੍ਰਿਸ਼ਨ ਮਹਾਰਾਜ ਵਲ ਲਗੀ ਹੋਈ ਸੀ। ਇਸ ਕਰਕੇ ਜਦ ਵਿਆਹ ਦੇ ਦਿਹਾੜੇ ਨੇੜੇ ਆਏ ਤਾਂ ਇਸ ਨੇ ਇੱਕ ਚਿੱਠੀ ਕ੍ਰਿਸ਼ਨ ਮਹਾਰਾਜ ਨੂੰ ਲਿਖੀ ਜੁ ਹੇ ਪ੍ਰਾਣਾਂ ਤੋਂ ਪਿਆਰੇ ਪ੍ਰੀਤਮ ਜੀਓ ! ਆਕੇ ਮੈਨੂੰ ਇਸ ਭੀੜਾ ਤੋਂ ਬਚਾਓ:-

"ਚਿਠੀਆਂ ਲਿਖਤੀ ਹੈ ਦਾਸੀ ਤਿਹਾਰੀ,
ਕ੍ਰਿਸ਼ਨ ਮੁਰਾਰੀ, ਗਿਰਧਰ ਧਾਰੀ।
ਕਾਨ੍ਹੁਾਂ ਲਾਗੀ ਹੈ ਪ੍ਰੇਮ ਕਟਾਰੀ ਸਾਮ ਬਿਹਾਰੀ।
ਇਨ ਪਤੀਅਨ ਪਰ ਨਿਸਚੈ ਕਰਨਾ।
ਪਤੀਅਨ ਪੜ੍ਹ ਕੇ ਜਲਦੀ ਚਲਨਾ।
ਕਾਰਜ ਹੋਗਾ ਭਾਰੀ ਮੁਰਾਰੀ,
ਗਿਰਧਰ ਧਾਰੀ, ਸਾਮ ਬਿਹਾਰੀ।"

ਹਾਂ ਜੀ ਇਸ ਦੀ ਚਿੱਠੀ ਕੀ ਸੀ, ਇਹ ਤਾਂ ਘੋਰ ਅੰਧਿਆਰ ਵਿੱਚ ਬਿਜਲੀ ਦੀ ਚਮਕ ਸੀ ਜੋ ਕ੍ਰਿਸ਼ਨ ਮਹਾਰਾਜ ਜੀ ਦੇ ਹਿਰਦੇ ਨੂੰ ਟੁੰਬ ਗਈ। ਕ੍ਰਿਸ਼ਨ ਮਹਾਰਾਜ ਤਦ ਦਵਾਰਕਾ ਹੀ ਸਨ। ਓਹ ਉਥੋਂ ਅਕੱਲੇ ਹੀ ਟੁਰ ਪਏ ਤੇ ਸ਼ਾਦੀ ਦੇ ਦਿਨ ਤੋਂ ਪਹਿਲੋਂ ਕੁੰਦਨ ਪੁਰ ਆ ਪਹੁੰਚੇ। ਗੱਲ ਕੀ ਇਧਰ ਸ਼ਿਸ਼ੂ-ਪਾਲ ਤੇ ਉਸ ਦਾ ਦੋਸਤ ਜਰਾਸੰਧਿ ਸੀ, ਤੇ ਦੂਜੇ ਪਾਸੇ ਕ੍ਰਿਸ਼ਨ-ਮਹਾਰਾਜ ਸਨ। ਜਦ ਰਾਜੇ ਉਗ੍ਰਸੈਨ ਨੂੰ ਪਿੱਛੋਂ ਪਤਾ ਲੱਗਾ ਜੁ ਕ੍ਰਿਸ਼ਨ ਮਹਾਰਾਜ ਅਕੱਲੇ ਹੀ ਚਲੇ ਗਏ ਹਨ ਤੇ ਦੂਜੇ ਪਾਸੇ ਬੜੀ ਫੌਜ ਹੈ ਤਾਂ ਉਨ੍ਹਾਂ ਨੇ 'ਛੱਪਨ ਕ੍ਰੋੜ' ਫੌਜ ਦੇਕੇ ਬਲਰਾਮ ਜੀ ਨੂੰ ਭੇਜਿਆ। ਜਦ ਕ੍ਰਿਸ਼ਨ ਮਹਾਰਾਜ ਕੁੰਦਨ ਪੁਰ ਆਏ ਸਨ

ਤਾਂ ਵਿਆਹ ਦੇ ਕਾਰਣ ਘਰ ਘਰ ਵਿੱਚ ਖ਼ੁਸ਼ੀ ਸੀ:–

'ਹਰੇ ਪਾਤ ਫਲ ਫੂਲ ਅਪਾਰ ।
ਐਸੀ ਘਰ ਘਰ ਬੰਦਨ ਬਾਰ ।'

ਪਰ ਰੁਕਮਣੀ ਦਾ ਭਰਾ ਕ੍ਰਿਸ਼ਨ ਮਹਾਰਾਜ ਜੀ ਨੂੰ ਵੇਖਕੇ ਦਿਲ ਵਿੱਚ ਕਚੀਚੀਆਂ ਲੈਂਦਾ ਸੀ, ਤੇ ਅਪਣੇ ਪਿਤਾ ਤੋਂ ਪੁੱਛਦਾ ਸੀ ਜੁ ਇਹ ਕਿਉਂ ਆਏ ਹਨ। ਪਹਿਲੋਂ ਤਾਂ ਰੁਕਮਣੀ ਨੂੰ ਕ੍ਰਿਸ਼ਨ ਮਹਾਰਾਜ ਜੀ ਦੇ ਆਉਣ ਦਾ ਪਤਾ ਨਾ ਲੱਗਾ। ਉਹ ਨਿੰਮੋਝੂਣ ਹੋਕੇ ਬੈਠੀ ਹੋਈ ਸੀ, ਯਾ ਕਿਸੇ ਅਟਾਰੀ ਉਪਰ ਚੜ੍ਹਕੇ ਰਾਹ ਤੱਕਦੀ ਸੀ:–

'ਅਤੀ ਚਿੰਤਾ ਸੁੰਦਰਿ ਜਿਯ ਬਢੀ ।
ਦੇਖੈ ਊਚ ਘਟਾ ਪਰ ਠਾਂਢੀ ।'

ਪਰ ਉਸ ਨੂੰ ਦਿਲ ਵਿੱਚ ਢਾਰਸ ਸੀ ਜੁ ਕ੍ਰਿਸ਼ਨ ਮਹਾਰਾਜ ਅੰਤਰਯਾਮੀ ਹਨ ,ਉਹ ਇਸ ਸੰਕਟ ਵੇਲੇ ਮੈਨੂੰ ਜ਼ਰੂਰ ਬਹੁੜਨਗੇ। ਪਰ ਜਦ ਬਹੁਤਾ ਸਮਾਂ ਗੁਜ਼ਰ ਗਿਆ ਤੇ ਕ੍ਰਿਸ਼ਨ ਮਹਾਰਾਜ ਜੀ ਦੇ ਆਉਣ ਦਾ ਉਸ ਨੂੰ ਪਤਾ ਨਾ ਲੱਗਾ ਤਾਂ ਉਹ ਇਹ ਕਹਕੇ ਰੋਣ ਲੱਗੀ:–

ਲੇ ਬਰਾਤ ਆਯਾ ਸ਼ਿਸ਼ੁਪਾਲ।
ਕੈਸੇ ਵਿਰਮੇ ਦੀਨ ਦਿਯਾਲ।

ਪਰ ਰੁਕਮਣ ਨੂੰ ਕ੍ਰਿਸ਼ਨ ਮਹਾਰਾਜ ਜੀ ਦੇ ਆਉਣ ਦਾ ਪਤਾ ਸੀ, ਉਹ ਸੜਦਾ ਫਿਰਦਾ ਸੀ ਤੇ ਪਿਤਾ ਤੋਂ ਪੁੱਛਦਾ ਸੀ:–

'ਵਿਯਾਹ ਕਾਜ ਯਹ ਹੈ ਸੁਖ ਧਾਮ।
ਇਸ ਮੈ ਇਸ ਕਾ ਕ੍ਯਾ ਹੈ ਕਾਮ।'

ਗੱਲ ਕੀ ਇਧਰ ਰੁਕਮਣ ਜੋ ਰੁਕਮਣੀ ਦਾ ਭਰਾ ਸੀ ਤੇ ਉਧਰ ਸ਼ਿਸ਼ੂਪਾਲ ਤੇ ਉਸ ਦੇ ਦੋਸਤ ਨੂੰ ਵਿਚੋਂ ਵਿੱਚ ਬੜੀ ਕਪਕਪੀ ਲੱਗੀ ਹੋਈ ਸੀ, ਕਿਉਂਕਿ ਉਹ ਜਾਣਦੇ ਸਨ ਜੁ ਕ੍ਰਿਸ਼ਨ ਮਹਾਰਾਜ ਜਰਾਸਿੰਧ ਦੇ ਸਤਾਰਾਂ ਹਮਲੇ ਕਰਨ ਉਪਰ ਵੀ ਕਾਬੂ ਨਹੀਂ ਆਏ ਸਨ; ਪਤਾ ਨਹੀਂ ਇਸ ਸ਼ਾਦੀ ਵਿੱਚ ਕੀ ਊਧਮ ਮਚੇਗਾ।

ਉਧਰ ਰੁਕਮਣੀ ਅਪਣੀ ਬੇਨਤੀ ਅਪਣੀ ਇਸ਼ਟ ਦੇਵੀ ਅੱਗੇ ਕਰਨ ਲਈ ਤਿਆਰ ਹੋਈ। ਜਦ ਰੁਕਮਣੀ ਦੇਵੀ ਪੂਜਣ ਟੁਰੀ ਤਾਂ ਰੁਕਮਣ ਅਤੇ ਸ਼ਿਸ਼ੂਪਾਲ ਨੇ ਅਪਣੇ ਦੂਤ ਨਾਲ ਭੇਜ ਦਿੱਤੇ ਤਾਂ ਜੁ ਕਿਧਰੇ ਕ੍ਰਿਸ਼ਨ ਜੀ ਰੁਕਮਣੀ ਨੂੰ ਉਠਾਕੇ ਹੀ ਨਾ ਲੈ ਜਾਣ। ਜਦ ਰੁਕਮਣੀ ਨੇ ਅਪਣੀ ਬੇਨਤੀ ਦਿਲੋਂ ਮਨੋ ਸਪੂਰਨ ਕਰ ਲਈ, ਤਾਂ ਵੇਖੋ! ਅੰਤਰ-ਯਾਮੀ ਕ੍ਰਿਸ਼ਨ ਜੀ ਰਥ ਉਪਰ ਚੜ੍ਹਕੇ ਬਾਹਰ ਆ ਖੜੋਤੇ ਤੇ ਅਪਣੇ ਖੱਬੇ ਹੱਥ ਨਾਲ ਰੁਕਮਣੀ ਨੂੰ ਉਠਾਕੇ ਰਥ ਉਪਰ ਰੱਖ ਲਿਆ ਤੇ ਰਥ ਲੈਕੇ ਟੁਰ ਪਏ। ਉਧਰ ਹਾਹਾਕਾਰ ਮਚ ਗਈ, ਸਭ ਨੂੰ ਖਬਰ ਹੋਈ। ਸ਼ਿਸ਼ੂਪਾਲ ਤੇ ਜਰਾਸਿੰਧ ਬੇਅੰਤ ਫੌਜ ਲੈਕੇ ਚੜ੍ਹ ਆਏ, ਘਮਸਾਣ ਦੀ ਲੜਾਈ ਹੋਈ, ਲੋਥਾਂ ਨਾਲ ਮੈਦਾਨ ਲਾਲ ਹੋ ਗਿਆ। ਲੜਾਈ ਬਲਰਾਮ ਜੀ ਲੜਦੇ ਸਨ, ਕ੍ਰਿਸ਼ਨ ਮਹਾਰਾਜ ਵੇਖ ਵੇਖ ਕੇ ਅਨੰਦ ਵਿੱਚ ਮਗਨ ਸਨ:—

'ਯਾਦਵ ਅਸੁਰਨ ਸੋਂ ਲਰਤ,
ਹੋਤ ਮਹਾਂ ਸੰਗ੍ਰਾਮ ।
ਠਾਂਢੇ ਦੇਖਤ ਕ੍ਰਿਸ਼ਨ ਹੈਂ,

ਕਰਤ ਜਧ ਬਲਰਾਮ ।'

ਗੱਲ ਕੀ, ਅੰਤ ਨੂੰ ਕ੍ਰਿਸ਼ਨ ਮਹਾਰਾਜ ਜੀ ਦੀ ਜੈ ਹੋਈ ਤੇ ਸ਼ਿਸ਼ੂਪਾਲ ਦੁਮ ਦਬਾਕੇ ਨੱਸ ਗਿਆ। ਭਾਵੇਂ ਕੰਗਣਾ ਤਾਂ ਸ਼ਿਸ਼ੂਪਾਲ ਦੇ ਹੱਥ ਸੀ ਪਰ ਰੁਕਮਣੀ ਦੀ ਸ਼ਾਦੀ ਕ੍ਰਿਸ਼ਨ ਮਹਾਰਾਜ ਜੀ ਨਾਲ ਹੋਈ।

'ਕੰਗਣਾ ਸ਼ਿਸ਼ੂਪਾਲ ਕੇ ਹਾਥ ਰਹਿਯੋ।
ਬਿਧਨਾ ਕਛੁ ਔਰ ਕੀ ਔਰ ਬਨੀ ।'

ਇਹ ਕਥਾ ਤਾਂ ਇੱਥੇ ਸਮਾਪਤ ਹੋਈ, ਪਰ ਸ਼ਿਸ਼ੂਪਾਲ ਦੇ ਮਨ ਵਿੱਚ ਬੜਾ ਕ੍ਰੋਧ ਸੀ। ਜਦ ਯੁਧਿਸ਼ਟਰ ਜੀ ਨੇ ਰਾਜਸੂ ਯੱਗ ਕੀਤਾ ਤਾਂ ਉਨ੍ਹਾਂ ਨੇ ਸਭ ਰਾਜੇ ਮਹਾਰਾਜੇ ਬੁਲਾਏ। ਲਿਖਿਆ ਹੈ ਜੁ 'ਬੀਸ ਹਜ਼ਾਰ ਆਠ ਸੌ ਰਾਜੇ' ਆਏ। ਉਸ ਵੇਲੇ ਸੁਆਲ ਇਹ ਸੀ ਜੁ ਯੱਗ ਵਿੱਚ ਪੂਜਾ ਕਿਨ੍ਹਾਂ ਦੀ ਕੀਤੀ ਜਾਵੇ। ਤਾਂ ਹੋਰ ਸਭ ਨੇ ਆਖਿਆਂ ਜੁ ਕ੍ਰਿਸ਼ਨ ਮਹਾਰਾਜ ਹਰੀ ਰੂਪ ਹਨ, ਇਨ੍ਹਾਂ ਦੀ ਪੂਜਾ ਕੀਤੀ ਜਾਵੇ, ਜੋ ਕਿ ਕੀਤੀ ਗਈ। ਪਰ ਸ਼ਿਸ਼ੂਪਾਲ ਨੇ ਕ੍ਰਿਸ਼ਨ ਮਹਾਰਾਜ ਜੀ ਨੂੰ ਅਨੇਕਾਂ ਵਾਧੀਆਂ ਘਾਟੀਆਂ ਆਖੀਆਂ ਤੇ ਹੋਰਾਂ ਰਾਜਿਆਂ ਨੂੰ ਵੀ ਉਨ੍ਹਾਂ ਦੀ ਪੂਜਾ ਕਰਨ ਉਪਰ ਲਾਨਤ ਮਲਾਮਤ ਕੀਤੀ ਜੁ ਇਹ ਮੱਖਣ ਚੋਰ ਹਨ, ਇਨ੍ਹਾਂ ਇੰਦ੍ਰ ਦੀ ਪੂਜਾ ਛੁੜਾਈ ਹੈ, ਇਤਿਆਦਿ। ਪਰ ਕ੍ਰਿਸ਼ਨ ਮਹਾਰਾਜ ਸ਼ਾਂਤ ਚਿਤ ਹੋਕੇ ਸੁਣਦੇ ਸਨ। ਲੋਕੀਂ ਪੁੱਛਦੇ ਸਨ, ਮਹਾਰਾਜ ਇਹ ਕੀ ਗੱਲ ਹੈ, ਤੁਸੀਂ ਇਸ ਦੀਆਂ ਸਾਰੀਆਂ ਭੁੱਲਾਂ ਨੂੰ ਖਿਮਾ ਨਾਲ ਦਰਗੁਜ਼ਰ ਕਰ ਰਹੇ ਹੋ। ਤਾਂ ਕ੍ਰਿਸ਼ਨ ਮਹਾਰਾਜ ਜੀ ਨੇ ਆਖਿਆ ਜੁ ਅਸੀਂ ਲੀਕਾਂ ਜ਼ਮੀਨ ਤੇ ਮਾਰੀ ਜਾਂਦੇ ਹਾਂ, ਸੋ ਭੁੱਲਾਂ ਬਖਸ਼ਣ ਲਈ ਅਸਾਂ ਪ੍ਰਤਗਿਆ ਕੀਤੀ ਹੋਈ ਹੈ,

ਜਦ ੧੦੦ਤੋਂ ਉਤੇ ਭੁੱਲਾਂ ਹੋ ਗਈਆਂ ਤਾਂ ਕ੍ਰਿਸ਼ਨ ਮਹਾਰਾਜ ਜੀ ਨੇ ਅਪਣੇ ਸੁਦਰਸ਼ਨ ਚੱਕਰ ਨਾਲ ਸ਼ਿਸ਼ੂਪਾਲ ਦਾ ਸਿਰ ਕੱਟ ਦਿੱਤਾ। ਇਸ ਤਰ੍ਹਾਂ ਸ਼ਿਸ਼ੂਪਾਲ ਦਾ ਅੰਤ ਹੋਇਆ ਤੇ ਕ੍ਰਿਸ਼ਨ ਮਹਾਰਾਜ ਜੀ ਦੀ ਜੈ ਦੀ ਧੁਨੀ ਚਾਰੇ ਪਾਸਿਆਂ ਤੋਂ ਉਠੀ।

ਇਹ ਤਾਂ ਹੈ ਪੁਰਾਣਕ ਗਾਥਾ। ਇਸ ਦਾ ਗੋਹਜ ਰਹੱਸ ਕੀ ਹੈ ? ਪਿਆਰੇ ਪਾਠਕੋ, ਇਹ ਗਾਥਾ ਬੜੀ ਡੂੰਘੀ ਤੇ ਲਾਭਦਾਇਕ ਹੈ, ਇਸ ਨੂੰ ਗਹੁ ਨਾਲ ਵਿਚਾਰਨਾ ਚਾਹੀਦਾ ਹੈ। ਪਹਿਲੋਂ ਸੋਚੋ ਸ਼ਿਸ਼ੂਪਾਲ ਕੌਣ ਹੈ ? 'ਸ਼ਿਸ਼ੁਪਾਲ' ਅੱਖਰ 'ਸ਼ਿਸ਼ਰ-ਪਾਲ' ਤੋਂ ਬਣਿਆਂ ਹੈ, ਭਾਵ ਸ਼ਿਸ਼ਰ-ਰੁਤ ਦਾ ਪਲਿਆ ਹੋਇਆ ਪਾਲਾ। ਸ਼ਿਸ਼ਰ ਰੁਤ ਕਿਸ ਨੂੰ ਆਖਦੇ ਹਨ ? ਉਸ ਰੁਤ ਨੂੰ ਜਦ ਸਰਦੀ ਜ਼ੋਰ ਕਰ ਜਾਂਦੀ ਹੈ ਤੇ ਅਸੀਂ ਅਪਣੇ ਆਪ ਨੂੰ ਘੋਰ ਪਾਲੇ ਵਿੱਚ ਠਰਦੇ ਪਾਂਦੇ ਹਾਂ। ਪਰ ਤੁਸੀਂ ਪੁੱਛੋਗੇ ਜੁ ਇਸ ਰੁਤ ਦਾ 'ਰੁਕਮਣੀ' ਨਾਲ ਕੀ ਸੰਬੰਧ ਹੈ ? ਵੇਖੋ 'ਰੁਕਮਣੀ' ਕੀ ਹੈ: ਇਹ ਤਾਂ ਸੂਰਜ-ਦੀ-'ਮਣੀ' ਦੀ 'ਰੁਕੀ' ਹੋਈ ਲੋ ਹੈ। ਇਹ ਰੋਸ਼ਨ ਯਾ ਤੇਜ ਲੋ ਕਦ ਰੁਕਦੀ ਹੈ ? ਸਰਦ ਰੁੱਤ ਵਿੱਚ, ਜਦ ਸੂਰਜ ਦੱਖਣਾਇਨ ਵਿੱਚ ਜਾਂਦਾ ਹੈ। ਚਿੱਠੀਆਂ ਕੌਣ ਲਿਖਦੀ ਹੈ ? ਇਹ 'ਰੁਕੀ' ਹੋਈ 'ਮਣੀ' ਦੀ 'ਜੋਤ'। ਕਿਸ ਨੂੰ ? ਪਰਮਾਤਮਾ ਰੂਪੀ ਕ੍ਰਿਸ਼ਨ ਨੂੰ। ਕਿਸ ਲਈ ? ਇਸ ਲਈ ਜੁ ਹੇ ਵਾਹਿਗੁਰੂ ਜੀ ! ਸੂਰਜ ਦੀ ਮਣੀ ਨੂੰ ਸ਼ਿਸ਼ਰ ਰੁਤ ਦਾ ਪਾਲਾ ਕਾਬੂ ਕਰਕੇ ਲੈ ਗਿਆ ਹੈ, ਤੇ ਸਾਰਾ ਸੰਸਾਰ ਹੁਣ ਅੰਧੇਰੇ ਵਿੱਚ ਫਸ ਗਿਆ, ਤੁਸੀਂ ਕਿਰਪਾ ਕਰਕੇ ਬਹੁੜੋ ਤੇ ਫਿਰ ਇੱਕ ਵਾਰੀ ਸੂਰਜ ਦੀ ਮਣੀ ਨੂੰ ਜਿਸ ਉਪਰ ਸਰਦ ਰੁਤ ਦੇ ਬੱਦਲ ਆ ਗਏ

ਹਨ, ਉਸ ਨੂੰ ਬਚਾਓ। ਪਰ ਤੁਸੀਂ ਪੁੱਛੋਗੇ ਜੋ ੧੦੦ ਸਿਸ਼ੂ-ਪਾਲ ਦੀਆਂ ਭੁੱਲਾਂ ਨੂੰ ਖਿਮਾਂ ਕਰਨਾ ਕੀ ਹੈ ? ਉਤਰ ਹੈ ਜੁ ਸਰਦੀ ਦੇ ਅਸਲੀ ਦਿਨ ੧੦੦ ਹੀ ਹਨ। ਕੇਹੜੇ ? ਮੱਘਰ, ਪੋਹ ਤੇ ਮਾਘ=੯੦ ਦਿਨ ਤੇ ਫਗਣ ਦੇ ਦਸ ਬਾਰਾਂ ਦਿਨ। ਇਹ ਹਨ ਓਹ ੧੦੦ ਭੁੱਲਾਂ ਜੋ ਵਾਹਿਗੁਰੂ (ਕ੍ਰਿਸ਼ਨ) ਜੀ ਸ਼ਿਸ਼ਰ-ਰੁਤ (ਸ਼ਿਸ਼ੂ-ਪਾਲ) ਦੇ ਪਾਲੇ ਨੂੰ ਬਖਸ਼ਦੇ ਹਨ; ਇਨ੍ਹਾਂ ੧੦੦ ਦਿਨਾਂ ਵਿੱਚ ਤਾਂ ਸੂਰਜ ਦੀ ਮਣੀ ਰੁਕੀ ਹੋਈ ਹੈ, ਮਾਨੋ ਰੁਕੀ-ਹੋਈ-ਮਣੀ =ਰੁਕਮਣੀ ਦੀ ਮੰਗਣੀ ਇਸ ਸ਼ਿਸ਼ਰ-ਪਾਲੇ ਨਾਲ ਹੋਈ ਹੋਈ ਹੈ। ਪਰ ਜਦ ਇਹ ਸੌ ਦਿਨ ਟੱਪੇ ਤਾਂ ਵਾਹਿਗੁਰੂ ਜੀ ਅਪਣੀ ਆਕ੍ਰਖਣ (ਕ੍ਰਿਸ਼ਨ) ਸ਼ਕਤੀ ਨਾਲ ਸੂਰਜ ਨੂੰ ਫਿਰ ਮੋੜ ਲੈਂਦੇ ਹਨ। ਕੁੰਦਨ ਪੁਰ ਕੀ ਹੈ ? ਸੂਰਜ ਦੀ ਸਵਰਨ ਨਗਰੀ। 'ਰੁਕਮਣੀ' ਦਾ ਪਿਤਾ ਭੀਸ਼-ਮਕ ਕੌਣ ਹੈ ? ਡਰਾਵਣਾ ਅਤੀ ਬਲੀ ਸੂਰਜ, ਪਰ ਉਸ ਸੂਰਜ ਉਪਰ 'ਰੁਕਮਣ' (ਮਣੀ ਨੂੰ ਰੋਕਣ ਵਾਲੇ) ਰੂਪੀ ਬੱਦਲਾਂ ਨੇ ਪੜਦਾ ਪਾਇਆ ਹੋਇਆ ਸੀ। ਹੁਣ ਉਹ ਫਿਰ ਖੁੱਲ ਜਾਂਦੀ ਹੈ, ਉਘੜ ਜਾਂਦੀ ਹੈ ਤੇ ਸੂਰਜ ਦੀ ਰੁਕੀ ਹੋਈ ਮਣੀ (ਰੁਕਮਣੀ) ਸ਼ਿਸ਼ੂ ਦੇ ਪਾਲੇ ਤੋਂ ਨਿਕਲ ਕ੍ਰਿਸ਼ਨ ਜੀ ਦੀ ਛਤਰ ਛਾਇਆ ਹੇਠ ਆਕੇ ਉਨ੍ਹਾਂ ਨਾਲ ਵਿਆਹੀ ਜਾਂਦੀ ਹੈ। ਤਾਂ ਪਤਾ ਲੱਗਾ ਜੁ 'ਰੁਕਮਣੀ' ਕੋਈ ਖਾਸ ਇਸਤ੍ਰੀ ਨਹੀਂ ਸੀ ਜਿਸ ਦੀ ਕਿਸੇ ਪ੍ਰਾਣੀ ਨਾਲ ਸ਼ਾਦੀ ਹੋਈ ਹੋਵੇ। ਇਹ ਲੀਲ੍ਹਾ ਤਾਂ ਵਾਹਿਗੁਰੂ ਜੀ ਦੀ ਨਿੱਤ-ਨਵੀਂ ਹੈ, ਕਿਉਂਕਿ ਹਰ ਸਾਲ ਸੂਰਜ ਦੀ 'ਮਣੀ'-'ਰੁਕ' (=ਰੁਕਮਣ) ਜਾਂਦੀ ਹੈ, ਸ਼ਿਸ਼ਰ ਰੁਤ ਦਾ ਪਾਲਾ ਇਸ ਨੂੰ ਆਕੇ ਗ੍ਰਸ ਲੈਂਦਾ ਹੈ ਤੇ ਹਰ ਸਾਲ ਅਕਰਖਣ-

ਸ਼ਕਤੀ (ਕ੍ਰਿਸ਼ਨ) ਭਾਵ ਵਾਹਿਗੁਰੂ ਜੀ ਦੀ ਖਿੱਚਣ ਵਾਲੀ ਸ਼ਕਤੀ ਡੁੱਬੇ ਹੋਏ-ਹੇਠ ਗਏ-ਸੂਰਜ ਨੂੰ ਫਿਰ ਖਿੱਚਕੇ ਉੱਪਰ ਚੜ੍ਹਦੀ ਹੈ ਤੇ ਸੂਰਜ ਦਖਣਾਇਣ ਨੂੰ ਛੱਡ ਉਤਰਾਇਣ ਵੱਲ ਟੁਰ ਪੈਂਦਾ ਹੈ। ਹਾਂ ਜੀ, ਰੁਕਮਣੀ ਸੋਹਣੀ ਮਨਮੋਹਣ ਤਾਂ ਜ਼ਰੂਰ ਹੈ, ਕਿਉਂਕਿ ਸੂਰਜ ਦੀ ਟਿੱਕੀ ਸੂਰਜ-ਰੂਪੀ-ਮਣੀ ਤੋਂ ਹੋਰ ਕੀ ਸ਼ੈ ਸੋਹਣੀ ਹੋ ਸਕਦੀ ਹੈ ? ਰੁਕਮਣੀ ਅਤੀ ਸੁੰਦਰ ਦੇਵੀ ਹੈ, ਇਹੋ ਤਾਂ ਸੂਰਜ ਨੂੰ ਤੇਜ ਦੇਣ ਵਾਲੀ ਸੱਤਾ ਹੈ; ਰੁਕ-ਮਣੀ ਕੋਈ ਇਸਤ੍ਰੀ ਨਹੀਂ, ਜਿਹਾ ਕਿ ਕ੍ਰਿਸ਼ਨ ਜੀ ਕੋਈ ਖਾਸ ਪ੍ਰਾਣੀ ਨਹੀਂ। ਰੁਕਮਣੀ ਕੋਈ ਖਾਸ ਚਿੱਠੀ ਨਹੀਂ ਲਿਖਦੀ; ਇਹ ਸੂਰਜ ਰੂਪੀ ਇਸਤ੍ਰੀ ਸ਼ਿਸ਼ੂ-ਰੁਤ ਨੇ ਗ੍ਰਸ ਲਈ ਹੈ, ਤੇ ੧੦੦ ਦਿਨ ਬੀਤਣੇ ਮਗਰੋਂ ਉਹ ਉਸ ਦੀ ਫਾਂਸੀ ਅਪਣੇ ਆਪ ਆ ਕੱਟਦੇ ਹਨ। 'ਰੁਕਮਣੀ' ਦਾ ਵਾਹਿਗੁਰੂ ਜੀ ਨਾਲ ਇਨ੍ਹਾਂ ਦਿਨਾਂ ਵਿੱਚ ਆ ਮਿਲਣਾ ਗੁਰੂ ਮਹਾਰਾਜ ਜੀ ਨੇ ਭਲੀ-ਭਾਂਤ ਇਉਂ ਪ੍ਰਗਟ ਕੀਤਾ ਹੈ:—

'ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ
ਮੰਘਰ ਪੋਹਿ ਜੀਉ ।
ਜਲਨਿ ਬੁਝੀ ਦਰਸੁ ਪਾਇਆ
ਬਿਨਸੇ ਮਾਇਆ ਧ੍ਰੋਹ ਜੀਉ ।
ਸਭਿ ਕਾਮ ਪੂਰੇ ਮਿਲਿ ਹਜੂਰੇ
ਹਰਿ ਚਰਣ ਸੇਵਕਿ ਸੇਵਿਆ ।
ਹਾਰ ਡੋਰ ਸੀਗਾਰ ਸਭਿ ਰਸ
ਗੁਣ ਗਾਉ ਅਲਖ ਅਭੇਵਿਆ ।'

[ਰਾਮਕਲੀ ਮ: ੫]

ਭਾਵ ਸਿਸੀਅਰ ਰੁਤ ਤੇ ਪਾਲੇ (ਸ਼ਿਸ਼ੂਪਾਲ) ਤੋਂ ਆਪੇ ਛੁਟਕਾਰਾ ਹੋ ਗਿਆ ਜਦ ਵਾਹਿਗੁਰੂ ਜੀ ਨੇ ਅਪਣੀ ਆਕਰਖਣ ਸ਼ਕਤੀ ਨਾਲ ਬਚਾ ਲਿਆ। ਫਿਰ ਜਦ ਫੱਗਣ ਵਿੱਚ ਸੂਰਜ-ਦੀ-ਮਣੀ ਪੂਰਨ ਪ੍ਰਗਟ ਹੋ ਗਈ ਤਾਂ ਕੀ ਹੋਇਆ, ਮਾਨੋਂ ਰਾਹੂ ਯਾ ਕੇਤੂ ਦਾ ਅਸਰ ਹਟ ਗ੍ਰਹਿਣ ਦੂਰ ਹੋਕੇ ਰੁਕੀ-ਹੋਈ-ਮਣੀ (ਰੁਕਮਣੀ) ਦੀ ਆਸ਼ਾ ਪੂਰਨ ਹੋਈ ਤੇ ਅਨੰਦ-ਰਸ ਵਣ ਤ੍ਰਿਣ ਵਿੱਚ ਬਸੰਤ ਰੁਤ ਰਾਹੀਂ ਹੋ ਫੁੱਟਿਆ:-

ਗ੍ਰਿਹਿ ਲਾਲ ਆਏ ਮਨਿ ਧਿਆਏ
ਸੇਜ ਸੁੰਦਰਿ ਸੋਹੀਆ ।
ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ
ਦੇਖਿ ਦਰਸਨ ਮੋਹੀਆ ।
ਮਿਲੇ ਸੁਆਮੀ ਇਛ ਪੁੰਨੀ
ਮਨਿ ਜਪਿਆ ਨਿਰਮਲ ਮੰਤ ਜੀਉ।
ਬਿਨਵੰਤਿ ਨਾਨਕ ਨਿਤ ਕਰਹੁ ਰਲੀਆ
ਹਰਿ ਮਿਲੇ ਸ੍ਰੀ ਧਰ ਕੰਤ ਜੀਉ। (ਰਾਮਕਲੀ ਮ: ੫)

ਇਹ ਬਸੰਤ ਰੁਤ ਵਿੱਚ ਅਪੜ ਕੇ ਸੂਰਜ ਦੀ ਮਣੀ (ਰੁਕਮਣੀ) ਦਾ ਰੰਗ-ਰਲੀਆਂ (ਕ੍ਰਿਸ਼ਨ) ਵਾਹਿਗੁਰੂ ਜੀ ਦੀ ਸੇਜ ਵਿੱਚ ਮਨਾਣਾ ਹੈ:-

(੧) ਬਨਸਪਤਿ ਮਉਲੀ ਚੜਿਆ ਬਸੰਤੁ।
ਇਹ ਮਨੁ ਮਉਲਿਆ ਸਤਿਗੁਰੂ ਸੰਗਿ। (ਬਸੰਤ ਮ: ੩)
(੨) ਆਜੁ ਹਮਾਰੇ ਬਨੇ *ਫਾਗ,

---

*ਫਾਗਣ ਦਾ ਮਹੀਨਾ ਜਦ ਰੁਕੀ-ਹੋਈ-ਮਣੀ, ਬਾਹਰ ਨਿਕਲਦੀ ਹੈ।

ਪ੍ਰਭ ਸੰਗੀ ਮਿਲਿ ਖੇਲਨ ਲਾਗਾ।
ਹੋਲੀ ਕੀਨੀ ਸੰਤ ਸੇਵ,
ਰੰਗੁ ਲਾਗਾ ਅਤਿ ਲਾਲ ਦੇਵ।
ਮਨੁ ਤਨੁ ਮਉਲਿਓ ਅਤਿ ਅਨੂਪ,
ਸੂਕੈ ਨਾਹੀ ਛਾਵ ਧੂਪ।
ਸਗਲੀ ਰੁਤੀ ਹਰਿਆ ਹੋਇ,
ਸਦ ਬਸੰਤ ਗੁਰ ਮਿਲੇ ਦੇਵ। (ਬਸੰਤ ਮ: ੫)

ਇਹ ਹੈ ਗੋਹਜ-ਕਥਾ 'ਰੁਕਮਣੀ' ਜੀ ਦੇ ਹਰਨੇ ਤੇ ਕ੍ਰਿਸ਼ਨ ਜੀ ਨਾਲ ਮਿਲਣ ਦੀ। ਇਸ ਵਿੱਚ ਇੱਕ ਪਾਸੇ ਤਾਂ ਸੂਰਜ ਰੂਪੀ ਮਣੀ ਦਾ ਸਰਦੀ-ਰੁਤ ਤੋਂ ਬਚਣ ਦਾ ਹਾਲ ਨਿਰੂਪਨ ਕੀਤਾ ਹੋਇਆ ਤੇ ਦੂਜੇ ਪਾਸੇ ਜੀਵ ਰੂਪੀ ਰੁਕਮਣੀ ਦਾ ਮਾਇਆ ਦੀ ਸਰਦੀ ਵਿੱਚੋਂ ਨਿਕਲਣ ਦਾ ਹਾਲ ਦੱਸਿਆ ਹੈ. ਤੇ 'ਫਾਗਣ ਦੀ ਹੋਲੀ' ਤਦ ਮਚਦੀ ਹੈ ਜਦ ਇਹ ਜੀਵ ਰੂਪੀ ਇਸਤ੍ਰੀ ਵਾਹਿ-ਗੁਰੂ ਰੂਪੀ ਕ੍ਰਿਸ਼ਨ ਜੀ ਦੀ ਸੇਜਾ ਉਪਰ ਜਾ ਸੌਂਦੀ ਹੈ। ਹਾਂ ਜੀ ਇਹ ਦਿਨ ਸੁਭਾਗੀ ਹੈ, ਤੇ ਇਹ ਘੜੀ ਮੰਗਲਾ-ਚਾਰ ਵਾਲੀ ਹੈ।

ਇਸ ਜੀਵ ਨੂੰ ਗ੍ਰਸਣ ਲਈ ਹੀ 'ਸਿਸ਼ੂਪਾਲ' ਨੂੰ ਹਰਨਾਖਸ਼ ਦਾ ਅਵਤਾਰ ਆਖਦੇ ਹਨ, ਇਸ ਕਰਕੇ ਇਸ ਨੂੰ ਰਾਵਣ ਦਾ ਅਵਤਾਰ ਵੀ ਆਖਦੇ ਹਨ, ਇਸ ਅਵਸਥਾ ਵਿੱਚ ਜੀਵ ਉਪਰ ਮਾਇਆ ਦਾ ਘੋਰ ਹਨੇਰਾ ਆ ਜਾਂਦਾ ਹੈ, ਪਰ 'ਨਾਮ' ਰੂਪੀ ਆਕਰਖਣ-ਸ਼ਕਤੀ ਅੰਦਰ ਉਪਜਣ ਤੇ ਸਾਰੀਆਂ ਹਰੀਆਂ ਹੋਈਆਂ ਇੰਦ੍ਰੀਆ ਯਾ ਗਊਆਂ ਫਿਰ ਅਪਣੇ ਘਰ ਆ ਜਾਂਦੀਆਂ ਹਨ। ਸਿਸ਼ੂਪਾਲ ਦੇ ਪਿਤਾ ਦਾ ਨਾਮ ਇਸੇ ਕਰਕੇ 'ਦਮ-ਘੋਸ਼' ਹੈ ਭਾਵ ਓਹ ਸਰਦ-ਰੁਤ ਜਦ ਅਹੀਰ, ਗੁੱਜਰ,

ਗਵਾਲੇ (ਘੋਸ਼) ਰੂਪੀ ਇੰਦ੍ਰੀਆਂ ਇਸ ਦੇ ਅਸਰ ਹੇਠ ਦਬ (ਦਮਾ) ਜਾਂਦੀਆਂ ਹਨ। ਪਰ ਜਦ ਕ੍ਰਿਸ਼ਨ ਰੂਪੀ ਵਾਹਿਗੁਰੂ ਜੀ ਦੀ ਮਧੁਰ ਬੀਣ-'ਨਾਮ' ਦੀ-ਅੰਦਰ ਵਜਦੀ ਹੈ ਤਾਂ ਫਿਰ ਓਹ ਬਸੰਤ ਰੁਤ ਵਿੱਚ ਮੌਜਾਂ ਮਾਣਦੀਆਂ ਹਨ। ਪਰ 'ਸਿਸ਼ੂਪਾਲ' ਕੋਈ ਵਾਹਿਗੁਰੂ ਜੀ ਤੋਂ ਭਿੰਨ ਨਹੀਂ, ਉਨ੍ਹਾਂ ਦੇ ਹੀ ਭਾਣੇ ਵਿੱਚ ਸਰਦ-ਰੁਤ ਆਂਵਦੀ ਹੈ ਤੇ ਉਨ੍ਹਾਂ ਦੇ ਹੀ ਭਾਣੇ ਵਿੱਚ ਬਸੰਤ ਰੁਤ। ਜਦ ਇਹ ਗਿਆਨ 'ਸਿਸ਼ੂਪਾਲ' ਸਰਦ ਰੁਤ ਨੂੰ ਹੁੰਦਾ ਹੈ ਤਾਂ ਉਸਦੀ ਵੀ ਮੁਕਤੀ ਹੋ ਜਾਂਦੀ ਹੈ। ਨਹੀਂ ਤਾਂ ਪਹਿਲੋਂ ਜਦ ਓਹ ਅਗਿਆਨ ਵਿੱਚ ਸੀ ਤਦ ਉਸ ਦੇ ਦੋ ਹੱਥ ਨਹੀਂ ਸਨ 'ਚਾਰ' ਸਨ, ਉਸ ਦੀਆਂ ਦੋ ਅਖਾਂ ਨਹੀਂ ਸਨ 'ਤਿੰਨ' ਸਨ; ਕਿਉਂਕਿ ਸਰਦ ਰੁਤ ਵਿੱਚ ਉਸ ਨੇ ਪੂਰਬ, ਪੱਛਮ, ਉਤਰ ਦੱਖਣ ਚਵਾਂ ਪਾਸਿਆਂ ਨੂੰ ਅਪਣੇ ਚਵਾਂ ਹੱਥਾਂ ਨਾਲ ਘੇਰਿਆ ਹੋਇਆ ਸੀ ਤੇ ਉਸ ਦੀਆਂ ਤਿੰਨ ਅੱਖਾਂ ਹੇਠਾਂ ਤਿੰਨ ਮਹੀਨੇ ਸਰਦੀ ਦੇ ਆਏ ਹੋਏ ਸਨ। ਪਰ ਵਾਹਿਗੁਰੂ ਜੀ ਦੇ ਆਵਣ ਉਪਰ ਉਸ ਦੇ ਦੋ ਹੱਥ ਤੇ ਇੱਕ ਵਾਧੂ ਅੱਖ ਗਿਰ ਪੈਂਦੀ ਹੈ, ਤੇ ਉਹ ਕਾਰੇ ਲੱਗ ਪੈਂਦਾ ਹੈ। ਜਦ ਵਾਹਿਗੁਰੂ (ਕ੍ਰਿਸ਼ਨ ਜੀ) ਆਏ ਤਾਂ ਅਗਿਆਨ ਦੇ ਬਦਲ ਦੂਰ ਹੋ ਗਏ, ਸੂਰਜ ਦੀ ਰੁਕੀ-ਹੋਈ-ਮਣੀ ਫਿਰ ਚਮਕ ਉਠੀ, ਜੀਵ ਫਿਰ ਚੜ੍ਹਦੀਆਂ ਕਲਾਂ ਵਿੱਚ ਆ 'ਉਤਰਾਇਣ' ਵਲ ਉਠ ਭੱਜਿਆ ਨਹੀਂ ਤਾਂ ਓਹ ਪਹਿਲੋਂ ਹੇਠਾਂ ਹੇਠਾਂ ਦਖਨਾਇਣ ਨੂੰ ਜਾਂਦੀ ਸੀ। ਇਹ ਹੈ 'ਸ਼ਿਸ਼ਪਾਲ-ਬਧ' ਤੇ 'ਰੁਕਮਣੀ-ਮੰਗਲ' !:-

"ਸੂਕੇ ਤੇ ਹਰਿਆ ਥੀਆ ਨਾਨਕ ਜਪਿ ਭਗਵੰਤ।
ਰੁਤ ਸਰਸ ਬਸੰਤ........................................"

# ੧੦
# 'ਕ੍ਰਿਸ਼ਨ ਜੀ ਦੀਆਂ ਪਟ-ਰਾਣੀਆਂ ਕੌਣ ਹਨ ਤੇ ਸਭ ਤੋਂ ਉੱਤਮ ਕੌਣ ਹੈ ?'

'ਪਾਰਜਾਤੁ ਗੋਪੀ ਲੈ ਆਇਆ
ਬਿੰਦ੍ਰਾਬਨ ਮਹਿ ਰੰਗੁ ਕੀਆ ।'
(ਆਸਾ ਦੀ ਵਾਰ)

ਪਾਠਕ ਸੱਜਨਾਂ ਨੂੰ ਪਤਾ ਹੀ ਹੈ ਜੁ ਕ੍ਰਿਸ਼ਨ ਮਹਾਰਾਜ ਜੀ ਦੀਆਂ ੧੬੧੦੮ ਰਾਣੀਆਂ ਸਨ । ਇਨ੍ਹਾਂ ਵਿੱਚੋਂ ਅੱਠ ਰਾਣੀਆਂ ਸ੍ਰੇਸ਼ਟ ਸਨ ਤੇ ੧੬੧੦੦ ਰਾਣੀਆਂ ਉਨ੍ਹਾਂ ਨੇ ਭੂਮਆਸੁਰ ਦੈਂਤ ਤੋਂ ਇੱਕ ਵਾਰੀ ਹੀ ਖੋਹੀਆਂ ਸਨ । ਇਨ੍ਹਾਂ ਅੱਠਾਂ ਪਟਰਾਣੀਆਂ ਦੇ ਨਾਮ ਸ੍ਰੀ ਮਦ ਭਾਗਵਤ ਵਿੱਚ ਇਉਂ ਦਿੱਤੇ ਹਨ—(੧) ਜਾਮਬਵਤੀ । (੨) ਸਤਜਭਾਮਾ । (੩) ਕਾਲਇੰਦ੍ਰੀ । (੪) ਮਿੱਤ੍ਰਬਿੰਦਾ । (੫) ਸਤਜਾ । (੬) ਭਦ੍ਰਾ । (੭) ਲਖਮਣਾ । (੮) ਰੁਕਮਣੀ । ਇਨ੍ਹਾਂ ਰਾਣੀਆਂ ਤੋਂ ਛੁਟ 'ਰਾਧਾ' ਜੀ ਵੀ ਹਨ । ਜੋ ਸ੍ਰੀ ਕ੍ਰਿਸ਼ਨ ਜੀ ਨਾਲ ਅਤਿਅੰਤ ਪ੍ਰੇਮ ਕਰਦੇ ਸਨ । ਜਿਸ ਕਰਕੇ ਕ੍ਰਿਸ਼ਨ ਜੀ ਨੂੰ 'ਰਾਧੇ-ਸ਼ਿਆਮ' ਕਰਕੇ ਵੀ ਆਖਦੇ ਹਨ ਪਰ ਇਨ੍ਹਾਂ ਦੀ ਸ਼ਾਦੀ ਕ੍ਰਿਸ਼ਨ ਜੀ ਮਹਾਰਾਜ ਨਾਲ ਨਹੀਂ ਹੋਈ । ਕ੍ਰਿਸ਼ਨ ਜੀ ਬਾਬਤ ਮਸ਼ਹੂਰ ਹੈ

ਜੁ ਇਨ੍ਹਾਂ ਨੇ 'ਪਾਰਜਾਤ' ਦਾ ਬ੍ਰਿਛ ਜਾਕੇ ਬੈਕੁੰਠ ਤੋਂ ਆਂਦਾ (ਪਾਰਜਾਤੁ ਗੋਪੀ ਲੈ ਆਇਆ)। ਇਹ 'ਪਾਰਜਾਤ' ਦਾ ਬ੍ਰਿਛ ਕੀ ਹੈ, ਇਸ ਵਿੱਚ ਕੀ ਵਡਿਆਈ ਹੈ? ਪੁਰਾਣਾਂ ਵਿੱਚ ਲਿਖਿਆ ਹੈ ਜੁ ਹੋਰਾਂ ਰਤਨਾਂ ਨਾਲ ਇਹ ਵੀ ਸਮੁੰਦਰ ਰਿੜਕਣ ਵੇਲੇ ਨਿਕਲਿਆ ਸੀ ਤੇ ਜਦ ਇਹ ਬ੍ਰਿਛ ਨਿਕਲਿਆ ਤਾਂ ਇਸ ਦੇ ਫੁੱਲਾਂ ਤੇ ਕਲੀਆਂ ਦੀ ਮਹਿਕ ਨਾਲ ਸਾਰਾ ਸੰਸਾਰ ਮਹਿਕ ਗਿਆ। ਇਸ ਬ੍ਰਿਛ ਦੀ ਇਹ ਖ਼ੂਬੀ ਸੀ ਜੋ ਮਨ ਦੀਆਂ ਸੱਭੇ ਕਾਮਨਾਂ ਨੂੰ ਪੂਰਨ ਕਰਦਾ ਸੀ। ਇਸ ਕਰਕੇ ਇੰਦ੍ਰ ਜੋ ਦੇਵਤਿਆਂ ਦੇ ਰਾਜੇ ਹਨ ਉਨ੍ਹਾਂ ਨੂੰ ਇਹ ਬ੍ਰਿਛ ਮਿਲਿਆ। ਲਿਖਿਆ ਹੈ ਜੁ ਅੱਜ ਤਕ ਇਹ ਬ੍ਰਿਛ ਬੈਕੁੰਠ ਵਿੱਚ ਹੈ ਤੇ ਰਾਜੇ ਇੰਦ੍ਰ ਦੀ ਵਹੁਟੀ 'ਸਾਚੀ' ਇਸ ਨੂੰ ਅਪਣੀ ਅੱਖਾਂ ਹੇਠ ਸਾਂਭ ਰੱਖਦੀ ਹੈ, ਨਾਲੇ ਓਹ ਕਿਸੇ ਹੋਰ ਇਸਤ੍ਰੀ ਯਾ ਪੁਰਸ਼ ਨੂੰ ਨੇੜੇ ਨਹੀਂ ਢੁੱਕਣ ਦੇਂਦੀ।

ਪਰ ਇੱਕ ਵਾਰੀ ਦੀ ਗੱਲ ਹੈ ਜੁ 'ਪ੍ਰਿਥਵੀ' ਭਾਵ 'ਧਰਤੀ' ਨੇ ਬੜਾ ਤਪ ਕੀਤਾ ਤੇ ਤਪ ਕਰਕੇ ਇਹ ਵਰ ਮੰਗਣ ਲੱਗੀ ਜੁ ਉਸ ਨੂੰ ਕੋਈ ਪੁੱਤ੍ਰ ਮਿਲੇ। ਜਦ ਧਰਤੀ ਨੇ ਬੜੀ ਘਾਲ ਘਾਲੀ ਤਾਂ ਵਾਹਿਗੁਰੂ ਜੀ ਨੇ ਜੋ ਹਰ ਇੱਕ ਦੀ ਮਨੋ-ਕਾਮਨਾ ਪੂਰੀ ਕਰਦੇ ਹਨ, ਉਸ ਨੂੰ ਵਰ ਦਿੱਤਾ ਜੁ ਹੇ ਧਰਤੀ! ਤੇਰੇ ਵੀ ਇੱਕ ਪੁੱਤ੍ਰ ਹੋਵੇਗਾ, ਤੇਰੇ ਵਾਂਙ ਉਹ ਵੀ ਮੋਟਾ ਡਾਢਾ, ਪ੍ਰਤਾਪੀ ਤੇ ਬਲਵਾਨ ਹੋਵੇਗਾ, ਇਤਨਾ ਜੁ ਦੇਵਤੇ ਵੀ ਉਸ ਕੋਲੋਂ ਡਰਨਗੇ। ਇਸ ਧਰਤੀ ਦੇ ਪੁੱਤ੍ਰ ਦਾ ਨਾਮ 'ਭੂਮ-ਆਸੁਰ' ਯਾ 'ਨਰਕ-ਆਸਰ' ਸੀ। ਇਸ ਰਾਜੇ ਨੇ ਧਰਤੀ ਉਪਰ ਸਭ ਜੀਵਾਂ ਜੰਤਾਂ ਨੂੰ ਫਤੇ ਕਰ ਲਿਆ ਤੇ ਵੱਡੇ ਵੱਡੇ

ਰਾਜੇ ਜੋ ੧੬੧੦੦ ਸਨ ਉਨ੍ਹਾਂ ਨੂੰ ਹਰਾਕੇ ਉਨ੍ਹਾਂ ਦੀਆਂ ੧੬੧੦੦ ਇਸਤ੍ਰੀਆਂ ਅਪਣੇ ਕਾਬੂ ਕਰ ਲਈਆਂ । ਜਦ ਸਾਰੀ ਧਰਤੀ ਫਤ੍ਹੇ ਹੋ ਗਈ ਤਾਂ ਇਸ 'ਭੂਮ-ਆਸੁਰ' ਨੇ ਬੈਕੁੰਠ ਤੇ ਹੱਲਾ ਕੀਤਾ ਤੇ ਉਥੋਂ ਜਾਕੇ 'ਪਾਰਜਾਤ' ਦਾ ਕੀਮਤੀ ਬ੍ਰਿਛ ਵੀ ਲੈ ਆਇਆ, ਨਾਲੇ ਦੇਵਤਿਆਂ ਦੀ ਮਾਂ 'ਅਦਿਤੀ' ਦੇ ਦੋ ਕੰਨਾਂਦੇ ਕੁੰਡਲ ਵੀ ਕਤਰ ਕੇ ਲੈ ਆਇਆ।

ਗੱਲ ਕੀ, ਇਹ ਦੈਂਤ ਬੜਾ ਡਾਢਾ ਸੀ, ਇਸ ਕੋਲੋਂ ਪ੍ਰਿਥਵੀ ਤਾਂ ਕੰਬਦੀ ਹੀ ਸੀ ਤੇ ਹਜ਼ਾਰਾਂ ਰਾਜੇ ਤੇ ਰਾਣੀਆਂ ਇਸ ਦੇ ਵੱਸ ਸਨ, ਪਰ ਹੁਣ ਇੰਦ੍ਰ ਵੀ ਕੰਬਿਆ ਤੇ ਦੇਵਤਿਆਂ ਦੀ ਮਾਂ ਵੀ ਕੁੰਡਲ਼ ਕਤਰਾ ਬੈਠੀ। ਇਸ ਰਾਜੇ ਦਾ ਵਜ਼ੀਰ 'ਪੁਰ' ਦੈਂਤ ਸੀ ਜੋ ਇਸ ਦੀ ਫੌਜ ਦਾ ਸੈਨਾਪਤੀ ਵੀ ਸੀ। ਇਹਦਾ ਕਿਲਾ 'ਪ੍ਰਾਗ-ਜੋਤਸ਼' ਅਖਵਾਉਂਦਾ ਸੀ, ਜਿਸ ਦੇ ਆਸ ਪਾਸ ਅਨੇਕਾਂ ਕਿਸਮ ਦੀਆਂ ਖਾਈਆਂ ਤੇ ਖੱਡਾਂ ਸਨ ਤਾਂ ਜੋ ਦੁਸ਼ਮਣ ਚੜ੍ਹ ਕੇ ਕੋਈ ਹਲ਼ਾ ਨਾ ਕਰ ਸਕੇ।

ਜਦ ਪ੍ਰਿਥਵੀ ਵਿੱਚ ਤਰਥਲੀ ਮਚ ਗਈ ਤਾਂ ਕ੍ਰਿਸ਼ਨ ਮਹਾਰਾਜ ਜੀ ਨੂੰ ਇਸ ਦੇ ਮਾਰਣ ਲਈ ਜਾਣਾ ਪਿਆ, ਨਾਲ ਉਨ੍ਹਾਂ ਨੇ ਅਪਣੀ ਵਹੁਟੀ 'ਸਤਭਾਮਾ' ਨੂੰ ਲਿਆ। ਕਿਉਂ ? ਇਸ ਕਰਕੇ ਜੁ ਇਕ ਵਾਰੀ ਕ੍ਰਿਸ਼ਨ ਮਹਾਰਾਜ ਜੀ ਨੇ ਪਾਰਜਾਤ ਬੂਟੇ ਦੇ ਫੁੱਲ ਲਿਆਂਦੇ ਸਨ ਤਾਂ ਉਨ੍ਹਾਂ ਅਪਣੀ ਵੱਡੀ ਵਹੁਟੀ ਰੁਕਮਣੀ ਨੂੰ ਦਿੱਤੇ ਸਨ। ਇਹ ਵੇਖ ਕੇ 'ਸਤ-ਭਾਮਾ' ਨਾਰਾਜ ਹੋ ਗਈ ਸੀ, ਤਾਂ ਕ੍ਰਿਸ਼ਨ ਮਹਾਰਾਜ ਨੇ ਇਸ ਨੂੰ ਆਖਿਆ ਸੀ ਕਿ ਤੂੰ ਨਾਰਾਜ਼ ਨਾ ਹੋ ਅਸੀਂ ਇਹ ਬੂਟਾ ਹੀ ਪੁੱਟ ਕੇ ਤੇਰੇ ਹਵਾਲੇ ਕਰ ਦੇਵਾਂਗੇ। ਗੱਲ ਕੀ, ਕ੍ਰਿਸ਼ਨ ਮਹਾਰਾਜ

ਤੇ 'ਸਤ-ਭਾਮਾ' ਦੋਵੇਂ ਗਰੁੜ ਦੀ ਸਵਾਰੀ ਕਰਕੇ 'ਭੂਮਾ ਅਸਰ' ਦੈਂਤ ਨਾਲ ਲੜਾਈ ਕਰਨ ਗਏ। ਰਸਤੇ ਵਿੱਚ 'ਸਤ-ਭਾਮਾ' ਨੇ ਆਖਿਆ ਮੈਂ ਸੁਣਿਆ ਹੈ ਜੁ ਭੂਮ ਆਸਰ ਨੇ ੧੬੧੦੦ ਰਾਣੀਆਂ ਕਾਬੂ ਕਰ ਰੱਖੀਆਂ ਹਨ, ਜੇ ਤੁਸੀਂ ਜਿੱਤ ਗਏ ਤਾਂ ਤੁਸੀਂ ਉਨ੍ਹਾਂ ਨੂੰ ਵਰ ਲਵੋਗੇ,ਫਿਰਮੇਰੇ ਨਾਲ ਕੌਣ ਪ੍ਰੀਤੀ ਕਰੇਗਾ। ਕ੍ਰਿਸ਼ਨ ਮਹਾਰਾਜ ਜੀ ਨੇ ਆਖਿਆ ਜੁ ਇੰਦ੍ਰ ਰਾਜਾ'ਸਾਚੀ'ਰਾਣੀ ਦੇ ਵੱਸ ਇਸਕਰਕੇ ਹੈ ਕਿ ਪਾਰਜਾਤ ਬੂਟਾ ਰਾਣੀ ਦੇ ਕਾਬੂ ਹੈ,ਜੇ ਪਾਰਜਾਤ ਬੂਟਾ ਤੇਰੇ ਵਸ ਹੋ ਜਾਵੇਗਾ ਤਾਂ ਤੂੰ ਅਪਣੇ ਆਪ ਹੀ ਹੋਰ ਰਾਣੀਆਂ ਤੋਂ ਵਧ ਜਾਵੇਂਗੀ। ਕਿਉਂਕਿ 'ਪਾਰਜਾਤ' ਹੀ ਤਾਂ ਸਭ ਤੋਂ ਵਡੀ ਕੁੰਜੀ ਮੇਰੇ ਦਿਲ ਦੀ ਹੈ। ਤਾਂ 'ਸਤ-ਭਾਮਾ' ਖੁਸ਼ ਹੋਈ। ਅੰਤ ਨੂੰ ਸਖਤ ਲੜਾਈ ਹੋਈ, ਇਸ ਲੜਾਈ ਵਿਚ 'ਪੁਠ' ਦੈਂਤ ਜਿਸਦੇ ਪੰਜ ਸਿਰ ਸਨ, ਮਾਰਿਆ ਗਿਆ। ਜਦ ਭੂਮਅਸੁਰ ਨੇ ਵੇਖਿਆ ਜੁ ਉਸਦੀ ਫ਼ੌਜ ਦਾ ਸੈਨਾਪਤੀ ਮਰ ਗਿਆ ਹੈ ਤਾਂ ਉਸਨੇ ਹਥਿਆਰ ਸੁਟ ਦਿਤੇ ਤੇ ੧੬੧੦੦ ਕੰਨਿਆਂ ਜੋ ਉਸ ਦੇ ਵਸ ਸਨ ਕ੍ਰਿਸ਼ਨ ਮਹਾਰਾਜ ਜੀ ਨੂੰ ਲਿਆਕੇ ਮੱਥਾ ਟੇਕਕੇ ਆਖਣ ਲਗਾ ਕਿ ਇਨ੍ਹਾਂ ਨੂੰ ਅੰਗੀਕਾਰ ਕਰੋ। ਇਸਦੇ ਪਿਛੋਂ ਕ੍ਰਿਸ਼ਨ ਮਹਾਰਾਜ ਜੀ ਨੇ ਇੰਦਰ ਦਾ ਛਤਰ, ਪਾਰਜਾਤ ਬ੍ਰਿਛ, ਤੇ ਅਦਿਤੀ ਦੇ ਕੁੰਡਲ ਵੀ ਮੋੜ ਲਏ, ਤੇ ਜਾਕੇ ਇੰਦਰ ਦੇ ਹਵਾਲੇ ਕੀਤੇ। ਜਦ ਇੰਦਰਾਣੀ ਨੂੰ ਪਾਰਜਾਤ ਬ੍ਰਿਛ ਫਿਰ ਲੱਭਾ ਤਾਂ ਬੜੀ ਪ੍ਰਸੰਨ ਹੋਈ, ਪਰ ਅੰਤ ਨੂੰ'ਸਤਿਭਾਮਾ'ਨੇ ਇੰਦਰਾਣੀ ਕੋਲੋਂ ਇਹ ਬ੍ਰਿਛ ਖੋਹ ਲਿਆ ਤੇ ਕ੍ਰਿਸ਼ਨ ਜੀ ਮਹਾਰਾਜ ਦਵਾਰਕਾ ਆਏ ਜਿਥੇ ਉਨ੍ਹਾਂ ਨੇ ੧੬੧੦੦ ਰਾਣੀਆਂ ਨਾਲ ਸ਼ਾਦੀ ਕੀਤੀ; ਇਹ ਤਾਂ ਓਹ

ਸਨ ਜੋ ਭੂਮਅਸਰ ਤੋਂ ਛੁੜਾਈਆਂ ਸਨ; ਅੱਠ ਅਗਲੀਆਂ ਪਟਰਾਣੀਆਂ ਸਨ, ਜਿਨ੍ਹਾਂ ਵਿਚੋਂ ਸ੍ਰੇਸ਼ਟ 'ਸਤਭਾਮਾ' ਸੀ ਕਿਉਂਕਿ 'ਪਾਰਜਾਤ' ਬੂਟਾ ਇਸ ਕੋਲ ਸੀ ।

ਸੋਲਾ ਸਹਸ ਏਕ ਸੋ ਗੇਹ ।
ਰਾਤ ਕ੍ਰਿਸ਼ਨ ਕਰ ਪਰਮ ਸਨੇਹ ।
ਪਟਰਾਨੀ ਆਨੇ ਜੋਗਨੀ ।
ਪ੍ਰੀਤਿ ਨਿਰੰਤਰ ਤਿਨਸੋ ਧਨੀ ।

ਇਹ ਤਾਂ ਹੈ ਪਰਾਣਕ ਗਾਥਾ। ਇਸ ਦਾ ਤਤ੍ਵ ਬੋਧ ਕੀ ਹੈ? ਪਾਰਜਾਤ ਬ੍ਰਿਛ ਕੇਹੜਾ ਹੈ ਜਿਸ ਨੂੰ ਇੰਦ੍ਰ, ਇੰਦ੍ਰਾਣੀ, ਕ੍ਰਿਸ਼ਨ ਤੇ ਕ੍ਰਿਸ਼ਨ ਜੀ ਦੀਆਂ ਪਟਰਾਣੀਆਂ ਲੋਚਦੀਆਂ ਹਨ। ਗੁਰੂ ਮਹਾਰਾਜ ਜੀ ਸੁਖਮਨੀ ਵਿੱਚ ਇਸ ਗੁੱਝੇ ਭੇਦ ਨੂੰ ਇਉਂ ਖੋਲ੍ਹਦੇ ਹਨ:-

'ਪਾਰਜਾਤੁ' ਇਹੁ ਹਰਿ ਕੋ ਨਾਮ।
ਕਾਮਧੇਨੁ ਹਰਿ ਹਰਿ ਗੁਣ ਗਾਮ।'

ਭਾਵ 'ਪਾਰਜਾਤ' ਬ੍ਰਿਛ ਤਾਂ ਇੱਕ ਅਸਚਰਜ ਨਾਮ ਹੈ। ਕਿਸ ਦਾ ? ਉਸ ਧਨੀ, ਉਸ ਅਕਥ-ਕਥਾ ਸ਼ਬਦ ਯਾ 'ਨਾਮ' ਦਾ ਜੋ ਸਰਬ-ਵਿਆਪਕ ਹੋਂਦ ਯਾ ਵਾਹਿਗੁਰੂ ਸੱਤਾ ਹੈ, ਤੇ ਜਿਸ ਦੇ ਮਿਲਿਆਂ ਸਭ ਕੁਝ ਲੱਭ ਜਾਂਦਾ ਹੈ, ਕਿਉਂਕਿ ਵਾਹਿਗੁਰੂ ਜੀ ਤੇ 'ਨਾਮ' ਅਭੇਦ ਹਨ । ਇਹ 'ਪਾਰਜਾਤ' ਬ੍ਰਿਛ ਉਨ੍ਹਾਂ ਦੇ ਹਿਰਦੇ ਵਿੱਚ ਹੈ, ਜਿਨ੍ਹਾਂ ਵਿੱਚ 'ਨਾਮ' ਵੱਸਦਾ ਹੈ:-

'ਪਾਰਜਾਤੁ' ਘਰਿ ਆਗਨਿ ਮੇਰੈ
ਪੁਹਪ ਪਤ੍ਰ 'ਤਤ' ਡਾਲਾ ।

ਸਰਬ ਜੋਤਿ ਨਿਰੰਜਨ ਸੰਭੂ
ਛੋਡਹੁ ਬਹੁਤੁ ਜੰਜਾਲਾ ।'
(ਗੂਜਰੀ ਮ:੧)

ਭਾਵ 'ਪਾਰਜਾਤ' ਉਨ੍ਹਾਂ ਦੇ ਹਿਰਦੇ ਰੂਪੀ ਆਂਗਨ (ਵੇਹੜੇ) ਵਿੱਚ ਹੈ, ਜਿਨ੍ਹਾਂ ਨੇ 'ਨਾਮ' ਰੂਪੀ 'ਤੱਤ' ਨੂੰ ਅੰਦਰ ਵਸਾਇਆ ਹੈ ਤੇ ਹੋਰ ਜੰਜਾਲ਼ਾਂ ਨੂੰ ਮਨ ਤੋਂ ਦੂਰ ਕੀਤਾ ਹੈ। ਇਹ 'ਪਾਰਜਾਤ' ਬ੍ਰਿਖ ਸਿਮਰਨ ਦੁਵਾਰਾ ਸਾਡੇ ਅੰਦਰ ਆਉਂਦਾ ਹੈ ਤੇ ਫਿਰ ਇਸ ਰਾਹੀਂ ਹੋਰ ਪੰਜ ਦੂਤ ਵੱਸ ਹੁੰਦੇ ਹਨ:-

'ਚਾਰਿ ਪਦਾਰਥ ਹਰਿ ਕੀ ਸੇਵਾ ।
'ਪਾਰਜਾਤੁ' ਜਪਿ ਅਲਖ ਅਭੇਵਾ ।
ਕਾਮੁ ਕ੍ਰੋਧੁ ਕਿਲ ਬਿਖ ਗੁਰਿ ਕਾਟੇ
ਪੂਰਨ ਹੋਈ ਆਸਾ ਜੀਉ ।'
(ਮਾਝ ਮ: ੫)

ਗੱਲ ਕੀ, 'ਪਾਰਜਾਤ' ਬ੍ਰਿਛ ਸਾਡੇ ਹਿਰਦੇ ਅੰਦਰ ਹੈ, ਪਰ ਇਸ ਨੂੰ 'ਨਾਮ' ਦੀ ਬਿਜਲੀ ਹੀ ਲੱਭ ਸਕਦੀ ਹੈ। ਇਸੇ ਨੂੰ 'ਕਾਮ-ਧੇਨ' ਆਖਦੇ ਹਨ, ਕਿਉਂਕਿ ਇਹ ਸਭੇ ਕਾਮਨਾਂ ਨੂੰ ਇਉਂ ਪੂਰਾ ਕਰਦਾ ਹੈ ਜਿਉਂ ਗਊ ਦੁੱਧ ਦੇਂਦੀ ਹੈ; ਇਸੇ ਕਰਕੇ ਇਸ ਨੂੰ ਕਦੀ ਕਦੀ 'ਕਲਪ-ਤਰ' ਆਖਦੇ ਹਨ। ਭਾਵ— ਹੋਰ ਤਾਕਤਵਰ (ਬੂਟਾ) ਜੋ 'ਕਲਪਨਾਂ' ਨੂੰ ਪੂਰਾ ਕਰਦਾ ਹੈ। ਇਹ ਸਭ ਇੱਕੋ ਹੀ 'ਨਾਮ' ਦੇ ਵੱਖ ਵੱਖ ਵਿਸ਼ੇਸ਼ਨਕ ਨਾਮ ਹਨ:-

'ਪਾਰਜਾਤੁ' ਲੋੜਹਿ ਮਨ ਪਿਆਰੇ ।
'ਨਾਮ ਧੇਨੁ' ਸੋਹੀ ਦਰਬਾਰੇ ।

ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ,
'ਨਾਮੁ' ਕਮਾਇ 'ਰਸਾਇਣਾ'।"

[ਮਾਰੂ ਸੋਲਹੇ ਮ. ੫]

ਭਾਵ, ਇਹੋ 'ਨਾਮ' ਹੀ ਰਸਾਇਣ, ਪਾਰਸ-ਪੱਥਰ, ਕਾਮਧੇਨ, ਯਾ ਕਲਪਤਰ ਹੈ।

ਪਰ ਹੁਣ ਪ੍ਰਸ਼ਨ ਇਹ ਹੈ ਕਿ ਇਹ 'ਸਤ-ਭਾਮਾ' ਨੂੰ ਕਿਉਂ ਲੱਭਦਾ ਹੈ ? ਇਸ ਕਰਕੇ ਜੁ 'ਸਤ-ਭਾਮਾ' ਵਿੱਚ ਆਤਮਾ ਦੀ ਪ੍ਰੀਤੀ ਝੂਠੀ ਨਹੀਂ; 'ਸਤ'-'ਭਾਵਣਾ' ਹੈ, ਸਚੀ ਭਗਤੀ ਹੈ, ਦਖਾਵੇ ਮਾਤਰ ਨਹੀ। ਇਸ ਕਰਕੇ ਉਸਦਾ ਨਾਮ 'ਸਤ-ਭਾਮਾ'=ਸਤ ਭਾਵਣਾ-ਵਾਲੀ ਹੈ। ਗੱਲ ਕੀ ਸਤ-ਭਾਮਾ 'ਭਗਤੀ' ਦੀ ਸੱਚੀ ਤਸਵੀਰ ਹੈ।

ਤੇ 'ਭੂਮ-ਆਸੁਰ' ਕੌਣ ਹੈ ਜਿਸਨੇ ੧੬੧੦੦ ਰਾਣੀਆਂ ਵੱਸ ਕੀਤੀਆਂ ਹੋਈਆਂ ਹਨ ? ਇਹ ਮੋਟੀ, ਠੁਲੀ, ਅਗਿਆਨ ਬ੍ਰਿਤੀ ਹੈ ਜੋ ਭੂਮੀ (ਪ੍ਰਿਥਵੀ) ਦੇ ਸੁਖਾਂ ਵਿੱਚ ਖਚਤ ਹੈ। ਭਾਵ ਜੋ ਮਾਇਆ ਵਿਚ ਗ੍ਰਸੇ ਹਨ:–

'ਭੂਪਤਿ ਰਾਜੇ ਰੰਗ ਰਾਇ
ਸੰਚਹਿ ਬਿਖੁ ਮਾਇਆ ।......
ਵੇਖਦਿਆ ਹੀ ਮਾਇਆ ਧੁਹਿ ਗਈ
ਪਛੁਤਹਿ ਪਛੁਤਾਇਆ ।
ਜਮ ਦਰਿ ਬਧੇ ਮਾਰੀਅਹਿ
ਨਾਨਕ ਹਰਿ ਭਾਇਆ ।'

(ਸਾਰੰਗ ਵਾਰ ਮ: ੨)

ਗੱਲ ਕੀ ਭੂਮ-ਆਸੁਰ ਕੌਣ ਹੈ ? ਉਹ ਜੋ ਭੂਮਿ

(ਪ੍ਰਿਥਵੀ) ਦੇ ਸੁਖ ਵਿੱਚ ਖਚਤ ਹਨ। ਉਹ ਆਦਮੀ ਨਹੀਂ, ਅਸੁਰ ਭਾਵ ਦੈਂਤ ਹਨ ਤੇ ਭਾਵੇਂ ਦਿਸਦੇ ਜ਼ਮੀਨ ਉਪਰ ਟੁਰਦੇ ਹਨ, ਪਰ ਉਹ 'ਨਰਕ' ਵਿੱਚ ਹਨ। 'ਭੂਮ-ਅਸੁਰ' ਤੇ 'ਨਰਕ-ਅਸੁਰ' ਕੋਈ ਦੈਂਤ ਨਹੀਂ ਹੋਏ, ਅਸੀਂ ਹੀ ਹਾਂ। ਕਦ? ਜਦ ਸਾਡੀ ਬ੍ਰਿਤੀ ਭੂਮੀ (ਧਰਤੀ) ਦੇ ਸੁਖਾਂ ਵੱਲ ਖਚਤ ਹੈ:-

'ਭੂਮੀਆ ਭੂਮਿ ਊਪਰਿ ਨਿਤ ਲੁਝੈ ।
ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ।
ਕਹੁ ਨਾਨਕ ਇਹੁ ਤਤੁ ਬੀਚਾਰਾ ।
ਬਿਨੁ ਹਰਿ ਭਜਨ ਨਾਹੀ ਛੁਟਕਾਰਾ ।'

[ਗਉੜੀ ਮ: ੫]

੧੬੧੦੦ ਵਹੁਟੀਆਂ ਜੋ ਇਸ ਅਗਿਆਨੀ ਦੇ ਵੱਸ ਹਨ, ਉਹ ਸਾਡੀਆਂ ਬ੍ਰਿਤੀਆਂ ਹਨ, ਜੋ ਹਨ ਤਾਂ ਚੰਗੀਆਂ ਪਰ ਅਗਿਆਨ ਵੱਸ ਹੋਣ ਕਰਕੇ ਮੈਲੀਆਂ ਹੋ ਗਈਆਂ ਹਨ। ਜਦ ਇਨ੍ਹਾਂ ਦੀ ਸ਼ਾਦੀ ਕ੍ਰਿਸ਼ਨ ਨਾਲ ਹੁੰਦੀ ਹੈ ਤਾਂ ਇਹ ਸੁਹਾਗਣਾਂ ਬਣ ਜਾਂਦੀਆਂ ਹਨ ਤੇ ਸੋਭਾ ਪਾਉਂਦੀਆਂ ਹਨ। ਬ੍ਰਿਤੀਆਂ ਦਾ ੧੬ ਅੰਕ ਨਾਲ ਇਸ ਕਰਕੇ ਸੰਬੰਧ ਦੱਸਿਆ ਹੈ ਜੁ ਮਨ ਦੀਆਂ ਅੱਠ-ਦਿਸਾਂ ਹਨ, ਤੇ ਅੱਠਾਂ ਨੂੰ ਹੋਰ ਅੱਧ ੨ ਵੰਡੋ ਤਾਂ ਸੋਲਾਂ-ਕਲਾਂ ਯਾ ਪੰਖੜੀਆਂ ਬਣ ਜਾਂਦੀਆਂ ਹਨ, ਜਿਨ੍ਹਾਂ ਵਿੱਚ ਬ੍ਰਿਤੀਆਂ ਖਿੰਡੀਆਂ ਰਹਿੰਦੀਆਂ ਹਨ। 'ਹਜ਼ਾਰ' ਸੋਲਾਂ ਨਾਲ ਇਸ ਕਰਕੇ ਜੋੜਿਆ ਹੈ ਜੁ ਇੱਕ ਇੱਕ ਕਲਾ ਯਾ ਪੰਖੜੀ ਯਾ ਬ੍ਰਿਤੀ ਅੱਗੋਂ ਹਜ਼ਾਰਾਂ ਪਾਸਿਆਂ ਵਿੱਚ ਵੰਡੀ ਹੋਈ ਹੈ; ਤੇ ਸੋਲਾਂ ਹਜ਼ਾਰ ਉਪਰ ਇੱਕ ਸੌ ਇਸ ਤਰ੍ਹਾਂ ਲਾਇਆ ਹੈ ਜੀਕਣ ਅਸੀਂ ਸੌ ਉਪਰ ਇਕੋਤਰ-ਸੌ (੧੦੧) ਆਖਦੇ

ਹਾਂ। ਵਾਸਤਵ ਵਿੱਚ ੧੬੧੦੦ ਦਾ ਭਾਵ 'ਅਨੇਕ'-ਕਲਾਂ ਹਨ ਜਿਨ੍ਹਾਂ ਵਿੱਚ ਮਨ ਦੀਆਂ ਬ੍ਰਿਤੀਆਂ ਜਾਂਦੀਆਂ ਹਨ। ਆਤਮਾ (ਕ੍ਰਿਸ਼ਨ) ਦੇ ਵੱਸ ਆਉਣ ਤੇ ਇਹ ਚਮਕ ਪੈਂਦੀਆਂ ਹਨ ਤੇ ਫਿਰ ਇੱਕ ਵਾਹਿਗੁਰੂ ਜੀ ਦੀਆਂ ਅਨੇਕ-ਕਲਾਂ ਹੋ ਜਾਂਦੀਆਂ ਹਨ:—

ਅਨਿਕ-ਮਾਇਆ ਜਾ ਕੀ ਲਖੀ ਨ ਜਾਇ।'
'ਅਨਿਕ-'ਕਲਾ' ਖੇਲੈ ਹਰਿ ਰਾਇ।......
[ਸਾਰੰਗ ਮ: ੫]

ਇਹ ਜਿਤਨੀਆਂ ਕਲਾਂ ਹਨ ਉਤਨੀਆਂ ਹੀ ਮਾਨੋ ਕ੍ਰਿਸ਼ਨ ਦੀਆਂ ਵਹੁਟੀਆਂ (ਸ਼ੁਭ-ਬ੍ਰਿਤੀਆਂ) ਹਨ, ਪਰ ਯੋਗ ਤਾਂ ਇਹੋ ਹੈ ਜੁ ਸੋਲਾਂ ਹਜ਼ਾਰਾਂ ਯਾ ਹੋਰ ਵਧ ਕਰਕੇ ਲਿਖਣਾ ਗਲਤੀ ਹੈ, 'ਅਨਿਕ' 'ਅਨਿਕ' ਆਖਣਾ ਹੀ ਫਬਦਾ ਹੈ, ਕਿਉਂਕਿ ਉਨ੍ਹਾਂ ਦਾ ਕੋਈ ਅੰਤ ਨਹੀ:—

'ਅਨਿਕ-ਕਲਾਂ ਲਖੀ ਨਹ ਜਾਇ।
ਜਿਸੁ ਭਾਵੈ ਤਿਸੁ ਲਏ ਮਿਲਾਇ।'

ਇਹ ਤਾਂ ਹੋਈਆਂ ਛੋਟੀਆਂ ਬ੍ਰਿਤੀਆਂ ਯਾ ਕਲਾ, ਪਰ ਮੋਟੀਆਂ ਕੌਣ ਹਨ, ਜਿਨ੍ਹਾਂ ਨੂੰ ਪਟਰਾਣੀਆਂ ਆਖਦੇ ਹਨ ?

ਇਹ ਵੀ ਮਨ ਦੀਆਂ ਉੱਤਮ ਸ਼ਕਤੀਆਂ ਹਨ। ਯਥਾ:—

**(੧) ਜਾਮਵੰਤਨੀ** ਜੋ ਜਾਮਵੰਤ ਰਿੱਛ ਦੀ ਧੀ ਸੀ। ਇਹ **ਸਰੀਰਕ ਸਥੂਲ ਸੱਤਾ** ਹੈ ਜੋ ਰਿੱਛ ਵਾਂਙ ਦ੍ਰਿੜ੍ਹ ਹੈ। ਇਸ ਦਾ ਵੀ ਹੋਣਾ ਜ਼ਰੂਰੀ ਹੈ—ਭਾਵ ਪੂਰਨ ਵਿਸ਼ਵਾਸ।

**(੨) ਸਤਜਾ** ਦਾ ਭਾਵ ਓਹ ਸ਼ਕਤੀ ਜਿਸ ਨਾਲ

ਜੀਵ ਅਪਣੇ ਜਤ-ਸਤ ਵਿੱਚ ਪੂਪਕ ਰਹਿੰਦਾ ਹੈ, ਇਸ ਕਰਕੇ ਇਹਨੂੰ ਜਤ ਰੂਪੀ ਸੱਤਾ ਆਖਦੇ ਹਨ।

(੩) **ਕਾਲ ਇੰਦ੍ਰੀ** ਦਾ ਭਾਵ—ਕਾਲਿੰਦ(ਸੂਰਜ) ਦੀ ਧੀ। ਇਸ ਕਰਕੇ ਇਸਦਾ ਭਾਵ 'ਤੇਜ' ਯਾ ਪ੍ਰਕਾਸ਼ ਹੈ।

(੪) **ਮਿੱਤ੍ਰ ਬਿੰਦ** ਭਾਵ—ਮਨ ਵਿੱਚ ਮਿਤਰਤਾ ਦੀ ਅੰਸ।

(੫) **ਭਦ੍ਰਾ** ਦਾ ਭਾਵ ਹੈ—ਸ਼ੁਭ-ਭਾਗ; ਖੁਸ਼ਨਸੀਬੀ।

(੬) **ਲਖਮਣਾ** ਦਾ ਭਾਵ—ਸ਼ੁਭ-ਲੱਖਣ; ਚੰਗੇ ਚਾਰ ਆਚਾਰ!

(੭) **ਰੁਕਮਣੀ** ਭਾਵ—ਜਿਸ ਦੀ 'ਮਣੀ' 'ਰੁਕ' ਜਾਵੇ (ਵੇਖੋ ਸਸ਼ੂਪਾਲ ਅੰਕ)

(੮) **ਸਤਯ-ਭਾਮ੍ਹਾ** ਹੈ ਸਚੀ ਭਾਵਨਾ—ਭਗਤੀ ਭਾਵ।

ਇਹ ਅੱਠ ਸ੍ਰੇਸ਼ਟ 'ਗੁਣ' ਹਨ ਜੋ ਕ੍ਰਿਸ਼ਨ ਰੂਪੀ ਆਤਮਾ ਦੀਆਂ ਪਟਰਾਣੀਆਂ ਹਨ। ਪਰ ਪਾਠਕ ਸਜਣ ਆਖਣਗੇ ਜੁ ਇਸ ਦਾ ਕੀ ਸਬੂਤ ਹੈ ? ਉਤਰ ਏਹ ਹੈ ਵੇਖੋ 'ਸਤਯਾ' ਰਾਣੀ ਦਾ ਪਿਤਾ ਕੌਣ ਸੀ। ਇਸ ਦਾ ਨਾਮ 'ਨਗਨ-ਜਿਤ' ਸੀ ਤੇ ਇਸ ਨੇ ੭ ਬੈਲ ਸੋਨੇ ਦੇ ਸਿੰਗਾਂ ਵਾਲੇ ਛੱਡੇ ਸਨ; ਜੋ ਇਨ੍ਹਾਂ ਨੂੰ ਪਕੜੇ ਓਹ ਹੀ 'ਸਤਯਾ' ਨਾਲ ਵਿਆਹ ਕਰ ਸਕਦਾ ਸੀ। ਅਸੀਂ ਵੇਖ ਆਏ ਹਾਂ ਜੁ 'ਸਤਯਾ' ਦਾ ਭਾਵ 'ਜਤ-ਸਤ' ਹੈ—ਅਪਣੀਆਂ ਬ੍ਰਿਤੀਆਂ ਨੂੰ ਮਨ ਦੇ ਵੱਸ ਕਰਣਾ।—

ਹੁਣ ਸਤ-ਭੇਲ ਕੌਣ ਹਨ ਜਿਨ੍ਹਾਂ ਨੂੰ ਕ੍ਰਿਸ਼ਨ ਮਹਾਰਾਜ ਜੀ ਨੇ ਇੱਕ ਰਸੀ ਨਾਲ ਬੰਨ੍ਹ ਆਂਦਾ ਸੀ ? ਇਹ ਪੰਜ ਗਿਆਨ-ਇੰਦ੍ਰੇ (੫) ਮਨ (੬) ਤੇ ਬੁੱਧੀ (੭) ਸਨ ਜੋ ਕ੍ਰਿਸ਼ਨ ਜੀ ਨੇ ਅਪਣੀ ਆਤਮਕ-ਸਤਾ ਨਾਲ ਵਸ ਕੀਤੇ ਸਨ। ਤੇ ਸਤਯ ਦੇ ਪਿਤਾ ਦਾ ਨਾਮ ਨਗਨ-ਜਿਤ ਕਿਉਂ ਸੀ ? ਇਸ ਕਰਕੇ ਜੁ ਉਸ ਨੂੰ ਭੁਖ ਨੰਗ ਦੀ ਪ੍ਰਵਾਹ ਨਾ ਸੀ; ਉਨ੍ਹਾਂ ਨੇ ਜਤ-ਸਤ ਦੁਆਰਾ ਅਪਣਾ ਮਨ ਜਿੱਤ ਲਿਆ ਸੀ। ਗੱਲ ਕੀ ਇਹ ਅਠੇ ਪਟਰਾਣੀਆਂ ਅੱਠ ਵੱਡੀਆਂ ਮਨ ਦੀਆਂ ਬ੍ਰਿਤੀਆਂ ਹਨ, ਨਾ ਕਿ ਕੋਈ 'ਜਨਾਨੀਆਂ'। ਸ਼ਾਦੀ ਅਧਿਆਤਮਕ ਹੈ ਨਾ ਕਿ ਸੰਸਾਰੀ। ਏਹੋ ਤਾਂ ਇਸ ਗਾਥਾ ਵਿੱਚ ਗੂੜ੍ਹਤਾ ਹੈ। ਓਹ 'ਕੰਤ' ਕ੍ਰਿਸ਼ਨ ਕੌਣ ਹੈ ? ਜੋ ਸਦਾ-ਸਥਿਰ ਸਦਾ-ਜਾਗਦੀ ਸਤਾ ਹੈ; ਨਹੀਂ ਤਾਂ ਕੋਈ ਸੰਸਾਰੀ ਕ੍ਰਿਸ਼ਨ ਇਤਨੀਆਂ ਵਹੁਟੀਆਂ ਨਾਲ ਰਹਿ ਬਹਿ ਨਹੀਂ ਸਕਦਾ। ਗੁਰੂ ਮਹਾਰਾਜ ਉਸ 'ਕ੍ਰਿਸ਼ਨ' ਦਾ ਜ਼ਿਕਰ ਇਉਂ ਕਰਦੇ ਹਨ, ਜੋ ਸਦਾ ਸਦਾ ਜਾਗਦਾ ਹੈ:-

'ਏਕਾ ਸੇਜ ਵਿਛੀ ਧਨ ਕੰਤਾ।
ਧਨ ਸੂਤੀ ਪਿਰੁ ਸਦ ਜਾਗੰਤਾ।' (ਰਾਗ ਸੂਹੀ ਮ: ੫)

ਏਹੋ ਸੱਤਾ ਤਾਂ 'ਮੁਰਾਰੀ' ਹੈ ਜੋ 'ਮੁਰ' ਰੂਪੀ ਹੰਕਾਰ ਨੂੰ ਮਾਰਦੀ ਹੈ, ਜੋ 'ਭੂਮ-ਆਸੁਰ' ਰੂਪੀ ਅਗਿਆਨ ਨੂੰ ਸੰਘਾਰਦੀ ਹੈ, ਜੋ 'ਨਾਮ' ਰੂਪੀ 'ਪਾਰਜਾਤ' ਬ੍ਰਿਛ ਇੰਦ੍ਰ ਰੂਪੀ ਜੀਵ ਆਤਮਾ ਤੋਂ ਖੋਂਹਦੀ ਹੈ ਤੇ ਭਗਤੀ-ਰੂਪੀ ਸਤ-ਭਾਮਾ ਦੇ ਹਵਾਲੇ ਕਰਦੀ ਹੈ।

ਪਰ ਤੁਸੀਂ ਪੁੱਛੋਗੇ ਜੁ ਦੇਵਤਿਆਂ ਦੀ ਮਾਂ (ਅਦਿਤੀ) ਦੇ ਓਹ ਦੋ ਕੁੰਡਲ ਕੇਹੜੇ ਸਨ ਜੋ ਕ੍ਰਿਸ਼ਨ ਜੀ ਨੇ ਫਿਰ ਮੋੜੇ। ਇਹ (੧) ਗਿਆਨ ਤੇ (੨) ਧਿਆਨ ਸਨ। ਇਨ੍ਹਾਂ ਦਾ ਜ਼ਿਕਰ ਅੱਗੇ ਆਵੇਗਾ।

# ੧੧

# ਪ੍ਰਦੁਮਨ, ਅਨਿਰੁਧ ਤੇ ਊਸ਼ਾ ਕੌਣ ਹਨ ?

'ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ।
ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ।'
[ਮਾਰੂ ਮ: ੩]

ਕ੍ਰਿਸ਼ਨ ਮਹਾਰਾਜ ਜੀ ਦੀ ਲੀਲਾ ਵਿੱਚ ਦੋ ਲੀਲਾਂ ਬੜੀਆਂ ਦਿਲ-ਖਿੱਚਵੀਆਂ ਹਨ—ਇੱਕ ਤਾਂ ਚੀਰ-ਹਰਨ ਜਿਸ ਦਾ ਨਿਰਣਾ ਅਸੀਂ ਅੱਗੇ ਕਰ ਆਏ ਹਾਂ, ਦੂਜੀ ਉਨ੍ਹਾਂ ਦੇ ਪੋਤਰੇ ਅਨਿਰੁਧ ਦੀ ਲੀਲਾ ਊਸ਼ਾ ਨਾਲ। ਇਹ ਊਸ਼ਾ ਕੌਣ ਸੀ ਤੇ ਅਨਿਰੁਧ ਕੌਣ ਸੀ, ਇਸ ਨੂੰ ਹੁਣ ਅਸੀਂ ਭਲੀ ਭਾਂਤ ਵਿਚਾਰਾਂਗੇ।

ਪਹਿਲਾਂ ਵੇਖੋ 'ਊਸ਼ਾ' ਕੌਣ ਹੈ ? ਊਸ਼ਾ ਧੀ ਸੀ ਇੱਕ ਦੈਂਤ ਦੀ ਜਿਸਦਾ ਨਾਮ 'ਬਾਣ-ਅਸੁਰ' ਸੀ। ਇਸ ਨੇ ਸ਼ਿਵਜੀ ਦੀ ਤਪੱਸਿਆ ਕਰਕੇ ਵਰ ਲਿਆ ਹੋਇਆ ਸੀ ਜੁ ਮੈਨੂੰ ਕੋਈ ਨਾ ਮਾਰ ਸਕੇ। ਇਸ ਦੈਂਤ ਦੇ ਦੋ ਹਜ਼ਾਰ ਰਥ ਸਨ, ਇਸ ਵਿੱਚ ਬੜਾ ਤ੍ਰਾਣ ਸੀ ਜਿਨ੍ਹਾਂ ਨਾਲ ਇਸ ਨੇ ਸਾਰਾ ਸੰਸਾਰ ਫਤਹ ਕਰ ਲਿਆ। ਇਸਨੇ ਸਾਰੀ ਸ੍ਰਿਸ਼ਟੀ ਫਤਹ ਕਰਕੇ ਅਪਣਾ ਕਿਲਾ ਸੋਨੀਤ-ਪੁਰ ਵਸਾਇਆ। ਜਦ ਸਾਰੀ ਸ੍ਰਿਸ਼ਟੀ ਜਿੱਤਦੇ ਜਿੱਤਦੇ ਖਤਮ ਹੋ ਗਈ ਤਾਂ ਇਹ ਸ਼ਿਵਾਂ ਪਾਸ ਜਾਕੇ

ਆਖਣ ਲੱਗਾ ਜੁ ਮੇਰੇ ਜਿਹਾ ਯੋਧਾ ਹੁਣ ਸੰਸਾਰ ਵਿੱਚ ਕੋਈ ਨਹੀਂ ਮੈਂ ਕਿਸ ਨਾਲ ਲੜਾਂ। ਤਾਂ ਸ਼ਿਵਾਂ ਨੇ ਆਖਿਆ ਤੂੰ ਜਾ, ਤੇਰੇ ਨਾਲ ਲੜਾਈ ਲਈ ਕ੍ਰਿਸ਼ਨ ਮਹਾਰਾਜ ਆਉਣਗੇ।

ਕਹਤ ਬਾਣ ਅਬ ਕਾਸੋਂ ਲਰੋਂ।
ਇਤਨੀ ਭੁਜਾ ਕਹਾ ਲੇ ਕਰੋਂ।

ਗੱਲ ਕੀ, ਸ਼ਿਵ ਜੀ ਨੇ ਤਾਂ ਇਸ ਨੂੰ ਸਾਧੂ ਸਮਝ ਕੇ ਵਰ ਦਿੱਤਾ ਸੀ ਪਰ ਹੁਣ ਇਸ ਦੈਂਤ ਨੂੰ ਅਪਣੇ ਬਲ ਦਾ ਬੜਾ ਗਰਬ ਸੀ। ਸੋ ਕਾਰਣ ਇਹ ਬਣਿਆ ਜੁ ਇਸ ਦੇ ਘਰ 'ਊਸ਼ਾ' ਜੰਮੀ। ਸ੍ਰੀ ਭਾਗਵਤ ਵਿਚ ਲਿਖਿਆ ਹੈ ਜੋ ਇਸਦੀ ਖ਼ੂਬਸੂਰਤੀ ਬੜੀ ਅਚੰਭਾ ਸੀ:-

"ਆਂਖੋਂ ਕੀ ਬੜਾਈ ਚੰਚਲਾਈ ਦੇਖ ਮ੍ਰਿਗ ਮੀਨ, ਖੰਜਨ ਖਿਸਾਏ ਰਹੇ। ਨਾਕ ਕੀ ਸੁੰਦਰਤਾਈ ਦੇਖ ਤਿਲਫੂਲ ਮੁਰਝਾਏ ਗਏ। ਉਸ ਕੇ ਅਧਰ ਸੇ ਲਾਲੀ ਬੇਲ ਬਿੰਬਫਲ ਬਿਲਬਿਲਾਨੇ ਲਗਾ, ਦਾਂਤੋਂ ਕੀ ਪਾਂਤੀ ਨਿਰਖ ਦਾੜਮਕਾ ਹੀਯਾ ਦੜਕ ਗਿਆ, ਕਪੋਲੋਂ ਕੀ ਕੋਮਲਤਾਈ ਦੇਖ ਗੁਲਾਬ ਫੂਲ ਫੂਲਨੇ ਸੇ ਰਹਾ। ਗਾਲ ਕੀ ਗੋਲਾਈ ਦੇਖ ਕਪੋਤ ਕਲਮਲਾਨੇ ਲਗੇ,.....ਦੇਹ ਕੀ ਗੋਰਾਈ ਨਿਰਖ ਸੋਨੇ ਕੋ ਸੰਕੁਚ ਭਈ ਔਰ ਚੰਪਾ ਚਾਪ ਗਿਆ........।"

ਗੱਲ ਕੀ, 'ਊਸ਼ਾ' ਸੁੰਦਰ-ਸੁੰਦਰੀ ਸੀ ਉਹ ਖ਼ੂਬਸੂਰਤੀ ਦਾ ਖ਼ਜ਼ਾਨਾ ਸੀ। ਉਹ ਇੱਕ ਚੰਦ ਖੰਦ ਦੀ ਮੂਰਤੀ ਸੀ। ਮਾਨੋ

ਇੱਕ ਪਰੀ ਸੀ। ਇਸ ਪਰੀ ਨੇ ਸੁਫਨੇ ਵਿੱਚ ਅਨਿਰੁਧ ਦੀ ਤਸਵੀਰ ਵੇਖੀ ਤੇ ਸੁਫਨਾ ਵੇਖਕੇ ਤਲਮਲਾ ਗਈ:–

'ਜਾਗ ਪਰੀ ਸੋਚਤ ਪਰੀ,
ਭਯੋ ਪਰਮ ਦੁਖ ਤਾਹਿ।
ਕਹਾਂ ਗਯੋ ਵਹ ਪ੍ਰਾਣਪਤਿ,
ਦੇਖਤਿ ਚਹੁਦਿਸਿ ਜਾਹਿ।'

ਇਧਰ 'ਉਸ਼ਾ' ਪਰਮ-ਸੁੰਦਰੀ ਹੈ ਉਧਰ ਉਸ ਦੀ ਸਹੇਲੀ 'ਚਿਤ੍ਰਲੇਖਾ' ਵੀ ਇੱਕ ਅਣੋਖੀ ਅਪੱਛਰਾਂ ਹੈ। ਇਹ ਉਸ਼ਾ ਦੀ ਪੂਰੀ ਪੂਰੀ ਪ੍ਰਾਣ ਪਿਆਰੀ ਹੈ। ਜੋ ਉਸ਼ਾ ਮੰਗਦੀ ਹੈ ਉਹ 'ਚਿਤ੍ਰਲੇਖਾ' ਲੈ ਆਉਂਦੀ ਹੈ। ਹੁਣ ਜਦ ਉਸ਼ਾ ਹਾਲੋਂ ਬੇਹਾਲ ਹੋ ਗਈ ਤੇ ਨਿੰਮੋਝੂਣ ਹੋਕੇ ਬੈਠ ਗਈ, ਤਾਂ ਚਿਤ੍ਰਲੇਖਾ ਆਕੇ ਪੁੱਛਣ ਲੱਗੀ—'ਭੈਣ ਕੀ ਗੱਲ ਹੈ?' ਪਹਿਲੋਂ ਉਸ਼ਾ ਚੁੱਪ ਰਹੀ ਪਰ ਫਿਰ ਆਖਣ ਲੱਗੀ ਜੁ ਸੁਫਨੇ ਵਿੱਚ ਇੱਕ ਸੁੰਦਰ ਚਿਹਰਾ ਦੇਖਿਆ ਸੀ ਉਹ ਚਿੱਤ ਨੂੰ ਚੁਰਾਕੇ ਲੈ ਗਿਆ ਹੈ:–

'ਵਾਂ ਕੀ ਛਬਿ ਬਰਣੀ ਨਹੀ ਜਾਇ।
ਮੇਰੋ ਚਿਤ ਲੈ ਗਯੋ ਚੁਰਾਏ।'

ਚਿਤ੍ਰਲੇਖਾ ਬੜੀ ਚਤਰ ਸੀ। ਉਸ ਨੇ ਆਖਿਆ ਤੂੰ ਫਿਕਰ ਨਾ ਕਰ ਮੈਂ ਤੈਨੂੰ ਸਾਰੇ ਸੋਹਣੇ ੨ ਪ੍ਰਾਣੀਆਂ ਦੀਆ ਤਸਵੀਰਾਂ ਇੱਥੇ ਹੀ ਖਿੱਚ ਦੇਂਦੀ ਹਾਂ, ਤੂੰ ਫਿਰ ਜਿਸਨੂੰ ਆਖੇਂਗੀ ਮੈਂ ਚੁੱਕ ਕੇ ਲੈ ਆਵਾਂਗੀ। ਚਿਤਰ ਲੇਖਾਂ ਨੇ ਸਭ ਦੇ ਚਿਤਰ ਖਿੱਚੇ ਜੋ ਉਸ਼ਾ ਨੂੰ ਪਸੰਦ ਨਾ ਆਏ। ਜਦ ਯਾਦੂ-ਬੰਸੀ ਅਨੁਰੁਧ ਦੀ ਤ੍ਰਸਵੀਰ ਖਿੱਚੀ ਤਾਂ ਓਹ ਆਖਣ ਲੱਗੀ:–

ਅਬ ਮਨ-ਚੋਰ ਸਖੀ ਮੈਂ ਪਾਯੋ,
ਰਾਤ ਯਹੀ ਮੇਰੇ *ਢਿਗ ਆਯੋ।

ਇਹ ਸੁਣ ਕੇ ਚਿਤ੍ਰਲੇਖਾ ਜੋ ਅਪਸਰਾ ਸੀ ਹਵਾ ਵਿੱਚ ਉਡਕੇ ਗਈ ਤੇ ਪਵਨ ਤਰੰਗ ਵਾਂਙ ਛੇਤੀ ਨਾਲ ਅਨਿਰੁਧ ਦਾ ਪਲੰਘ ਚੁੱਕ ਲਿਆਈ:–

'ਸੋਵਤ ਹੀ ਪਲੰਘ ਸਮੇਤ,
ਲੀਯੋ ਜਾਤ ਊਸ਼ਾ ਕੇ ਹੇਤ।'

ਪਰ ਤੁਸੀਂ ਪੁੱਛੋਗੇ ਕਿ 'ਅਨਿਰੁਧ' ਜੋ ਊਸ਼ਾ ਦੇ ਮਨ-ਹਰਨ ਵਾਲੇ ਸਨ, ਓਹ ਕੌਣ ਸਨ? ਉਤਰ ਹੈ ਕਿ ਉਹ 'ਪ੍ਰਦੁਮਨ' ਦੇ ਪੁਤਰ ਤੇ ਕ੍ਰਿਸ਼ਨ ਮਹਾਰਾਜ ਦੇ ਪੋਤਰੇ ਸਨ। ਅਨਿਰੁਧ ਤੋਂ ਪਹਿਲੋਂ ਆਵੋ 'ਪ੍ਰਦੁਮਨ' ਜੀ ਦੀ ਕਥਾ ਵੀਚਾਰੀਏ। ਕਿਉਂਕਿ ਇਨ੍ਹਾਂ ਨੂੰ 'ਕਾਮ' ਦਾ ਅਵਤਾਰ ਆਖਿਆ ਜਾਂਦਾ ਹੈ। ਸ਼ਿਵ ਜੀ ਮਹਾਰਾਜ ਨੇ ਤਾਂ 'ਕਾਮ' ਨੂੰ ਅਪਣੀ ਇੱਕ ਅੱਖ ਨਾਲ ਭਸਮ ਕਰ ਛੱਡਿਆ ਸੀ ਪਰ ਓਹ ਹੁਣ ਕੀਕਣ ਤੇ ਕਿਉਂ ਜਨਮ ਲੈਂਦਾ ਹੈ। ਇਹ ਇੱਕ ਬੜੀ ਡੂੰਘੀ ਵੀਚਾਰ ਹੈ, ਪਰ ਆਓ ਅਸੀਂ ਪਹਿਲੋਂ ਪ੍ਰਦੁਮਨ ਜੀ ਦੀ ਜਨਮ-ਗਾਥਾ ਸੁਣੀਏ। ਪ੍ਰਦੁਮਨ ਜੀ ਰੁਕਮਣੀ ਦੀ ਕੱਖ ਤੋਂ ਜੰਮੇ ਸਨ ਤੇ ਜਦ ਇਹ ਛੇ ਦਿਨਾਂ ਦੇ ਹੀ ਹੋਏ ਤਦ ਇੱਕ ਦੈਂਤ 'ਸਾਂਬਰ' ਚੁੱਕ ਕੇ ਲੈ ਗਿਆ, ਤੇ ਜਾਕੇ ਸਮੁੰਦਰ ਵਿੱਚ ਡੋਗ ਦਿੱਤਾ। ਉਥੇ ਇੱਕ ਮੱਛੀ ਨੇ ਇਨ੍ਹਾਂ ਨੂੰ ਖਾ ਲਿਆ, ਜੋ ਮੱਛੀ ਮੁੜ ਸਾਂਬਰ ਦੇ ਘਰ ਹੀ ਪਕੜੀ ਹੋਈ ਆਈ। ਜਦ ਮੱਛੀ

---

*ਪਾਸ, ਘਰ।

ਦਾ ਮੂੰਹ ਖੱਲਿਆ ਤਾਂ ਵਿੱਚੋਂ 'ਪ੍ਰਦੁਮਨ' ਮੁੰਡਾ ਨਿਕਲਿਆ। ਦੈਂਤ ਸਹੰਬਰ ਦੀ ਵਹੁਟੀ ਮਾਇਆ-ਦੇਵੀ ਨੂੰ ਇਹ ਮੁੰਡਾ ਚੰਗਾ ਲੱਗਾ ਇਸ। ਕਰਕੇ ਓਹ ਉਸ ਨੂੰ ਪਾਲਣ ਲੱਗ ਪਈ। ਜਦ ਮੁੰਡਾ ਵੱਡਾ ਗਭਰੂ ਹੋ ਗਿਆ ਤਾਂ ਉਸਨੇ ਦੈਂਤ ਸਾਂਬਰ ਨਾਲ ਯੁੱਧ ਕੀਤਾ ਤੇ ਉਸ ਨੂੰ ਮਾਰ ਦਿੱਤਾ। ਉਸ ਦੀ ਵਹੁਟੀ 'ਮਾਇਆ-ਦੇਵੀ ਨੂੰ ਲੈਕੇ ਅਪਣੇ ਘਰ ਦੁਾਰਕਾ ਆ ਗਿਆ ਭਾਵ-- ਅਪਣੇ ਪਿਤਾ ਕ੍ਰਿਸ਼ਨ ਮਹਾਰਾਜ ਜੀ ਦੇ ਪਾਸ। ਕ੍ਰਿਸ਼ਨ ਮਹਾਰਾਜ ਜੀ ਨੇ ਇਸਦੀ ਸ਼ਾਦੀ 'ਮਾਇਆ-ਦੇਵੀ' ਨਾਲ ਪ੍ਰਵਾਨ ਕਰ ਲਈ ਤੇ ਉਸ ਦਾ ਨਾਮ 'ਰਤੀ' ਵਿਚ ਬਦਲ ਦਿੱਤਾ। ਪ੍ਰਦੁਮਨ ਨੇ ਇਕ ਹੋਰ ਸ਼ਾਦੀ ਵੀ ਕੀਤੀ ਸੀ ਜਿਸ ਨੂੰ '†ਕਾਕੋਦ-ਮਤੀ' ਆਖਦੇ ਹਨ, ਇਸ ਤੋਂ ਇਕ ਪੁਤਰ 'ਅਨਿਰੁਧ' ਜੰਮਿਆ, ਜਿਸ ਨੂੰ 'ਉਸ਼ਾ' ਚੁੱਕ ਕੇ ਲੈ ਗਈ ਸੀ। ਅਨਿਰੁਧ ਦੀ ਇਕ ਭੈਣ 'ਤ੍ਰਿਸ਼ਾ' ਸੀ।

ਅਸੀਂ ਹੁਣ 'ਉਸ਼ਾ' ਅਤੇ 'ਅਨਿਰੁਧ' ਦੋਵਾਂ ਨੂੰ ਜਾਣ ਗਏ ਹਾਂ। ਹੁਣ ਇਥੇ ਇਤਨਾ ਹੋਰ ਦੱਸਣ ਦੀ ਲੋੜ ਹੈ ਜੁ ਬਾਣ-ਅਸੁਰ ਨੂੰ ਜਦ ਪਤਾ ਲਗਾ ਕਿ ਮੇਰੀ ਧੀ ਕੋਲ ਕੋਈ ਆਇਆ ਹੈ ਤਾਂ ਉਸ ਨੂੰ ਇਹ ਖਿਆਲ ਆਇਆ ਕਿ ਸ਼ਾਇਦ ਉਹ ਕ੍ਰਿਸ਼ਨ ਹੋਣ ਜੋ ਮੇਰੇ ਨਾਲ ਯੁੱਧ ਕਰਨਗੇ। ਬਾਣ-ਅਸੁਰ ਬਣ ਠਣ ਕੇ ਫੋਜ-ਰਸਾਲੇ ਲੈਕੇ ਆਇਆ। ਪਰ ਅਨਿਰੁਧ ਕ੍ਰਿਸ਼ਨ ਮਹਾਰਾਜ ਜੀ ਦੀ ਅੰਸ ਸੀ,

---

†ਕਾਕੋਦ-ਮਤੀ ਦਾ ਭਾਵ ਹੈ ਖੁਸ਼ੀ ਦੀ ਤਰੰਗ ਜਿਸ ਤੋਂ 'ਕਾਮਨਾ' ਉਪਜਦੀ ਹੈ।

ਓਹ ਕਿਥੇ ਹਾਰ ਸਕਦਾ ਸੀ ? ਖੈਰ ! ਆਖਰ ਲੜਾਈ ਹੋਈ। ਕ੍ਰਿਸ਼ਨ ਮਹਾਰਾਜ ਜੀ ਨੂੰ ਪਤਾ ਲਗਣ ਤੇ ਓਹ ਵੀ ਚੜ੍ਹ ਆਏ। ਬੜੀ ਘਮਸਾਣ ਦੀ ਲੜਾਈ ਹੋਈ; ਅਨੇਕਾਂ ਆਦਮੀ ਤੇ ਦੈਂਤ ਮਾਰੇ ਗਏ। ਆਖਰ 'ਬਾਣ-ਅਸੁਰ' ਕ੍ਰਿਸ਼ਨ ਮਹਾਰਾਜ ਜੀ ਦੀ ਸ਼ਰਨ ਆਇਆ ਤੇ ਆਪਣੀ ਲੜਕੀ "ਉਸ਼ਾ" ਅਨਿਰੁਧ ਨਾਲ ਵਿਆਹ ਦਿੱਤੀ:—

"ਖਮਿਯੋ ਦਸ਼ਾ ਭਾਵਈ ਭਈ,
ਯਿ ਮੈਂ ਉਸ਼ਾ ਦਾਸੀ ਦਈ।"

ਪਿਆਰੇ ਪਾਠਕੋ ਆਓ ! ਇਸ ਡੂੰਘੀ ਗਾਥਾ ਦਾ ਵਿਚਾਰ ਕਰੀਏ। ਪਹਿਲੋਂ 'ਪ੍ਰਦੁਮਨ' ਜੀ ਦੀ ਕਥਾ ਵਿਚਾਰੋ, ਕਿਉਂਕਿ ਉਹ 'ਕਾਮ' ਦੇ ਅਵਤਾਰ ਸਨ। 'ਕ੍ਰਿਸ਼ਨ' ਜੀ (ਅਸੀਂ ਵੇਖ ਆਏ ਹਾਂ) 'ਆਤਮਾ' ਹਨ, 'ਰੁਕਮਣੀ' ਮਨ ਨੂੰ ਰੋਕਣ ਵਾਲੀ, ਜਿੱਤਣ ਵਾਲੀ ਬ੍ਰਿਤੀ ਹੈ। ਇਨ੍ਹਾਂ ਵਿੱਚੋਂ 'ਪ੍ਰਦੁਮਨ', ਪੁੱਤ੍ਰ ਜੋ ਹੋਰਾਂ ਨੂੰ ਵੱਸ (ਦਮਨ) ਕਰਨ ਵਾਲਾ ਹੈ ਜੰਮਦਾ ਹੈ। ਸਾਂਬਰ ਦੈਂਤ ਕੌਣ ਹੈ ? ਸਾਂਬਰ ਦਾ ਭਾਵ ਹੈ ਕਲਰਾ, ਖਪਰਾ ਪਾਣੀ, ਜਿਹਾ ਕਿ ਸਾਂਬਰ ਝੀਲ ਵਿੱਚ ਹੁੰਦਾ ਹੈ। ਇਹ ਮਨ ਵਿੱਚ ਇੱਕ ਉਲਟੀ (ਖਪਰੀ) ਲਹਿਰ ਆਉਂਦੀ ਹੈ। 'ਸਾਗਰ' ਵਿੱਚ ਡੁੱਬਣਾ ਕੀ ਹੈ ? ਸੰਸਾਰ-ਸਾਗਰ ਵਿਚ ਜਾਣਾ। ਉਥੋਂ ਫਿਰ ਮੱਛੀ ਰਾਹੀਂ, ਭਾਵ ਕਿਸੇ ਜੁਗਤੀ ਨਾਲ ਪ੍ਰਦੁਮਨ ਬਾਹਰ ਨਿਕਲਦਾ ਹੈ। 'ਮਾਇਆ-ਦੇਵੀ' ਉਸ ਨੂੰ ਪਾਲਦੀ ਹੈ ਤੇ ਅੰਤ ਉਸੇ ਨਾਲ ਉਸ ਦੀ ਸ਼ਾਦੀ ਹੁੰਦੀ ਹੈ। ਕਿਸ ਨਾਲ ? 'ਮਾਇਆ' ਨਾਲ। ਮਾਇਆ ਇੱਥੇ 'ਕਾਮ' ਦੀ ਵਹੁਟੀ 'ਕਾਮਨਾ' ਰੀਤੀ ਯਾ

ਪ੍ਰੀਤੀ' ਬਣ ਜਾਂਦੀ ਹੈ। ਗੱਲ ਕੀ 'ਪ੍ਰਦੁਮਨ' 'ਕਾਮ' ਦਾ ਅਵਤਾਰ ਇਸ ਕਰਕੇ ਹੈ ਜੁ 'ਆਤਮਾ' ਵਿੱਚ ਫਿਰ ਇੱਕ ਤ੍ਰੰਗ ਉਪਜਦੀ ਹੈ, ਇਹ 'ਆਤਮਾ' ਨੂੰ ਛੱਡ ਮਾਇਆ ਦੇ ਦੇਸ (ਸਾਗਰ ਵੱਲ) ਵੱਲ ਆਉਂਦੀ ਹੈ।

ਹੁਣ 'ਅਨਿਰੁਧ' ਦਾ ਕੀ ਭਾਵ ਹੈ? ਉਤਰ ਹੈ ਜੁ 'ਅਨਿਰੁਧ' ਸੰਸਕ੍ਰਿਤ ਅੱਖਰ ਹੈ, ਜਿਸ ਦਾ ਭਾਵ ਹੈ—ਉਹ ਜੋ ਸਹਿਜ ਦੀ ਤੋਲਵੀਂ ਪਦਵੀ ਵਿੱਚ ਨਾ ਹੋਵੇ, ਬੁਰਾ ਡਾਵਾਂਡੋਲ ( Unbalanced ) ਹੋਵੇ। ਇਸ ਡਾਵਾਂਡੋਲ ਮਨ-ਤਰੰਗ ਨੂੰ ਕੌਣ ਖਿੱਚਦੀ ਹੈ? ਉਤਰ ਹੈ 'ਉਸ਼ਾ'। 'ਉਸ਼ਾ' ਦਾ ਭਾਵ ਕੀ ਹੈ? ਉਸ਼ਾ ਸੰਸਕ੍ਰਿਤ ਵਿੱਚ 'ਪਹੁ' ਫੁੱਟਣ ਨੂੰ ਆਖਦੇ ਹਨ, ਜਿਸ ਵਿੱਚ ਅਰਸ਼ੀ ਲਾਲੀ ਹੁੰਦੀ ਹੈ। ਗੱਲ ਕੀ ਉਸ਼ਾ ਖੂਬ-ਸੂਰਤੀ ਯਾ ਸੁੰਦਰਤਾ ( Beauty) ਦੀ ਇੱਕ ਤਸਵੀਰ ਹੈ। 'ਚਿਤ੍ਰਲੇਖਾ' ਸੁੰਦਰਤਾ ਦੀ ਸਹੇਲੀ ਕਿਉਂ ਹੈ? ਕਿਉਂਕਿ ਉਹ ਸੁੰਦਰਤਾ ਦੀਆਂ ਮਨ ਵਿੱਚ ਉਠੀਆਂ ਲਹਿਰਾਂ ਨੂੰ ਮਨ ਵਿੱਚੋਂ ਕੱਢ ਬਾਹਰ ਲਿਆਉਂਦੀ ਹੈ। ਇਸੇ ਕਰਕੇ ਉਸ ਦਾ ਨਾਮ 'ਚਿਤਰ-ਲੇਖਾ' ਹੈ। ਭਾਵ—ਜੋ ਮਨ ਦੇ ਚਿਤਰਾਂ ਨੂੰ ਲਿਖਕੇ ਪ੍ਰਗਟ ਕਰਦੀ ਹੈ ਯਾ ਉਘਾੜਦੀ ਹੈ। ਭਾਵ ਇੱਕ ਪਾਸੇ ਮਨ-ਤਰੰਗ ਯਾ 'ਕਾਮਨਾ' ਹੈ ਜਿਸ ਨੂੰ ਅਨਿਰੁਧ ਆਖਦੇ ਹਨ; ਦੂਜੇ ਪਾਸੇ ਰੂਪ ਹੈ ਜਿਸ ਨੂੰ ਸੁੰਦਰਤਾ ਯਾ ਉਸ਼ਾ ਆਖਦੇ ਹਨ; ਇਨ੍ਹਾਂ ਦੋਹਾਂ ਦਾ ਆਪਸ ਵਿੱਚ ਪਰਸਪਰ ਸੰਬੰਧ ਹੈ, ਯਥਾ ਗੁਰ ਵਾਕ:—

"ਰੂਪੈ' ਕਾਮੈ ਦੋਸਤੀ ਭੁਖੈ ਸਾਦੈ ਗੰਢੁ।........
ਰਾਜੁ ਮਾਲੁ 'ਰੂਪੁ' ਜਾਤਿ ਜੋਬਨੁ ਪੰਜੇ ਠਗ॥

ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜਾ'

[ਮਲਾਰ ਵਾਰ ਮ: ੧]

ਭਾਵ ਕੀ ! ਇੱਥੇ ਇੱਕ ਪਾਸੇ ਤਾਂ 'ਉਸ਼ਾ' (ਰੂਪ) ਹੈ ਤੇ ਦੂਜੇ ਪਾਸੇ 'ਕਾਮਨਾ' (ਯਾ ਅਨਿਰੁਧ) ਹੈ, ਇਨ੍ਹਾਂ ਦੋਹਾਂ ਦਾ ਆਪਸ ਵਿੱਚ ਮਿਲਾਪ ਹੈ। ਤੁਸੀਂ ਪੁੱਛੋਗੇ ਜੁ ਬਾਣ-ਅਸੁਰ ਕੌਣ ਹੈ ? ਇਹ *ਬਾਣ, ਤਾਣ ਯਾ ਤ੍ਰਾਣ ਹੈ ਜੋ ਸਭ ਸੰਸਾਰ ਨੂੰ ਮੋਹ ਵਿੱਚ ਬੰਨ੍ਹਦਾ ਹੈ। ਇਸ ਦਾ ਕਿਲਾ 'ਸੋਨਿਤਪੁਰ' ਹੈ ਭਾਵ 'ਸੋਨਾ' ਹੈ; ਜਿਸ ਨੇ ਸਭ ਸੰਸਾਰ ਮੋਹਿਆ ਹੈ। ਇਸ ਦੇ 'ਹਜ਼ਾਰ ਹੱਥ' ਕੀ ਹਨ ? ਮਾਇਆ ਦੇ ਅਨੇਕ ਹਥਿਆਰ ਹਨ ਜਿਸ ਨਾਲ ਸੰਸਾਰ ਵੱਸ ਵਿੱਚ ਹੈ। ਇਸ ਦੀ ਸਭ ਤੋਂ ਵੱਡੀ ਧੀ ਤਾਕਤ ਹੈ। ਇਸਦਾ ਰੂਪ (ਊਸ਼ਾ) ਹੈ ਜੁ 'ਆਤਮਾ' ਦੇ ਪੁੱਤ੍ਰ ਪੋਤਰੇ ਨੂੰ ਵੀ ਵੱਸ ਕਰ ਲੈਂਦੀ ਹੈ। 'ਆਤਮਾ' ਦੀ ਲੜਾਈ ਸਹਸਰਬਾਹੂ 'ਤਾਕਤ' (ਬਾਣ) ਨਾਲ ਹੈ ਤੇ ਅੰਤ ਵਿੱਚ ਜਿੱਤ 'ਆਤਮਾ' ਦੀ ਹੀ ਹੈ। ਗੱਲ ਕੀ ਕੋਈ ਹਜ਼ਾਰ ਬਾਹਵਾਂ ਵਾਲਾ ਦੈਂਤ ਨਹੀਂ ਹੋਇਆ; ਇਹ ਤਾਂ (Power) ਤ੍ਰਾਣ ਯਾ ਬਾਣ ਦਾ ਹੀ ਇੱਕ ਨਾਮ ਹੈ; ਇਸ ਦੀ ਧੀ ਰੂਪ (Beauty) ਹੈ। ਪਰ ਇੱਕ ਗਲ ਹੋਰ ਚੇਤੇ ਰੱਖਣ ਵਾਲੀ ਹੈ ਜੁ ਆਤਮਾ ਵੀ ਨਿਰਾ ਪੁਰਾ ਅਕੱਲਾ ਨਹੀਂ ਰਹਿ ਸਕਦਾ। ਉਸਦੇ ਵਿੱਚੋਂ ਚੰਗੀ ਤਰੰਗ ਇੰਵ ਨਿਕਲਦੇ ਹਨ ਜੀਕਣ ਸੂਰਜ ਵਿੱਚੋਂ ਕਿਰਨਾਂ। ਹੁਣ 'ਕਾਮ' ਦੀਆਂ ਵੀ ਦੋ ਸ਼ਕਲਾਂ ਹਨ; ਇੱਕ ਮੰਦਾ ਵਿਸ਼ਈ 'ਕਾਮ' ਜੋ ਦਰ-

---

*ਬਾਣੀ ਤਦ ਹੀ ਨਿਕਲਦੀ ਹੈ ਜੇ ਬਾਣ ਤ੍ਰਾਣ ਅੰਦਰ ਹੋਵੇ।

ਬਦਰ ਫਿਰਦਾ ਹੈ; ਇਹ ਮਾੜਾ ਹੈ, ਇਸ ਨੂੰ ਮਾਰਨ ਦੀ ਲੋੜ ਹੈ; ਇਸੇ ਨੂੰ ਸ਼ਿਵ ਜੀ ਸਾੜਦੇ ਹਨ। ਪਰ ਇੱਕ ਹੋਰ 'ਕਾਮ' ਹੈ ਜਿਸ ਨੂੰ ਪਵਿਤਰ-ਕਾਮ ਆਖਦੇ ਹਨ ਜੇ ਇਹ ਨਾ ਹੋਵੇ ਤਾਂ ਕਿਸੇ ਕੰਤ ਦਾ ਅਪਣੀ ਵਹੁਟੀ ਨਾਲ ਵੀ ਪਿਆਰ ਨਾ ਹੋਵੇ। ਫਿਰ ਸੰਸਾਰ ਕੀਕੂੰ ਅੱਗੇ ਚੱਲੇ ? ਹਾਂ ਜੀ ! ਇਸ ਪਵਿਤਰ 'ਕਾਮ' ਦਾ ਨਾਮ ਹੀ 'ਪ੍ਰਦੁਮਨ' ਹੈ। ਇਹ ਚੰਗਾ ਹੈ, ਲੋੜੀਦਾ ਹੈ। ਗੁਰੂ ਮਹਾਰਾਜ ਜੀ ਦਾ ਇਸ ਕਰਕੇ ਪਵਿਤਰ ਵਾਕ ਹੈ ਜੁ 'ਕਾਮ-ਇੰਦ੍ਰੀ' ਵਾਹਿਗੁਰੂ ਜੀ ਨੇ ਕੋਈ ਐਵੇਂ ਨਹੀਂ ਬਣਾਈ, ਇਹ ਵੀ ਅਪਣਾ ਕੰਮ ਪੂਰਾ ਕਰਨ ਲਈ ਬਣੀ ਸੀ:-

ਇੰਦ੍ਰੀ ਧਾਤੁ ਸਬਲ ਕਹੀਅਤ ਹੈ
ਇੰਦ੍ਰੀ ਕਿਸ ਤੇ ਹੋਈ ।
ਆਪੇ ਖੇਲ ਕਰੈ ਸਭਿ ਕਰਤਾ,
ਐਸਾ ਬੂਝੈ ਕੋਈ ।

(ਮਾਰੂ ਮ: ੩)

ਭਾਵ, ਲੋਕੀਂ ਆਖਦੇ ਹਨ ਜੁ ਕਾਮ-ਇੰਦ੍ਰੀ ਭੈੜੀ (ਧਾਤ) ਤਾਕਤਵਰ (ਸਬਲ) ਹੈ। ਪਰ ਇਹ ਕਿਉਂ ਹੋਈ ? ਉਤਰ ਹੈ ਕਿ ਏਹ ਮਾੜੀ ਨਹੀਂ, ਇਹ ਵੀ ਚੰਗੀ ਹੈ। ਵਾਹਿਗੁਰੂ ਜੀ ਦਾ ਇਕ 'ਖੇਲ' (ਚੋਜ) ਹੈ। ਮਾੜੀ ਤਦ ਬਣਦੀ ਹੈ ਜੇ ਰਾਹ ਨੂੰ ਛੱਡ ਬੇ-ਰਾਹ, ਸੰਜਮ ਨੂੰ ਛੱਡ ਬੇ-ਸੰਜਮ, ਜੁਗਤੀ ਨੂੰ ਛੱਡ ਬੇ-ਜੁਗਤ ਬਣਦੀ ਹੈ। ਸੰਸਾਰ ਵਿਚ ਕੁਝ ਵੀ ਮਾੜਾ ਨਹੀਂ। ਸਭ ਕੁਝ 'ਨੀਕਾ' ਸੋਹਣਾ ਹੈ ਜੇ ਅਸੀਂ ਚੰਗੀ-ਭਾਵਨਾ ਨਾਲ ਟੁਰੀਏ:-

"ਜੀਵਨਾ ਸਫਲ ਜੀਵਨ ਸੁਨਿ,
ਹਰਿ ਜਪਿ ਜਪਿ ਸਦ ਜੀਵਨਾ। ਰਹਾਉ।

ਪੀਵਨਾ ਜਿਤੁ ਮਨੁ ਆਘਾਵੈ,
'ਨਾਮੁ' ਅੰਮ੍ਰਿਤ ਰਸੁ ਪੀਵਨਾ ।੧।
ਖਾਵਨਾ ਜਿਤੁ ਭੂਖ ਨ ਲਾਗੈ,
ਸੰਤੋਖਿ ਸਦਾ ਤ੍ਰਿਪਤੀਵਨਾ ।੨।
ਪੈਨਣਾ ਰਖੁ ਪਤਿ ਪਰਮੇਸੁਰ,
ਫਿਰਿ ਨਾਗੇ ਨਹੀ ਥੀਵਨਾ।
"ਭੋਗਨਾ" ਮਨ ਮਧੇ ਹਰਿ ਰਸੁ
ਸਤ ਸੰਗਤਿ ਮਹਿ ਲੀਵਨਾ ।"

... ... ... ... ... ...

"ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ,
ਜੋ ਪ੍ਰਭ ਕੀ ਸਰਨਾਗਨਾ ।"

(ਮਾਰੂ ਮ: ੫)

ਗੱਲ ਕੀ, ਇਥੇ ਇਹ ਦੱਸਿਆ ਹੈ ਕਿ ਭੈੜੇ 'ਕਾਮ' ਨੂੰ ਵੱਸ ਕਰਨਾ ਲੋੜੀਦਾ ਹੈ । ਇਕ ਪਵਿੱਤ੍ਰ ਕਾਮ ਹੈ ਜੋ 'ਪ੍ਰਦੁਮਨ' ਬਣ ਕੇ ਸੰਸਾਰ ਨੂੰ ਵੱਸ ( ਦਮਨ ) ਕਰਦਾ ਹੈ ਜਿਸ ਤੋਂ ਸਭ ਸ੍ਰਿਸ਼ਟੀ ਬਣੀ ਹੈ; ਇਹ ਸੰਸਾਰ ਦਾ ਮੁੱਢ ਹੈ। ਇਸ ਦੇ ਹੋਣ ਨਾਲ 'ਆਤਮਾ' 'ਸਾਖੀ' ਤੋਂ 'ਕਰਤਾ-ਪੁਰਖ' ਬਣਦਾ ਹੈ ਤੇ ਕਰਤਾ-ਪੁਰਖ ਬਣਕੇ ਸੰਸਾਰ ਨੂੰ ਪੈਦਾ ਕਰਦਾ ਹੈ।



# ੧੨

# ਦੁਰਬਾਸਾ ਕੌਣ ਹੈ ? ਕ੍ਰਿਸ਼ਨ ਜੀ ਨੂੰ ਮਾਰਨ ਵਾਲਾ ਬੱਧਕ ਕੌਣ ਹੈ ?

'ਚਰਨ ਬਧਿਕ ਜਨ ਤੇਊ ਮੁਕਤਿ ਭਏ ।
ਹਉ ਬਲਿ ਬਲਿ ਜਿਨ ਰਾਮ ਕਹੇ ।'

[ਗਉੜੀ ਨਾਮਦੇਵ ਜੀ]

ਪਿਛਲੀਆਂ ਲੀਲਾਂ ਵਿੱਚ ਅਸਾਂ ਆਤਮਾ ਰੂਪੀ ਕ੍ਰਿਸ਼ਨ ਜੀ ਦੀ ਲੜਾਈ ਜਰਾਸੰਧਿ, ਕਾਲਯਮਨ ਇਤਿਆਦਿ ਦੂਤਾਂ ਨਾਲ ਵੇਖੀ ਸੀ। ਭਾਵੇਂ ਕਾਲਯਮਨ ਨੇ ਕ੍ਰਿਸ਼ਨ ਮਹਾਰਾਜ ਉਪਰ ੧੮ ਵਾਰੀ ਹਮਲੇ ਕੀਤੇ ਪਰ ਅੰਤ ਉਸ ਨੂੰ ਹਾਰ ਆਈ। ਅਸੀਂ ਇਹ ਵੀ ਵੇਖ ਆਏ ਹਾਂ ਜੁ ਇਹ ਲੜਾਈ ਵਾਸਤਵ ਵਿੱਚ 'ਜਰਾ-ਮਰਾ' ਦੀ ਸੀ ਜੋ 'ਕਾਲ' ਦੀਆਂ ਦੋ ਬਾਹਵਾਂ ਹਨ। ਪਰ ਦੁਆਰਕਾ ਰੂਪੀ ਸੱਚਖੰਡ ਵਿੱਚ ਵੱਸਣ ਵਾਲਾ 'ਆਤਮਾ' ਕੀਕਣ ਮਾਰ ਖਾ ਸਕਦਾ ਹੈ? ਇਸ ਅਵਸਥਾ ਵਿੱਚ ਕ੍ਰਿਸ਼ਨ ਮਹਾਰਾਜ ਬੜੀ ਦੇਰ ਤੋੜੀ ਰਹਿੰਦੇ ਹਨ। ਪਰ ਉਨ੍ਹਾਂ ਦੇ 'ਮਹਾਂਭਾਰਤ' ਯੁਧ ਵਿੱਚ ਰੁੱਝਣ ਕਰਕੇ 'ਦੁਆਰਕਾ' ਵਿੱਚ ਯਾਦਵ-ਬੰਸੀਆਂ ਅੰਦਰ ਅਨੇਕ ਪ੍ਰਕਾਰ ਦੇ ਔਗੁਣ ਆ ਜਾਂਦੇ ਹਨ। ਉਨ੍ਹਾਂ ਵਿੱਚ ਹੁਣ ਅਨੰਦ ਬਿਲਾਸ ਨਹੀਂ, ਕੂੜਾ ਕੜੀ ਹੈ;

ਉਨ੍ਹਾਂ ਵਿੱਚ ਸ਼ੀਰ-ਸ਼ੱਕਰ ਬਣਕੇ ਰਹਿਣਾ ਨਹੀਂ ਸਗੋਂ ਲੜਾਈਆਂ ਭੜਾਈਆਂ ਹਨ। ਉਨ੍ਹਾਂ ਵਿੱਚ ਨਿਰਮਲਤਾ ਨਹੀਂ ਸਗੋਂ ਵੈਰ ਵਿਰੋਧ ਤੇ ਵਿਕਾਰ ਉਪਜਦੇ ਹਨ ਤੇ ਉਹ ਅੰਮ੍ਰਿਤ ਨੂੰ ਛੱਡ ਸ਼ਰਾਬ ਨੂੰ ਪੀਣ ਲੱਗ ਪੈਂਦੇ ਹਨ। ਗੱਲ ਕੀ, ਦੁਆਰਕਾ ਦੀ ਅੰਤਮ ਅਵਸਥਾ ਬੜੀ ਦੁਖਦਾਈ ਹੈ ਤੇ ਵੇਖਕੇ ਜੀ ਕੰਬਦਾ ਹੈ। ਇਸ ਅਧੋਗਤੀ ਵਿੱਚ ਉਹ ਕੀ ਕਰਦੇ ਹਨ ? ਉਨ੍ਹਾਂ ਨੇ ਕ੍ਰਿਸ਼ਨ ਮਹਾਰਾਜ ਦੇ ਜਾਮਵੰਤਣੀ ਤੋਂ ਪੈਦਾ ਹੋਏ ਪੁੱਤ ਨੂੰ ਜਿਸ ਦਾ ਨਾਮ 'ਸਾਂਭਾ' ਸੀ, ਇਸਤ੍ਰੀਆਂ ਵਾਂਗ ਕਪੜੇ ਪਵਾਏ ਤੇ ਢਿੱਡ ਬਣਾਕੇ 'ਦੁਰਬਾਸਾ' ਰਿਖੀ ਕੋਲ ਲੈ ਗਏ। ਜਾਕੇ ਪੁੱਛਣ ਲੱਗੇ, 'ਰਿਖੀ ਜੀ, ਇਸ ਨੂੰ ਕੀ ਜੰਮੇਗਾ ?' ਰਿਖੀ ਜਾਣੀ ਜਾਣ ਸੀ ਨਾਲੇ ਬੜਾ ਤ੍ਰਾਢਾ ਸੀ, ਉਸ ਨੂੰ ਪਤਾ ਸੀ ਕਿ ਇਹ ਧੋਖਾ, ਠੱਗੀ ਕਰਦੇ ਹਨ। ਇਸ ਕਰਕੇ ਦੁਰਬਾਸਾ ਨੇ ਉਨ੍ਹਾਂ ਨੂੰ ਸਰਾਪ ਦਿੱਤਾ ਕਿ ਜੋ ਚੀਜ਼ ਇਸ ਮੁੰਡੇ ਨੇ ਛੁਪਾ ਕੇ ਪੇਟ ਬਣਾਇਆ ਹੈ ਓਸ ਤੋਂ ਹੀ ਸਭ ਯਾਦਵ ਨਾਸ਼ ਹੋਣਗੇ। ਵਾਹਿਗੁਰੂ ਜੀ ਦੀ ਕੁਦਰਤ, ਐਸਾ ਹੀ ਹੋਇਆ ! ਉਨ੍ਹਾਂ ਨੇ ਇੱਕ ਲੋਹੇ ਦੀ ਮੁੰਗਲੀ ਬੰਨ੍ਹੀ ਸੀ। ਜਦ ਓਹ ਮੁੰਗਲੀ ਖੋਲ੍ਹੀ ਤਾਂ ਉਗ੍ਰਸੈਨ ਨੇ ਇਹ ਤੱਕ ਕੇ ਜੁ ਸਰਾਪ ਕਿਧਰੇ ਸੱਚਾ ਨਾ ਹੋਵੇ, ਇਸ ਨੂੰ ਪਿਹਾ ਕੇ ਪਾਣੀ ਵਿੱਚ ਪਵਾ ਦਿੱਤਾ। ਲਿਖਿਆ ਹੈ ਇਸ ਲੋਹੇ ਦੇ ਬੂਰੇ ਤੋਂ ਸਰੂਰ-ਕਾਨੇ ਹੋਏ ਜਿਨ੍ਹਾਂ ਨਾਲ ਲੜ ਲੜ ਕੇ ਯਾਦਵ ਮਰ ਗਏ। ਯਥਾ ਸ੍ਰੀ ਗੁਰੂ ਵਾਕ:-

"ਦੁਰਬਾਸਾ ਸਿਉ ਕਰਤ ਠਗਉਰੀ
ਜਾਦਵ ਏ ਫਲ ਪਾਏ।

ਕ੍ਰਿਪਾ ਕਰੀ ਜਨ ਅਪੁਨੇ ਊਪਰ
ਨਾਮ ਦੇਉ ਹਰਿ ਗੁਨ ਗਾਏ।
(ਧਨਾਸਰੀ ਨਾਮਦੇਵ ਜੀ)

ਭਾਵ—ਦੁਰਬਾਸਾ ਨਾਲ ਠੱਗੀ ਕਰਨ ਦਾ ਇਹ ਫਲ ਹੋਇਆ ਜੁ ਸਭੇ ਯਾਦਵ ਮਰ ਗਏ। ਇਥੇ ਹੀ ਬਸ ਨਹੀਂ, ਉਸ ਮੌਗਲੀ ਵਿੱਚੋਂ ਇੱਕ ਟੋਟਾ ਚੰਗੀ ਤਰ੍ਹਾਂ ਪੀਹ ਨਹੀਂ ਸੀ ਹੋਇਆ ਜੋ ਰਾਜੇ ਉਗ੍ਰਸੈਨ ਨੇ ਪਾਣੀ ਵਿੱਚ ਐਂਵੇ ਹੀ ਸੁੱਟਵਾ ਦਿੱਤਾ ਸੀ।ਇਹ ਟੋਟਾ ਇੱਕ ਮੱਛੀ ਨੇ ਖਾ ਲਿਆ। ਉਹ ਇੱਕ ਸ਼ਕਾਰੀ (ਬੱਧਕ) ਨੇ ਪਕੜ ਲਈ। ਉਸਨੇ ਜਦ ਮੱਛੀ ਦਾ ਢਿੱਡ ਚੀਰੀਆ ਤਾਂ ਵਿਚੋਂ ਲੋਹਾ ਨਿਕਲਿਆ ਜੋ ਉਸਨੇ ਅਪਣੇ ਤੀਰ ਲਈ ਰੱਖ ਲਿਆ। ਇਸ ਬੱਧਕ ਦਾ ਨਾਮ 'ਜਰਾ' ਸੀ। ਜਦ ਇਹ ਸ਼ਿਕਾਰ ਕਰਦਾ ਕਰਦਾ ਸਮੁੰਦਰ ਦੇ ਕੰਢੇ ਉਪਰ ਜਾ ਰਿਹਾ ਸੀ ਤਾਂ ਦੂਰੋਂ ਇਸ ਨੂੰ ਇੱਕ ਮਣੀ ਚਮਕਦੀ ਨਜ਼ਰ ਆਈ। ਉਸ ਨੂੰ ਇਹ ਪਤਾ ਨਹੀਂ ਸੀ ਜੁ ਇਹ ਮਣੀ ਕੀ ਤੇ ਕਿੱਥੇ ਹੈ। ਜਦ ਉਸਨੇ ਤੀਰ ਮਾਰਿਆ ਤੇ ਆਕੇ ਵੇਖਿਆ ਤਾਂ ਅੱਗੇ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਸਨ ਤੇ ਉਹ ਮਣੀ ਉਨ੍ਹਾਂ ਦੇ ਪੈਰਾਂ ਵਿੱਚ ਇੱਕ ਪਦਮ ਸੀ ਜੋ ਚਮਕ ਰਿਹਾ ਸੀ। ਬੱਧਕ ਇਹ ਗੱਲ ਵੇਖ ਕੇ ਬੜਾ ਸ਼ਰਮਿੰਦਾ ਹੋਇਆ ਤੇ ਆ ਕੇ ਰੋਣ ਲੱਗਾ ਯਥਾ ਭਾਈ ਗੁਰਦਾਸ ਜੀ:-

ਜਾਇ ਸੁੱਤਾ ਪਰਭਾਸ ਵਿਚ
ਗੋਡੇ ਉਤੇ ਪੈਰ ਪਸਾਰੇ।
ਚਰਣ ਕਮਲ ਵਿਚ ਪਦਮ ਹੈ
ਝਿਲ ਮਿਲ ਝਲਕੇ ਵਾਂਗੀ ਤਾਰੇ।

ਬੱਧਕ ਆਯਾ ਭਾਲਦਾ ਮਿਰਗੈ
ਜਾਣ ਬਾਣ ਲੈ ਮਾਰੇ ।
ਦਰਸਨ ਡਿਠੋਸੁ ਜਾਇਕੈ
ਕਰਣ ਪਲਾਵ ਕਰੇ ਪੂਕਾਰੇ ।
ਗਲ ਵਿਚ ਲੀਤਾ ਕ੍ਰਿਸ਼ਨ ਜੀ
ਅਵਗੁਣ ਕੀਤੇ ਹਰਿ ਨ ਚਿਤਾਰੇ ।
ਕਰ ਕਿਰਪਾ ਸੰਤੋਖਿਆ
ਪਤਿਤ ਉਧਾਰਣ ਬਿਰਦ ਬੀਚਾਰੇ ।
ਭਲੇ ਭਲੇ ਕਰ ਮੰਨੀਅਨਿ
ਬੁਰਿਆਂ ਦੇ ਹਰਿ ਕਾਜ ਸਵਾਰੇ ।
ਪਾਪ ਕਰੰਦੇ ਪਤਿਤ ਉਧਾਰੇ ।"

ਭਾਵ—ਕ੍ਰਿਸ਼ਨ ਮਹਾਰਾਜ ਜੀਨੇ ਉਸ ਬੱਧਕ (ਸ਼ਿਕਾਰੀ) ਨੂੰ ਮੁਆਫੀ ਦਿੱਤੀ ਤੇ ਮੁਕਤ ਕੀਤਾ । ਜਦ ਕ੍ਰਿਸ਼ਨ ਮਹਾਰਾਜ ਗੁਜ਼ਰ ਗਏ ਤਾਂ ਕੁਝ ਦਿਨ ਪਿੱਛੋਂ ਦੁਆਰਕਾ ਨਗਰੀ ਵੀ ਸਮੁੰਦਰ ਨੇ ਹੜੱਪ ਕਰ ਲਈ। ਕਿਉਂਕਿ ਪਾਣੀ ਦੀ ਇੱਕ ਛੱਲ ਵਿੱਚ ਰੁੜ੍ਹ ਗਈ । ਕ੍ਰਿਸ਼ਨ ਮਹਾਰਾਜ ਜੀ ਦੀਆਂ ਰਾਣੀਆਂ ਵੀ ਸਤੀ ਹੋਈਆਂ । ਉਨ੍ਹਾਂ ਦਾ ਪੁੱਤ੍ਰ ਸਾਂਬਾ ਕੋੜ੍ਹੀ ਹੋ ਗਿਆ। ਫਿਰ ਬੜਾ ਜਪ ਤਪ ਕਰਕੇ ਉਹ ਸਰਾਪ ਜੋ ਦੁਰਵਾਸਾ ਨੇ ਦਿੱਤਾ ਸੀ ਵਾਹਿਗੁਰੂ ਜੀ ਕੋਲੋਂ ਬਖਸ਼ਵਾਇਆ ।

ਇਹ ਸ੍ਰੀ ਕ੍ਰਿਸ਼ਨ ਜੀ ਦੀ ਅੰਤਮ ਕਥਾ ਦਿਲ ਨੂੰ ਕੰਬਾ ਦੇਣ ਵਾਲੀ ਹੈ। ਕਿਉਂਕਿ ਇੱਥੇ ਪਹੁੰਚਕੇ ਸ੍ਰੀ ਕ੍ਰਿਸ਼ਨ ਮਹਾ-ਰਾਜ ਹੀ ਨਹੀਂ ਸਗੋਂ ਬਲਰਾਮ, ਸਾਰੇ ਯਾਦਵ ਤੇ ਦੁਆਰਕਾ

ਨਗਰੀ ਦਾ ਵੀ ਅੰਤ ਹੈ। ਮਾਨੋ ਉਨ੍ਹਾਂ ਲਈ ਪਰਲੋ ਆ ਗਈ ਹੈ। ਇਸ ਗਾਥਾ ਦਾ ਗੂੜ੍ਹ ਭਾਵ ਕੀ ਹੈ ? ਕੀ ਸੱਚ ਮੁਚ ਇਹ ਦੁਰਘਟਨਾ ਹੋਈ ? ਸ੍ਰੀ ਦਸਮੇਸ਼ ਪਿਤਾ ਜੀ ਨੇ ਇਹ ਘੁੰਡੀ ਸਵਈਆਂ ਵਿੱਚ ਖੋਲ੍ਹੀ ਹੈ ਜੋ ਸਾਨੂੰ ਗਹੁ ਨਾਲ ਵਿਚਾਰਨੀ ਚਾਹੀਦੀ ਹੈ:-

'ਕਯੋਂ ਕਹੁ ਕ੍ਰਿਸ਼ਨ ਕ੍ਰਿਪਾਨਿਧਿ ਹੈ,
ਕਿਹ ਕਾਜ ਤੇ ਬੱਧਕ ਬਾਨੁ ਲਗਾਯੋ ?
ਅਉਰ ਕੁਲੀਨ ਉਧਾਰਤ ਜੋ
ਕਿਹ ਤੇ ਅਪਨੋ ਕੁਲ ਨਾਸੁ ਕਰਾਯੋ ?
ਆਦਿ ਅਯੋਨਿ ਕਹਾਯ ਕਹੋ ਕਿਮ
ਦੇਵਕਿ ਕੇ ਜਠਰੰਤਰ ਆਯੋ ?
ਤਾਤ ਨ ਮਾਤ ਕਹੈ ਜਿੰਹ ਕੋ,
ਤਿਹ ਕਯੋਂ ਬਸੁਦੇਵਹਿ ਬਾਪੁ ਕਹਾਯੋ। ੧੪।

ਭਾਵ—ਜੇ ਤੁਸੀਂ ਸੱਚਮੁੱਚ ਮੰਨਦੇ ਹੋ ਜੁ ਕ੍ਰਿਸ਼ਨ ਮਹਾ-ਰਾਜ ਸਗਵੇਂ ਪ੍ਰਗਵੇਂ ਅਵਤਾਰ,ਜੀਕਣ ਲੀਲ੍ਹਾ ਵਿੱਚ ਦਰਸਾਏ ਹਨ, ਹੋਏ ਹਨ ਤਾਂ ਦੱਸੋ ਜਦ ਉਹ ਕ੍ਰਿਪਾ ਦੇ ਭੰਡਾਰ ਸਨ ਤਾਂ ਉਨ੍ਹਾਂ ਸ਼ਿਕਾਰੀ ਦੇ ਦਿਲ ਨੂੰ ਕਿਉਂ ਨਾ ਪ੍ਰੇਰਿਆ ਕਿ ਉਨ੍ਹਾਂ ਨੂੰ ਨਾ ਮਾਰੇ? ਜਦ ਉਹ ਇਕੱਲੇ ਪਾਂਡਵਾਂ ਨੂੰ ਕੈਰਵਾਂ ਦੀ ਫੌਜ ਤੋਂ ਬਚਾ ਸਕਦੇ ਹਨ ਤਾਂ ਕੀ ਓਹ ਇਕ ਸ਼ਿਕਾਰੀ (ਅਹੇਰੀ) ਦੇ ਮਨ ਨੂੰ ਨਹੀਂ ਪ੍ਰੇਰ ਸਕਦੇ ਸਨ ? ਫਿਰ ਜੇ ਤੁਸੀਂ ਆਖੋ ਕਿ ਓਹ ਅਪਣੀ ਕੁਲ ਨੂੰ ਬਚਾਣ ਲਈ ਆਏ ਸਨ, ਜਿਹਾ ਕਿ ਪ੍ਰਹਿਲਾਦ ਨੇ ੨੧ ਕੁਲਾਂ ਉਧਾਰੀਆਂ ਤਾਂ ਦੱਸੋ ਉਨ੍ਹਾਂ ਅਪਣੀ ਸਾਰੀ ਯਾਦਵ-ਬੰਸ਼ ਨੂੰ ਕਿਉਂ ਨਾ ਦੁਰਬਾਸਾ ਦੇ

ਸਰਾਪ ਤੋਂ ਬਚਾਇਆ ? ਜਦ ਓਹ ਭੀਸ਼ਮ ਜੀ ਦੇ ਅਸਤਰਾਂ ਸ਼ਸਤਰਾਂ ਤੋਂ ਪਾਂਡਵਾਂ ਨੂੰ ਬਚਾ ਸਕਦੇ ਸਨ ਕੀ ਕਾਨਿਆਂ ਦੀ ਲੜਾਈ ਤੋਂ ਯਾਦੂਾਂ ਨੂੰ ਨਹੀਂ ਬਚਾ ਸਕਦੇ ਸਨ? ਫਿਰ ਜੇ ਤੁਸੀਂ ਆਖਦੇ ਹੋ ਕਿ ਓਹ ਅਬਨਾਸ਼ੀ ਸਨ ਤਾਂ ਓਹ ਦੇਵਕੀ ਦੇ ਗਰਭ ਵਿਚ ਕੀਕਣ ਆ ਸਕਦੇ ਹਨ, ਜਦ ਓਹ ਅਜੂਨੀ ਪੁਰਖ ਸਨ ? ਗੱਲ ਕੀ ਗੁਰੂ ਮਹਾਰਾਜ ਜੀ ਦੱਸ ਰਹੇ ਹਨ ਜੁ ਇਹ ਤਾਂ ਇਕ ਪਹੇਲੀ, ਬੁਝਾਰਤ, ਗਾਥਾ ਭਾਵਸਿਖਿਆਦਾਇਕ ਕਹਾਣੀ ਹੈ। ਇਸਦੇ ਤਤ੍ਵ-ਬੋਧ ਨੂੰ ਲੱਭਣਾ ਚਾਹੀਦਾ ਹੈ ਨਾ ਕਿ ਕਹਾਣੀ ਵਿਚ ਹੀ ਰੁੱਝੇ ਰਹਿਣਾ ਚਾਹੀਦਾ ਹੈ । ਬੱਚਿਆਂ ਨੂੰ ਟੁਰਨ ਵਾਸਤੇ ਇਕ ਰੇੜ੍ਹਾ ਦੇਈਦਾ ਹੈ,ਪਰ ਵਡੇ ਹੋਕੇ ਅਸੀਂ ਰੇੜ੍ਹੇ ਨਾਲ ਨਹੀਂ ਟੁਰਦੇ; ਰੇੜ੍ਹਾ ਤਾਂ ਬਚਪਨ ਲਈ ਹੀ ਲੋੜੀਦਾ ਸੀ। ਸੋ ਏਹੋ ਹਾਲ ਇਨ੍ਹਾਂ ਕਥਾਵਾਂ ਯਾ ਗਾਥਾਵਾਂ ਦਾ ਹੈ। ਇਹ ਇਕ ਕਿਸਮ ਦੇ ਰੇੜ੍ਹੇ ਹਨ। ਪਰ 'ਨਿਰੰਕਾਰੀ ਮਤ' ਵਿਚ ਤਾਂ ਬ੍ਰਹਮ-ਗਿਆਨ ਪ੍ਰਤੱਖ ਨਿਰੂਪਨ ਕੀਤਾ ਹੋਇਆ ਹੈ। ਇਥੇ ਅਪੜ ਕੇ ਪੜ੍ਹਦਿਆਂ, ਕਥਾ ਕਹਾਣੀਆਂ ਦੀ ਲੋੜ ਨਹੀਂ।

ਪਰ ਤੁਸੀਂ ਪੁੱਛੋਗੇ ਕਿ ਫਿਰ ਇਸ ਅੰਤਮ ਗਾਥਾ ਦਾ ਕੀ ਗੋਹਜ ਰਹੱਸ ਹੈ ? ਉੱਤਰ ਹੈ ਜੁ ਪਹਿਲੋਂ ਸੋਚੋ 'ਦੁਰਬਾਸਾ' ਕੌਣ ਹੈ ? 'ਦੁਰ-ਬਾਸਾ' ਅੱਖਰ ਦੇ ਦੋ ਟੋਟੇ ਹਨ; 'ਦੁਰ' ਦਾ ਭਾਵ ਹੈ ਭੈੜਾ, 'ਬਾਸਾ' ਦਾ ਭਾਵ ਹੈ 'ਵਾਸ਼ਨਾ'; ਭਾਵ 'ਭੈੜੀਆਂ-ਵਾਸ਼ਨਾਂ'। ਕ੍ਰਿਸ਼ਨ ਮਹਾਰਾਜ ਤਾਂ ਨਿਰੋਲ ਆਤਮਾ ਹਨ ਤੇ ਜਿਸ ਨਗਰੀ ਵਿੱਚ ਓਹ ਵਸਦੇ ਹਨ ਓਹ ਸਚ-ਖੰਡ ਯਾ ਦ੍ਵਾਰਕਾ ਨਗਰੀ ਹੈ । ਜਦ ਕ੍ਰਿਸ਼ਨ ਮਹਾਰਾਜ 'ਮਹਾਂ-ਭਾਰਤ' ਦੇ ਯੁੱਧ ਵਲ ਜਾਂਦੇ ਹਨ ਤਾਂ ਪਿੱਛੇ 'ਦ੍ਵਾਰਕਾ'

ਵਿੱਚ ਵੀ ਊਧਮ ਮਚ ਜਾਂਦਾ ਹੈ। ਭਾਵ—ਭੈੜੀਆਂ ਵਾਸ਼ਨਾਂ ਇਸ ਸਰੀਰ ਵਿੱਚ ਉਪਜ ਖੜੋਂਦੀਆਂ ਹਨ। ਹੁਣ 'ਦੁਰਬਾਸਾ' ਕੀ ਹੈ ? ਇਹ ਇੱਕ ਸ਼ੀਸ਼ਾ ਹੈ ਜੋ ਸਾਡੀਆਂ ਭੈੜੀਆਂ ਵਾਸ਼ਨਾ ਸਾਡੇ ਸਾਹਮਣੇ ਕਰ ਦੇਂਦਾ ਹੈ। ਜੀਕਣ ਸ਼ੀਸ਼ਾ ਸਾਡੀ ਸੂਰਤ ਸਾਡੇ ਹੀ ਸਾਹਮਣੇ ਲੈ ਆਉਂਦਾ ਹੈ, ਯਥਾ ਭਾਈ ਗੁਰਦਾਸ ਜੀ:—

"ਆਪਨੜੈ ਹਥਿ ਆਰਸੀ ਆਪੇ ਹੀ ਦੇਖੈ।
ਆਪੇ ਦੇਖ ਦਿਖਾਈਂਦਾ ਛਿਅ ਦਰਸ਼ਨ ਭੇਖੈ।
ਜੇਹਾ ਮੂੰਹ ਕਰ ਭਾਲਦਾ ਤੇਵੇਹੋ ਲੇਖੈ।
ਹਸਦੇ ਹਸਦਾ ਦੇਖੀਐ ਸਾਰੂਪ ਸੁਰੇਖੈ।
ਰੋਂਦੇ ਦਿਸੇ ਰੋਂਵਦਾ ਹੋਇ ਨਿਮਖ ਨਿਮੇਖੈ।
ਆਪੇ ਆਪ ਵਰਤਦਾ ਸਤਸੰਗ, ਵਿਸੇਖੈ।"

ਭਾਵ—ਚੰਗੀਆਂ ਵਾਸ਼ਨਾਂ ਦਾ ਫਲ ਚੰਗਾ ਤੇ ਮੰਦੀਆਂ ਦਾ'ਦੁਰਵਾਸਾ'।ਗੱਲ ਕੀ 'ਦਰਵਾਸਾ' ਕੋਈ ਖਾਸ ਰਿੱਖੀ ਨਹੀਂ ਓਹ ਤਾਂ ਵਾਹਿਗੁਰੂ ਜੀ ਦੀ ਓਹ ਆਰਸੀ ਰੂਪੀ 'ਸ਼ਕਤੀ' ਹੈ ਜੋ ਮੰਦਿਆਂ ਨੂੰ ਮੰਦਾ ਹੋ ਟੱਕਰਦੀ ਹੈ। ਕ੍ਰਿਸ਼ਨ ਮਹਾਰਾਜ ਦੀ ਪਟਰਾਣੀ ਤਾਂ 'ਸਤੇ-ਭਾਮਾ' ਹੈ; ਸੱਚ ਨੂੰ ਪਿਆਰ ਕਰਨ ਵਾਲੀ। ਪਰ 'ਤਮੋ' ਗੁਣ ਰੂਪੀ ਰਿੱਛ ਦੀ ਧੀ ਹੈ ਜਾਮਵੰਤਨੀ। ਇਸ ਦਾ ਵੀ ਪੁੱਤ੍ਰ ਮਿੱਠਾ ਨਹੀਂ ਸਗੋਂ ਸਾਂਬਰ ਝੀਲ ਦੇ ਖੱਟੇ ਪਾਣੀ ਵਾਂਙ 'ਸਾਂਬਾ' ਹੈ। ਗੱਲ ਕੀ 'ਸਾਂਬਾ' ਖੋਟੀਆਂ-ਵਾਸ਼ਨਾਂ ਦਾ ਰੂਪ ਹੈ ਤੇ ਉਹ ਠੱਗੀ ਲਈ ਲੱਕ ਬੰਨ੍ਹਦਾ ਹੈ। 'ਯਾਦਵ' ਜੋ ਪਹਿਲੋਂ ਸੱਚੇ ਪਾਸੇ ਲੱਗੇ ਸਨ ਜਿਸ ਕਰਕੇ ਉਨ੍ਹਾਂ ਨੂੰ 'ਯਾਦਵ' ਭਾਵ ਵਾਹਿਗੁਰੂ ਨੂੰ 'ਯਾਦ'

ਕਰਨ ਵਾਲੇ ਆਖਦੇ ਸਨ ਉਹ ਵੀ ਹੁਣ 'ਸਾਂਭਾ' ਵਾਂਙ ਖੋਟੇ ਪੈ ਜਾਂਦੇ ਹਨ। ਇਸ ਕਰਕੇ ਉਨ੍ਹਾਂ ਨੂੰ ਐਸੇ ਦਾ ਬਦਲਾ ਤੈਸਾ ਭਾਵ 'ਦੁਰਬਾਸਾ' ਹੋ ਮਿਲਦਾ ਹੈ ਜੋ ਉਨ੍ਹਾਂ ਨੂੰ ਮਾਰ ਸੁੱਟਦਾ ਹੈ। ਇਸ ਦਾ ਭਾਵ ਇਹ ਨਹੀਂ ਜੁ ਸੱਚ ਮੁਚ ਕਾਨਿਆਂ ਦੀ ਲੜਾਈ ਹੋਈ। ਨਹੀਂ ਨਹੀਂ, ਇਹ ਤਾਂ ਖੋਟੀਆਂ ਵਾਸ਼ਨਾਂ ਦੀ ਲੜਾਈ ਆਪੋ ਵਿੱਚ ਹੋਈ। ਜੀਕਣ ਲੋਹਾ ਲੋਹੇ ਨੂੰ ਕੱਟਦਾ ਹੈ, ਅੱਗ ਅੱਗ ਨੂੰ ਸਾੜਦੀ ਹੈ, ਸੱਪ ਸੱਪ ਨੂੰ ਖਾਂਦਾ ਹੈ, ਤੀਕਣ ਭੈੜੀਆਂ ਵਾਸ਼ਨਾਂ ਅਪਣੇ ਆਪ ਲੜਦੀਆਂ ਹਨ ਤੇ ਸੱਭੇ ਮਰ ਜਾਂਦੀਆਂ ਹਨ।

ਇਹ ਤਾਂ ਹੋਇਆ 'ਯਾਦਵਾਂ' ਦਾ ਯਾਦ (ਲਿਵ) ਤੋਂ ਟੁੱਟ ਮਨਮੁਖ ਹੋਣ ਦਾ ਫਲ! ਪਰ ਤੁਸੀਂ ਪੁੱਛੋਗੇ ਜੁ ਕ੍ਰਿਸ਼ਨ ਮਹਾਰਾਜ ਕਿਉਂ ਇਸ ਲਪੇਟ ਵਿੱਚ ਆਉਂਦੇ ਹਨ। ਉੱਤਰ ਹੈ ਜੁ 'ਆਤਮਾ' ਨੂੰ ਚਾਹੀਦਾ ਹੈ ਕਿ ਹਰ ਘੜੀ ਸਾਵਧਾਨ ਰਹੇ, ਤੇ ਅਪਣੀਆਂ ਸਭ ਬ੍ਰਿਤੀਆਂ ਨੂੰ ਜੋ ਉਨ੍ਹਾਂ ਦੇ ਪੁੱਤ੍ਰ ਪੋਤਰੇ ਕਰਕੇ ਦਰਸਾਏ ਹਨ, ਅਪਣੇ ਅਧੀਨ ਰੱਖੇ। ਜਦ ਕ੍ਰਿਸ਼ਨ ਜੀ ਦਾ ਇੱਕ ਪੁੱਤ੍ਰ 'ਸਾਂਭਾ' (ਖੋਟੀ-ਵਾਸ਼ਨਾ) ਹੈ ਤਾਂ ਇਹ ਕਸੂਰ ਕਿਸ ਦਾ ਹੈ? ਪਿਤਾ ਦਾ। ਕਿਉਂਕਿ ਪੁੱਤ੍ਰ ਦਾ ਕਸੂਰ ਬਾਪ ਨੂੰ ਵੀ ਲੱਗਦਾ ਹੈ। ਗੱਲ ਕੀ, 'ਸਾਂਭਾ' ਰੂਪੀ ਖੋਟੀ ਵਾਸ਼ਨਾ 'ਆਤਮਾ' ਵਿੱਚੋਂ ਤਦ ਹੀ ਉਪਜਦੀ ਹੈ ਜੇ 'ਆਤਮਾ' ਕਦੀ ਇੱਕ ਛਿਨ ਲਈ ਵੀ ਅਸਾਵਧਾਨ ਹੋ ਜਾਵੇ। ਇਹ ਕਦ ਹੁੰਦਾ ਹੈ? ਜਦ ਸਰੀਰ ਬੁੱਢਾ ਹੋ ਜਾਂਦਾ ਹੈ, ਢਿੱਲਾ ਪੈ ਜਾਂਦਾ ਹੈ। ਫਿਰ ਹੰਸ ਰੂਪੀ ਆਤਮਾ ਲਈ ਜ਼ਰੂਰੀ ਹੈ ਜੁ ਇਹ ਸਰੀਰ ਛੱਡਕੇ ਹੋਰ ਚੋਲਾ ਬਦਲੇ।

ਇਹ ਚੋਲਾ ਬਦਲਾਉਣ ਵਾਲੀ ਕੌਣ ਸੱਤਾ ਹੈ ? ਇਸ ਨੂੰ 'ਜਰਾ' ਭਾਵ ਬੁੜ੍ਹਾਪਾ ਆਖਦੇ ਹਨ । ਇਹੋ ਹੀ ਤਾਂ ਉਹ ਸ਼ਿਕਾਰੀ (ਬੱਧਕ,ਅਹੇਰੀ) ਹੈ ਜੋ ਕ੍ਰਿਸ਼ਨ ਮਹਾਰਾਜ ਜੀ ਨੂੰ ਆ ਮਿਲਦਾ ਹੈ । ਸੋਚੋ ਸ਼ਿਕਾਰੀ ਦਾ ਨਾਂ ਕੀ ਹੈ ? ਉਸ ਦਾ ਨਾਮ 'ਜਰਾ' ਹੈ। ਭਾਵ—ਬੁੜ੍ਹਾਪਾ ਰੂਪੀ 'ਕਾਲ' । ਹੁਣ 'ਕਾਲ'ਅਪਣੀ ਭਿਆਨਕ ਸ਼ਕਲ ਵਿੱਚ ਨਹੀਂ ਆਉਂਦਾ —ਉਹ 'ਯਮ' ਬਣਕੇ ਨਹੀਂ ਆਉਂਦਾ, ਉਹ ਅਪਣੇ ਮਿੱਠੇ ਰੂਪ ਵਿੱਚ ਆਉਂਦਾ ਹੈ ਜਿਸ ਨੂੰ 'ਨਿਯਮ' ਆਖਦੇ ਹਨ। ਭਾਵ'ਕਾਨੂੰਨ ਕੁਦਰਤ'। ਇਹੋ ਤਾਂ ਕ੍ਰਿਸ਼ਨ ਰੂਪੀ ਆਤਮਾ ਦਾ ਬਖਸ਼ਣਾ ਯਾ ਮੁਕਤ ਕਰਨਾ ਹੈ। ਕਿਸ ਨੂੰ ? 'ਜਰਾ' ਨੂੰ ਭਾਵ 'ਨਿਯਮ' ਮੌਤ ਨੂੰ ਜੋ ਵਕਤ ਉਪਰ ਆਕੇ ਸਾਡੇ ਚੋਲੇ ਬਦਲਦੀ ਹੈ । ਜੇ ਇਹ ਨਿਯਮ ਨਾ ਹੋਵੇ ਤਾਂ ਸਾਡੀਆਂ ਅੱਖਾਂ ਅੰਨ੍ਹੀਆਂ, ਦੰਦ ਨਿਕਲੇ, ਕੰਨ ਬਹਿਰੇ, ਜੀਭ ਥਥਲੀ, ਹੱਥ ਪੈਰ ਬੁੱਢੇ ਹੋਣ ਕਰਕੇ ਲੂਲਿਆਂ ਵਾਂਙ ਹੋ ਜਾਣ, ਤੇ ਅਸੀਂ ਮੌਤ ਵਾਸਤੇ ਤਰਸੀਏ । ਹਾਂ ਜੀ, ਇਹੋ 'ਕਾਲ' ਅਪਣੇ ਮਿਠੜੇ ਰੂਪ ਵਿੱਚ 'ਅਹੇਰੀ', 'ਸ਼ਕਾਰੀ','ਬੱਧਕ' ਬਣਕੇ ਆਉਂਦਾ ਹੈ। ਯਥਾ ਸ੍ਰੀ ਗੁਰੂ ਵਾਕ:-

"ਦਿਨ ਤੇ ਪਹਰ, ਪਹਰ ਤੇ ਘਰੀਆ
ਆਵ ਘਟੈ ਤਨੁ ਛੀਜੈ ।
'ਕਾਲੁ-ਅਹੇਰੀ' ਫਿਰੈ 'ਬਧਿਕ' ਜਿਉ
ਕਹਹੁ ਕਵਨ ਬਿਧਿ ਕੀਜੈ ।"

ਤਾਂ ਪਤਾ ਲੱਗਾ ਕਿ ਓਹ 'ਬੱਧਕ' (ਅਹੇਰੀ) ਜੋ ਕ੍ਰਿਸ਼ਨ ਰੂਪੀ 'ਆਤਮਾ' ਜੀ ਨੂੰ ਅੰਤ ਸਮੇਂ ਆ ਮਿਲਦਾ ਹੈ ਕੋਈ

ਮਰਦ ਸ਼ਿਕਾਰੀ, ਮੱਛੀ-ਮਾਰ ਯਾ ਹਿਰਣ-ਮਾਰ ਨਹੀਂ। ਓਹ ਤਾਂ, ਸਾਡੇ ਬਚਪਨ ਵਿੱਚ ਰੇੜ੍ਹੇ ਉਪਰ ਟੁਰਣ ਵਾਂਗ, 'ਕਾਲ' ਦੇ ਆਉਣ ਦੀ ਇਕ ਕਹਾਣੀ ਬਣਾ ਦੱਸੀ ਸੀ। ਪਰ ਹੁਣ ਅਸਾਂ ਰੇੜ੍ਹੇ ਨੂੰ ਛੱਡ ਬ੍ਰਹਮ-ਗਿਆਨ ਦੀ ਮੋਟਰ ਉਪਰ ਚੜ੍ਹਨਾ ਹੈ। ਇਸ ਮੋਟਰ ਵਿੱਚ ਸ਼ਪਾ-ਸ਼ਪ ਮੰਜ਼ਲ ਤੈ ਹੁੰਦੀ ਹੈ ਤੇ ਜੰਗਲਾਂ ਵਿੱਚ ਘੁੰਮਣ ਘੇਰੀ ਨਹੀਂ। ਇਹ ਸਿੱਧੀ ਮੋਟਰ-ਰੋਡ 'ਗੁਰਸਿੱਖੀ' ਹੈ ਜਿਸ ਵਿੱਚ ਗਾਥਾ ਰੂਪੀ ਰੇੜ੍ਹਿਆਂ ਨੂੰ ਛੱਡ ਗੁਰਸਿੱਖਾਂ ਨੂੰ ਅਪਣੇ ਪੈਰਾਂ ਉਪਰ ਖੜੇ ਬਿਨ-ਆਸਰੇ ਹੰਭਲੀ ਮਾਰਨ ਦੀ ਯਾਚਨਾ ਹੈ।

'ਪਰਭਾਸ' ਛੇਤਰ ਕੀ ਹੈ? ਇਹ ਕੋਈ ਸਮੁੰਦਰ ਦੇ ਕੰਢੇ ਵਾਲਾ ਤੀਰਥ ਨਹੀਂ। ਇਸ ਅੱਖਰ ਦਾ ਭਾਵ ਹੈ ਸਰਾਂ ਵਾਂਙ ਰਾਤ ਦਾ ਆਸਰਾ ਯਾ ਠਿਕਾਣਾ। ਭਾਵ ਪੱਕਾ-ਘਰ ਨਹੀਂ, ਸਿਰ ਲੁਕਾਣ ਲਈ ਰਾਤ ਦਾ ਠਿਕਾਣਾ (Temporary shelter)। ਤੇ ਉਹ ਸਾਡਾ ਪੰਜ ਤੱਤਾਂ ਦਾ ਸਰੀਰ ਜੋ ਥੋੜੀ ਦੇਰ ਲਈ ਸਾਨੂੰ ਦਿੱਤਾ ਗਿਆ ਹੈ। ਸਾਡਾ ਪੱਕਾ-ਘਰ ਤਾਂ ਨਿਰੰਕਾਰੀ-ਅਵਸਥਾ ਹੈ, ਨਿਰਗੁਣ ਰੂਪ। ਇਸ ਕਰਕੇ ਸਰਗੁਣ ਰੂਪ ਮਾਨੋ ਪਰਭਾਸ ਛੇਤਰ ਹੈ। ਕਾਲ ਓਹ 'ਸ਼ਿਕਾਰੀ' ਹੈ ਜੋ ਸਾਨੂੰ ਇਸ ਕੱਚੇ ਠਿਕਾਣੇ ਤੋਂ ਕੱਢ ਪੱਕੇ ਠਿਕਾਣੇ ਵਿੱਚ ਲੈ ਜਾਂਦਾ ਹੈ। ਇਹ 'ਸ਼ਿਕਾਰੀ' ਕ੍ਰਿਸ਼ਨ ਰੂਪੀ ਆਤਮਾ ਦੇ ਹੀ ਮਗਰ ਨਹੀਂ ਸਗੋਂ ਬ੍ਰਹਮਾ, ਸ਼ਿਵ, ਵਿਸ਼ਨੂੰ ਸਭ ਸ਼ਕਤੀਆਂ ਦੇ ਪਿੱਛੇ ਹੈ:—

(੧) ਕਾਲ ਪਾਇ ਬ੍ਰਹਮਾ ਬਪੁ ਧਰਾ।
ਕਾਲ ਪਾਇ ਸਿਵਜੂ ਅਵਤਰਾ।
ਕਾਲ ਪਾਇ ਕਰ ਬਿਸਨ ਪ੍ਰਕਾਸਾ।
ਸਕਲ ਕਾਲ ਕਾ ਕੀਯਾ ਤਮਾਸਾ।

(੨) ਕਾਲਹਿ ਪਾਯ ਭਯੋ ਬ੍ਰਹਮਾ,
ਗਹਿ ਦੇਤ ਕਮੰਡਲ ਭੂਮਿ ਭ੍ਰਮਾਨਯੋ।
ਕਾਲਹਿ ਪਾਯ ਸਦਾ ਸ਼ਿਵ ਜੂ,
ਸਭ ਦੇਸ ਬਿਦੇਸ ਭਯਾ ਹਮ ਜਾਨਯੋ।
ਕਾਲਹਿ ਪਾਯ ਭਯੋ ਮਿਟ ਗਯੋ ਜਗ,
ਯਾਹੀ ਤੇ ਤਾਂਹਿ ਸਭੋ ਪਹਿਚਾਨਯੋ।
ਬੇਦ ਕਤੇਬ ਕੇ ਭੇਦ ਸਭੈ ਤਜ,
ਕੇਵਲ 'ਕਾਲ' ਕ੍ਰਿਪਾਨਿਧ ਮਾਨਯੋ।

ਭਾਵ 'ਕਾਲ' ਸਭ ਸ਼ਕਤੀਆਂ ਨੂੰ ਸਮੇਟਦਾ ਹੈ। ਕਦ? ਜਦ ਓਹ 'ਜਰਾ' ਵਿੱਚ ਆ ਜਾਣ। ਇਹ ਆਕਾਰ ਨੂੰ ਛੱਡ 'ਨਿਰੰਕਾਰ' ਵੱਲ ਖੜਦਾ ਹੈ; ਇਸ ਕਰਕੇ ਓਹ ਭੈੜਾ ਨਹੀਂ, 'ਕਾਲ ਕ੍ਰਿਪਾਨਿਧਿ' ਹੈ। ਭਾਵ ਕਿਰਪਾ ਦਾ ਖਜ਼ਾਨਾ! ਇਸੇ ਕਰਕੇ ਕਬੀਰ ਜੀ ਸ੍ਰੀ ਕ੍ਰਿਸ਼ਨ (ਆਤਮਾ) ਜੀ ਵਾਂਙ ਮੌਤ ਤੋਂ ਡਰਦੇ ਨਹੀਂ ਸਗੋਂ ਸਤਿਕਾਰ ਨਾਲ ਉਡੀਕਦੇ ਹਨ ਕਿਉਂਕਿ 'ਪੂਰਨ ਪ੍ਰਮਾਨੰਦ' ਤਾਂ ਤਦੇ ਹੀ ਹੈ:-

"ਕਬੀਰ ਜਿਸੁ ਮਰਨੈ ਤੇ ਜਗੁ ਡਰੈ ਮੇਰੈ ਮਨਿ ਆਨੰਦੁ।
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ।"
(ਸਲੋਕ ਕਬੀਰ ਜੀ)

ਪਰ ਪਾਠਕਾਂ ਨੂੰ ਇੱਕ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਇਹ 'ਜਰਾ' ਓਹ ਨਹੀਂ ਜਿਸ ਨੂੰ 'ਜਰਾਸੰਧਿ' ਕਰਕੇ ਆਖਿਆ ਸੀ। ਓਹ 'ਜਰਾ' ਤਾਂ ਮੌਤ ਨਾਲ ਜੁੜੀ ਹੋਈ ਸੀ, ਇਹ ਮੌਤ ਅਕਾਲ, ਪ੍ਰਮਾਨੰਦ ਨਾਲ ਜੋੜਦੀ ਹੈ!



# ੧੩

# ਗੋਕਲ, ਮਥਰਾ, ਬਿੰਦ੍ਰਾਬਨ ਤੇ ਦਵਾਰਕਾ ਦਾ ਕੀ ਭਾਵ ਹੈ।

'ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ।'

[ਤਿਲੰਗ ਨਾਮਦੇਵ ਜੀ]

ਪਿਛਲੇ ਲੇਖਾਂ ਵਿੱਚ ਅਸੀਂ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੀ ਅਨੇਕ ਪ੍ਰਕਾਰ ਦੀ ਲੀਲਾ ਪੜ੍ਹ ਆਏ ਹਾਂ। ਇਹ ਲੀਲਾਂ ਇੱਕ ਜਗ੍ਹਾ ਨਹੀਂ ਚਾਰ ਜਗ੍ਹ ਹੋਈਆਂ ਹਨ। ਕਿੱਥੇ ਕਿੱਥੇ ?

(੧) **ਗੋਕਲ** ਜਿੱਥੇ ਕ੍ਰਿਸ਼ਨ ਮਹਾਰਾਜ ਜੀ ਨੇ ਬਾਲਕ ਅਵਸਥਾ ਗੁਜ਼ਾਰੀ ।

(੨) **ਮਥੁਰਾ** ਜਿੱਥੇ ਕੰਸ ਰਾਜ ਕਰਦਾ ਸੀ ਤੇ ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰਕੇ ਉਗ੍ਰਸੈਨ ਨੂੰ ਰਾਜ ਦਿੱਤਾ ।

(੩) **ਬਿੰਦ੍ਰਾਬਨ** ਜਿਸ ਬਣ ਵਿੱਚ ਕ੍ਰਿਸ਼ਨ ਮਹਾਰਾਜ ਗੁਆਲ ਬਾਲਾਂ ਤੇ ਗੋਪੀਆਂ ਨਾਲ ਛਪਣ ਛੋਤ ਤੇ ਭੁਲ ਭੁਲਈਆਂ ਆਦਿ ਖੇਡਾਂ ਖੇਡਦੇ ਰਹੇ ਹਨ ।

(੪) **ਦਵਾਰਕਾ ਨਗਰੀ** ਸਮੁੰਦਰ ਦੇ ਕੰਢੇ ਉਪਰ ਜਿੱਥੇ ਕ੍ਰਿਸ਼ਨ ਮਹਾਰਾਜ ਜੀ ਨੇ ਅਪਣੀਆਂ ੧੬੧੦੮ ਰਾਣੀਆਂ ਨਾਲ ਰਹਿਕੇ ਅਨੰਦ ਹੁਲਾਸ ਮਾਣਿਆ ।

ਇਨ੍ਹਾਂ ਚੌਹਾਂ ਜਗ੍ਹਾਂ ਵਿੱਚੋਂ ਖਾਸ ਕਰਕੇ ਬਿੰਦ੍ਰਾਬਨ ਤੇ ਦਵਾਰਕਾ ਦਾ ਜ਼ਿਕਰ ਕਰਨਾ ਅਤੀ ਜ਼ਰੂਰੀ ਹੈ। ਕਿਉਂਕਿ ਹੋਰਥੇ ਤਾਂ ਭਾਵੇਂ ਝਗੜੇ ਝੇੜੇ, ਲੜਾਈਆਂ ਭੜਾਈਆਂ ਤੇ ਅਸੁਰਾਂ ਨਾਲ ਮੁੱਠ-ਭੀੜ ਸੀ ਪਰ ਇਨ੍ਹਾਂ ਦੋ ਸਥਾਨਾਂ ਉਪਰ ਕੋਈ ਖਾਸ ਹੀ ਖੂਬੀ ਸੀ। ਪਹਿਲੋਂ 'ਬਿੰਦ੍ਰਾਬਨ' ਹੀ ਲਓ ਜਿੱਥੇ ਉਹ ਗੋਪੀਆਂ ਨਾਲ ਖੇਡਦੇ ਤੇ ਰਾਸ-ਲੀਲਾ ਮਚਾਉਂਦੇ ਸਨ। ਸ੍ਰੀ ਭਾਗਵਤ ਵਿੱਚ ਲਿਖਿਆ ਹੈ—'ਗ੍ਰੀਖਮ (ਗਰਮੀ) ਦੀ ਰੁਤ ਆਉਂਦੇ ਹੀ ਸਭ ਸੰਸਾਰ ਦਾ ਸੁਖ ਚਲਿਆ ਜਾਂਦਾ ਹੈ। ਧਰਤੀ ਤੇ ਅਕਾਸ਼ ਅਗਨੀ ਨਾਲ ਤ੍ਰਾਹ ਤ੍ਰਾਹ ਕਰਦੇ ਹਨ ਪਰ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੇ ਪ੍ਰਤਾਪ ਨਾਲ

"ਬਿੰਦ੍ਰਾਬਨ ਮੈ ਸਦਾ ਬਸੰਤ ਹੀ ਰਹੇ, ਜਹਾਂ
ਘਨੇ ਘਨੇ ਕੁੰਜੋਂ ਕੇ ਬ੍ਰਿਖਸ਼ੋਂ ਪਰ ਬੇਲੋਂ ਲਹਿ-
ਲਹਾ ਰਹੀਂ, ਬਰਣ ਬਰਣ ਕੇ ਫੂਲ ਫੂਲੇ ਹੂਏ,
ਤਿਨ ਪਰ ਭੌਰੋਂ ਕੇ ਝੁੰਡੋਂ ਕੇ ਝੁੰਡ ਗੂੰਜ ਰਹੇ,
ਆਂਮੋਂ ਕੀ ਡਾਲੀਓਂ ਪਰ ਕੋਯਲ ਕੂਕ ਰਹੀ,
ਠੰਡੀ ਛਾਵੇਂ ਮੈਂ ਮੋਰ ਨਾਚ ਰਹੇ, ਸੁਗੰਧ
ਲੀਏ ਮੀਠੀ ਮੀਠੀ ਪਵਨ ਬਹਿ ਰਹੀ"।

ਇਹ ਗੱਲ ਤਾਂ ਬਿੰਦ੍ਰਾਬਨ ਵਿੱਚ ਦਸਦੇ ਹਨ। ਬਰਖਾ ਰੁਤ ਵੀ ਅਜੇਹੀ ਹੀ ਮਿੱਠੀ ਆਉਂਦੀ ਹੈ ਤੇ ਫਿਰ ਸਰਦ ਰੁਤ ਵਿੱਚ ਮਨ ਠੰਡਾ ਹੁੰਦਾ ਹੈ ਮਾਨੋ ਸਰਗੁਣ ਨੂੰ ਛੱਡ ਨਿਰਗੁਣ ਬ੍ਰਹਮ ਨੂੰ ਲੱਭਦੀ ਹੈ:-

ਸਬ ਸੇ ਸੁਖ ਭਾਰੀ ਅਬ ਜਾਨੋ।
ਸਵਾਦ ਸੁਗੰਧਾ ਰੂਪ ਪਹਿਚਾਨੋ।

ਨਿਸ ਨਖੱਤ੍ਰ ਉਜਲ ਆਕਾਸਾ।
ਮਾਨੋ ਨਿਰਗੁਣ ਬ੍ਰਹਮ ਪ੍ਰਕਾਸਾ।

ਗੱਲ ਕੀ, ਬਿੰਦ੍ਰਾਬਨ ਵਿੱਚ ਸਾਰੀਆਂ ਰੁੱਤਾਂ ਮਿੱਠੀਆਂ, ਅਨੰਦ ਮਈ ਤੇ ਸੁਖਦਾਈ ਹਨ। ਪਰ ਅਜਾਂ ਰੁੱਤਾਂ ਵਿੱਚ ਅਦਲਾ ਬਦਲੀ ਹੈ, ਸਖੀਆਂ ਨੂੰ ਵਿਯੋਗ ਤੇ ਸੰਜੋਗ ਹੈ, ਕਦੀ ਕ੍ਰਿਸ਼ਨ ਸਾਮ੍ਹਣੇ ਆ ਜਾਂਦੇ ਹਨ ਤਾਂ ਮਨ ਗਦ ਗਦ ਹੋ ਜਾਂਦਾ ਹੈ, ਫਿਰ ਪਰੇ ਛਪ ਜਾਂਦੇ ਹਨ ਯਾ ਮਥਰਾ ਚਲੇ ਜਾਂਦੇ ਹਨ, ਤਾਂ ਗੋਪੀਆਂ ਰੋਂਦੀਆਂ ਕੁਰਲਾਂਦੀਆਂ ਲੁਛਦੀਆਂ ਹਨ।

ਪਰ ਦ੍ਵਾਰਕਾ ਨਗਰੀ ਦੀ ਸੋਭਾ ਵੇਖੋ। ਇਸ ਅਖੀਰਲੀ ਭੂਮੀ ਦਾ ਪਵਿੱਤਰ ਵਰਣਨ ਇਉਂ ਕੀਤਾ ਹੋਇਆ ਹੈ:-

"ਦ੍ਵਾਰਕਾ ਪੁਰੀ ਮੇਂ ਸ੍ਰੀ ਕ੍ਰਿਸ਼ਨ ਚੰਦ੍ਰ ਸਦਾ ਬਿਰਾਜੈ, ਰਿਧਿ ਸਿਧਿ ਸਬ ਯਦੂ-ਬੰਸੀਓਂ ਕੇ ਘਰ ਘਰ ਬਿਰਾਜੈ। ਨਰ ਨਾਰੀ ਸਬ ਆਭੂਸ਼ਣ ਲੇ ਨਵ-ਵੇਸ਼ ਬਨਾਵੇਂ, ਚੋਆ ਚੰਦਨ, ਚਰਚ, ਸੁਗੰਧ ਲਗਾਵੇਂ। ਹਾਟੇ ਬਾਟੇ ਚੌਹਟੇ ਝੰਡੇ ਬਾਂਧੇਂ, ਅਤਰ ਛਿੜਕਾਵੇਂ। ਤਹਾਂ ਦੇਸ ਦੇਸ ਕੇ ਬਿਓਪਾਰੀ ਆਵੇਂ; ਜਿਧਰ ਤਿਧਰ ਪੁਖਾਸੀ ਕੌਤੂਹਲ ਕਰੇ, ਠੌਰ ਠੌਰ ਬ੍ਰਹਮਣ ਵੇਦ ਉਚਰੇ, ਘਰ ਘਰ ਮੰਗਲੀ ਲੋਗ ਕਥਾ ਪੁਰਾਣ ਸੁਨੇਂ ਸੁਨਾਵੇ, ਸਾਧੂ ਸੰਤ ਆਠੋ ਜਾਮ ਹਰਿਯਸੁ ਗਾਵੇ; ਗੋਪੀਜਨ ਨਾਚੇਂ ਗਾਵੇਂ, ਵਜਾਵੇਂ ਰਿਝਾਵੇਂ; ਉਧਰ ਰਾਜਾ ਓਗ੍ਰਸੈਨ ਕੌਤਹੂਲ ਕਰੇ, ਇਧਰ ਸ੍ਰੀ ਕ੍ਰਿਸ਼ਨ ਚੰਦ ਆਨੰਦ

ਕਭੀ ਸੋਲਹ ਹਜਾਰ ਇਕਸੋ ਆਠ ਰਾਣੀਓਂ
ਸਾਥ ਨਿਤ ਵਿਹਾਰ ਕਰੈਂ। ਕਭੀ ਰਾਣੀਆਂ
ਪ੍ਰੇਮ ਮੇ ਆਸਕਤ ਹੋ ਪ੍ਰਭੂ ਕਾ ਭੇਸ਼ ਬਨਾਯਾ
ਕਰੇਂ, ਕਭੀ ਹਰੀ ਆਸਕਤ ਹੋ ਰਾਣੀਯੋਂ ਕੇ
ਸ਼ਿੰਗਾਰੈਂ ਔਰ ਜੋ ਪਰਸਪਰ ਲੀਲਾ ਕ੍ਰੀੜਾ
ਕਰੇਂ, ਸੋ ਅਕਥ ਹੈ, ਮੁਖ ਸੇ ਕਹੀ ਨਹੀਂ
ਜਾਤੀ, ਵੋਹ ਦੇਖੇ ਹੀ ਬਨ ਆਵੈ........"

ਗੱਲ ਕੀ ਜੇ ਬਿੰਦ੍ਰਾਬਨ ਵਿੱਚ ਅਧੂਰਾ ਅਨੰਦ ਸੀ ਤਾਂ ਦ੍ਵਾਰਕਾ ਵਿੱਚ ਪੂਰਨ ਹੈ।

ਇਹ ਚਾਰ ਪੁਰੀਆਂ ਕੀ ਹਨ ? ਉੱਤਰ ਹੈ ਕਿ ਇਨ੍ਹਾਂ ਚੌਹਾਂ ਪੁਰੀਆਂ ਵਿੱਚ ਕ੍ਰਿਸ਼ਨ ਰੂਪੀ 'ਆਤਮਾ' ਦੀਆਂ ਤਮੋ, ਰਜੋ, ਸਤੋ, ਤੇ ਤੁਰੀਆ ਅਵਸਥਾਵਾਂ ਨਿਰੂਪਨ ਕੀਤੀਆਂ ਹੋਈਆਂ ਹਨ। 'ਦਵਾਰਕਾ-ਨਗਰੀ' ਉਸ ਅਵਸਥਾ ਦੀ ਵਾਚਕ ਹੈ ਜਦ 'ਆਤਮਾ' ਜੀ ਸਹਿਜ ਦੇ ਹਿੰਡੋਲੇ ਵਿੱਚ ਚੜ੍ਹ ਅਪਣੀਆਂ ਸਭ ਰਾਣੀਆਂ ਭਾਵ ਬ੍ਰਿਤੀਆਂ ਨਾਲ ਕੌਤਹੂਲ, ਅਨੰਦ, ਭੋਗ ਬਿਲਾਸ ਕਰਦੇ ਹਨ। ਇਸ ਅਵਸਥਾ ਵਿੱਚ 'ਜਮ' ਰੂਪੀ 'ਮੁਗਲ' ਅੰਦਰ ਨਹੀਂ ਜਾ ਸਕਦਾ। ਉਹ ਤਾਂ ਤਿੰਨ ਹੇਠਲੀਆਂ ਅਵਸਥਾਂ ਵਿੱਚ ਹੀ ਵੜ ਸਕਦਾ ਹੈ। ਯਥਾ ਸ੍ਰੀ ਗੁਰ ਵਾਕ:-

'ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ।'
'ਦ੍ਵਾਰਿਕਾ-ਨਗਰੀ ਕਾਹੇ ਕੇ ਮਗੋਲ।'

[ਤਿਲੰਗ ਨਾਮਦੇਵ ਜੀ]

ਭਾਵ ਇਸ ਅਵਸਥਾ ਵਿੱਚ ਜਮ ਭਾਵੇਂ ਕਿਤਨਾ ਬਣ ਠਣ ਕੇ ਆਵੇ ਅੰਦਰ ਨਹੀਂ ਜਾ ਸਕਦਾ। ਅਕਾਲ ਦੇ

ਸਾਹਮਣੇ ਕਾਲ ਕੀਰਤਣ ਆ ਸਕਦਾ ਹੈ । ਇਸ ਕਰਕੇ 'ਦਵਾ-ਰਕਾ-ਨਗਰੀ' ਚੌਥੇ-ਪਦ (ਤੁਰੀਆ ਅਵਸਥਾ) ਦੀ ਵਾਚਕ ਹੈ, ਜਿਸ ਦਾ ਵਰਣਨ ਗੁਰੂ ਮਹਾਰਾਜ ਅਪਣੀ ਪਵਿੱਤ੍ਰ ਬਾਣੀ ਵਿੱਚ ਇਉਂ ਕਰਦੇ ਹਨ:-

'ਸੁਖਮਹਲ' ਜਾਕੇ ਊਚ ਦੁਆਰੇ ।
ਤਾ ਮਹਿ ਵਾਸਹਿ ਭਗਤ ਪਿਆਰੇ ।
ਸਹਜ ਕਥਾ ਪ੍ਰਭ ਕੀ ਅਤਿ ਮੀਠੀ ।
ਵਿਰਲੈ ਕਾਹੂ ਨੇਤ੍ਰਹੁ ਡੀਠੀ ।੧। ਰਹਾਉ ।
ਤਹ ਗੀਤ ਨਾਦ ਅਖਾਰੇ ਸੰਗਾ ।
ਊਹਾ ਸੰਤ ਕਰਹਿ ਹਰਿ ਰੰਗਾ ।
ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ।
ਸਾਚ 'ਨਾਮ' ਕੀ ਅੰਮ੍ਰਿਤ ਵਰਖਾ ।
ਗੁਹਜ ਕਥਾ ਇਹ ਗੁਰ ਤੇ ਜਾਣੀ ।
ਨਾਨਕੁ ਬੋਲੈ ਹਰਿ ਹਰਿ ਬਾਣੀ ।'

[ਸੂਹੀ ਮਃ ੫]

ਭਾਵ 'ਦਵਾਰਕਾ ਨਗਰੀ' ਕੋਈ ਸ਼ਹਿਰ ਯਾ ਪੁਰੀ ਨਹੀਂ। ਨਹੀਂ ਨਹੀਂ, ਇਹ ਤਾਂ ਵਾਹਿਗੁਰੂ ਜੀ ਦੇ ਅਪਣੇ 'ਦਵਾਰੇ' ਵਿੱਚ 'ਸੁਖ-ਮਹਲ' ਵਿੱਚ ਵੱਸਣ ਦਾ ਨਾਉਂ ਹੈ। ਇੱਥੇ ਮਰਨ ਜੀਵਨ ਨਹੀਂ; ਇੱਥੇ ਨਾਮ-ਰੂਪੀ ਅੰਮ੍ਰਿਤ ਦੀ ਝੜੀ ਵਰ੍ਹਦੀ ਹੈ ਤੇ ਇਸ ਅਵਸਥਾ ਵਿੱਚ ਅੱਪੜਕੇ ਅਪਣੀਆਂ ਸਭ ਕਲਾਂ ਨਾਲ ਮਿਠੜੀ ਕਲੋਲ਼ਾ ਕਰਨਾ ਹੀ 'ਸਹਿਜੀ-ਪਦਵੀ ਅਖ-ਵਾਉਂਦਾ ਹੈ। ਪਰ ਇਹ 'ਗੋਹਜ-ਕਥਾ' ਹੈ, ਇਸ ਨੂੰ ਹਰ ਇੱਕ ਨਹੀਂ ਸਮਝ ਸਕਦਾ। ਨਾ ਇਸ ਦਾ ਭਲੀ ਭਾਂਤ ਵਰਣਨ ਹੋ

ਸਕਦਾ ਹੈ,ਕਿਉਂਕਿ ਇਹ ਅਕਥ-ਕਥਾ (Ineffable bliss) ਹੈ।

ਤੇ 'ਬਿੰਦ੍ਰਾਬਨ' ਕੀ ਹੈ ? ਇਸੇ ਦਵਾਰਕਾ ਨਗਰੀ ਭਾਵ ਸਚਖੰਡ ਅਵਸਥਾ ਦੀ ਮਾਇਆ ਵਿੱਚ ਲਿਸ਼ਕ, ਜੀਕਣ ਤੁਰੀਆ ਅਵਸਥਾ ਦਾ ਅਨੰਦ ਸਖੋਪਤ ਪਦਵੀ ਵਿੱਚ ਅਨੁਭਵ ਹੁੰਦਾ ਹੈ। ਪਰ ਅਜਾਂ ਸਖੋਪਤ ਵਿੱਚ ਅਗਿਆਨ ਦਾ ਅੰਧੇਰਾ ਹੈ, ਇਸੇ ਕਰਕੇ ਕਦੀ ਕਦੀ ਗੋਪੀਆਂ ਤੋਂ ਕ੍ਰਿਸ਼ਨ ਜੀ ਵਿੱਛੜ ਜਾਂਦੇ ਹਨ। ਫਿਰ ਗੋਪੀਆਂ ਇਉਂ ਬਿਲਲਾਂਦੀਆਂ ਹਨ ਜਿਉਂ ਪੱਕਾ ਰੋਗੀ ਵਿਲਕਦਾ ਹੈ। ਪਰ ਫਿਰ ਵੀ ਇੰਦ੍ਰਾਬਨ ਵਿੱਚ ਸੁਖ ਹੈ, ਕਿਉਂਕਿ ਇਥੇ ਸਖੋਪਤੀ ਯਾ ਸ਼ਾਂਤ ਅਵਸਥਾ ਦਾ ਅਨੰਦ ਹੈ:-

"ਆਸ ਪਾਸ ਘਨ ਤੁਰਸੀ ਕਾ ਬਿਰਵਾ,
ਮਾਝ 'ਬਨਾਰਸਿ' ਗਾਊ ਰੇ ।
ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ
ਮੋਕਉ ਛੋਡਿ ਨ ਆਉ ਨ ਜਾਹੂ ਰੇ।
... ... ... ... ... ... ...
'ਬਿੰਦ੍ਰਾ-ਬਨ' ਮਨਹਰਨ ਮਨੋਹਰ
ਕ੍ਰਿਸਨ ਚਰਾਵਤ ਗਾਊ ਰੇ ।" (ਸ਼ਬਦ ਭਗਤ ਕਬੀਰ ਜੀ)

ਭਾਵ ਬਿੰਦ੍ਰਾਬਨ ਸਖੋਪਤੀ ਅਵਸਥਾ ਵਿੱਚ ਇਰਦ ਗਿਰਦ ਤਾਂ ਘਣਾ ਮਿੱਠੜਾ (ਤੁਲਸੀ ਦਾ) ਜੰਗਲ ਹੈ, ਇਸ ਵਿੱਚ ਮੁਕਤੀ ਦੇਣ ਵਾਲਾ ਹਰਿਮੰਦਰ ਰੂਪੀ ਬਨਾਰਸ (ਕਾਂਸੀ) ਸ਼ਹਿਰ ਹੈ। ਕੇੜ੍ਹਾ ? ਆਤਮਾ ਦੇ ਵੱਸਣ ਦੀ ਨਗਰੀ। ਪਰ ਇਥੇ ਓਹੋ ਪੁੱਜਦਾ ਹੈ ਜੋ ਜੰਗਲ ਦੇ ਕੰਡੇ ਤੇ ਜਾਲੇ ਨੂੰ ਦੂਰ ਕਰ ਲਵੇ। ਇਸੇ ਜੰਗਲ ਵਿੱਚ ਭਾਵ ਬਿੰਦ੍ਰਾਬਨ ਵਿੱਚ ਕ੍ਰਿਸ਼ਨ

ਰੂਪੀ ਆਤਮਾ ਬ੍ਰਿਤੀਆਂ ਰੂਪੀ ਗਊਆਂ ਚਰਾ ਰਹੇ ਹਨ। ਉਨ੍ਹਾਂ ਦੀ ਮਧੁਰ ਧੁਨੀ ਦੀ ਕਨਸੋ ਕਦੀ ਕਦੀ ਆ ਪੈਂਦੀ ਹੈ ਤੇ ਮਨ ਨੂੰ ਮੋਹ ਲੈਂਦੀ ਹੈ। ਪਰ ਇਸ ਅਵਸਥਾ ਵਿੱਚ ਕ੍ਰਿਸ਼ਨ ਰੂਪੀ 'ਆਤਮਾ' ਜੀ ਗੋਪੀਆਂ ਨਾਲ ਲੁਕਣ ਮੀਟੀ ਖੇਡਦੇ ਹਨ, ਕਦੀ ਆਉਂਦੇ ਹਨ ਤੇ ਕ੍ਰੀੜਾ ਕਰਦੇ ਹਨ, ਤੇ ਫਿਰ ਭੱਜ ਜਾਂਦੇ ਹਨ, ਤੇ ਗੋਪੀਆਂ ਹੱਥ ਜੋੜਦੀਆਂ ਰਹਿ ਜਾਂਦੀਆਂ ਹਨ ਜੁ ਸਾਨੂੰ 'ਛੱਡ ਕੇ ਨਾ ਜਾਣਾ' (ਮੋਕਉ ਛੋਡਿ ਨ ਆਉ ਨ ਜਾਹੁ ਰੇ)। ਪਰ 'ਬਿੰਦ੍ਰਾਦਨ' ਵਿੱਚ ਅਜੇ ਬਿਰਹੋਂ ਰੂਪੀ ਵਿਛੋੜਾ ਜ਼ਰੂਰ ਹੈ; ਪੂਰਨ ਅਨੰਦ ਤਾਂ 'ਦ੍ਵਾਰਕਾ-ਨਗਰੀ' ਵਿੱਚ ਹੈ, ਭਾਵ ਚੌਥੇ-ਪਦ ਵਿੱਚ,ਜਦ ਭਗਤ ਵਾਹਿਗੁਰੂ ਜੀ ਦੇ 'ਦ੍ਵਾਰੇ' ਉਪਰ ਜਾ ਪੁੱਜਦਾ ਹੈ।

ਪਰ ਤੁਸੀਂ ਪੁੱਛੋਗੇ ਜੋ ਇਹ ਦੋ ਅਵਸਥਾਂ ਆਤਮਕ ਹਨ ਤਾਂ ਗੋਕਲ ਮਥਰਾ ਕੀ ਹਨ ? ਉੱਤਰ ਹੈ ਜੁ ਇਹ ਆਤਮਾ ਦੇ ਹੀ ਚਾਰ ਘਰ ਹਨ:-

"ਜਾਗ੍ਰਤ ਸੁਪਨ ਸਖੋਪਤ ਤੁਰੀਆ।
ਆਤਮ-ਭੂਪਤ ਕੀ ਯਿਹ ਪੁਰੀਆ।"

ਇਹ ਆਤਮਾ-ਰੂਪੀ ਕ੍ਰਿਸ਼ਨ ਚੰਦ ਜੀ ਦੇ ਚਾਰ ਭਿੰਨ ਭਿੰਨ ਖੰਡ ਹਨ। ਮਥਰਾ ਵਿੱਚ ਕੀ ਹੈ? ਇਥੇ 'ਰਜੋ' ਰੂਪੀ ਗੁਣ ਪ੍ਰਧਾਨ ਹੈ ਤੇ ਕੰਸ ਰੂਪੀ ਹੰਕਾਰ ਨੂੰ ਕੇਸਾਂ ਤੋਂ ਫੜ ਕੇ ਨਾਸ ਕਰੀਦਾ ਹੈ। ਉਸ ਨੂੰ 'ਗਰਬ' ਸੀ ਅਗਿਆਨ ਦਾ, ਇਸ ਕਰਕੇ 'ਕੰਸ' ਨੂੰ ਮਾਰ ਕੇ ਨਿਰਮਲ ਅੰਸ ਵਿੱਚ ਬਦਲਦੇ ਹਨ:-

'ਕੰਸੁ' ਕੇਸੁ ਚਾਂਡੂਰੁ ਨ ਕੋਈ।
ਰਾਮੁ ਨ ਚੀਨਿਆ ਅਪਨੀ ਪਤਿ ਖੋਈ।

ਬਿਨ ਗੁਰ ਗਰਬੁ ਨ ਮੇਟਿਆ ਜਾਇ।
ਗੁਰਮਤਿ ਧਰਮੁ ਧੀਰਜੁ ਹਰਿ ਨਾਇ॥"

(ਗਉੜੀ ਮ: ੧)

ਚੌਥੀ ਅਵਸਥਾ 'ਗੋਕਲ' ਦੀ ਹੈ ਜਦ ਕ੍ਰਿਸ਼ਨ ਮਹਾਰਾਜ ਨੂੰ 'ਤਮੋ' ਰੂਪੀ ਹਨੇਰਾ ਈਕਣ ਆ ਢਕਦਾ ਹੈ ਜੀਕਣ ਸੂਰਜ ਨੂੰ ਰਾਹੂ। ਇਸੇ ਅਵਸਥਾ ਨੂੰ 'ਪੂਤਨਾ' ਭੇਣ ਰਾਹੀਂ ਦੱਸਣ ਦੀ ਕੋਸ਼ਸ਼ ਕੀਤੀ ਗਈ ਹੈ, ਜਿਹਾ ਕਿ ਭਾਈ ਗੁਰਦਾਸ ਜੀ ਨੇ ਖੋਲ੍ਹਕੇ ਦੱਸਿਆ ਹੈ:-

'ਆਈ ਪਾਪਣਿ ਪੂਤਨਾ
ਦੁਹੀ ਥਣੀ ਵਿਹੁ ਲਾਇ ਵਹੇਲੀ।
ਆਇ ਬੈਠੀ ਪਰਵਾਰ ਵਿਚ
ਨੇਹ ਲਾਇ ਨਵਹਾਣਿ ਨਵੇਲੀ।
ਕੁਛੜ ਲਏ ਗੋਵਿੰਦ ਰਾਇ
ਕਰ ਚੇਟਕ ਚਤੁਰੰਗ ਮਹੇਲੀ।
ਮੋਹਣ ਮੰਮੇ ਪਾਇਓਨ
ਬਾਹਰਿ ਆਈ ਗਰਬ ਗਹੇਲੀ।
ਦੇਹ ਵਧਾਇ ਉਠਾਇਓਨੁ
ਤਿਹ ਚਰਿਆਰ ਨਾਰ ਅਠਖੇਲੀ।
ਤ੍ਰਿਹ ਲੋਆਂ ਦਾ ਭਾਰ ਦੇ
ਚੰਮੜਿਆ ਗਲ ਹੋਇ ਦੁਹੇਲੀ।
ਖਾਇ ਪਛਾੜ ਪਹਾੜ ਵਾਂਗ
ਜਾਇ ਪਈ ਉਜਾੜ ਧਕੇਲੀ।
ਕੀਤੀ ਮਾਊ ਤੁਲ ਸਹੇਲੀ।'

ਭਾਵ ਪੂਤਨਾ ਪਹਿਲੋਂ ਤਾਂ ਮਿੱਠੀ ਅੰਮਾ ਬਣਕੇ ਆਈ, ਪਰ ਮੰਮੇ ਨੂੰ ਜ਼ਹਿਰ ਲਾਕੇ ਅਪਣਾ ਸਰੀਰ ਵਧਾਂਦੀ ਵਧਾਂਦੀ ਪਹਾੜ ਜਿੱਡਾ ਵੱਡਾ ਕਰ ਬੈਠੀ, ਤਾਂ ਜੁ ਕ੍ਰਿਸ਼ਨ ਮਹਾਰਾਜ ਦਾ ਮੂੰਹ ਫਟ ਜਾਵੇ। ਇਸ ਗਾਥਾ ਦਾ ਕੀ ਰਹੱਸ ਯਾ ਗੋਹਜਤਾਈ ਹੈ ? ਉੱਤਰ ਹੈ ਜੁ 'ਪੂਤਨਾ' ਵੇਖੋ ਕੌਣ ਹੈ। 'ਪੂਤਨਾ' ਅੱਖਰ 'ਪੁੱਤ੍ਰ' ਤੋਂ ਨਿਕਲਿਆ ਹੈ ਜਿਸ ਦਾ ਭਾਵ ਹੈ 'ਘੋਰ-ਨਰਕ'। ਇਸੇ ਤੋਂ ਅੱਖਰ 'ਪੁੱਤ੍ਰ' ਬਣਿਆ ਹੈ। ਭਾਵ 'ਪੁੱਤ੍ਰ' ਜਿਸ ਦਾ ਹੋਵੇ ਉਸੇ ਦਾ ਇਸ ਨਰਕ ਤੋਂ ਬਚਾਓ ਸਕਦਾ ਹੈ। ਸੋ 'ਪੂਤਨਾ' 'ਤਮੋ' ਰੂਪੀ ਨਰਕ ਯਾ ਹਨੇਰੇ ਦੀ ਵਾਚਕ ਹੈ, ਤੇ 'ਕ੍ਰਸ਼ਨ' ਜੀ 'ਆਤਮਾ' ਰੂਪੀ ਚਾਨਣੇ ਦੇ ਵਾਚਕ ਹਨ। ਇਕ ਰੱਤੀ ਜਿੰਨੇ ਚਾਨਣੇ ਨਾਲ ਸਾਰਾ ਅੰਧੇਰਾ ਕਮਰਾ ਚਾਨਣ ਹੋ ਜਾਂਦਾ ਹੈ। ਇਸੇ ਤਰਾਂ 'ਆਤਮਾ' ਦੀ ਰੋਸ਼ਨੀ ਨਾਲ 'ਪੂਤਨਾ' ਰੂਪੀ ਨਰਕ ਦੀਆਂ ਤੇਣਾ ਆਪੇ ਬੜ ਜਾਂਦੀਆਂ ਹਨ। ਇਹੋ ਤਾਂ ਭਾਵ ਹੈ "ਤਿਹ ਲੋਆਂ ਦਾ ਭਾਰ ਦੋ ਚੰਮੜਿਆਂ ਗਲ ਹੋਇ ਦੁਹੇਲੀ"। ਭਾਵ ਕ੍ਰਿਸ਼ਨ ਮਹਾਰਾਜ ਜੀ ਨੇ ਅਪਣਾ ਰੂਪ ਤ੍ਰਿੰਨਾ ਲੋਕਾਂ, ਤ੍ਰਿਭਵਨ ਜਿੱਡਾ ਕਰ ਲਿਆ। ਜੇ ਇਹ ਆਤਮਕ ਗਾਥਾ ਨਾ ਹੁੰਦੀ ਤਾਂ ਕੋਈ ਮੁੰਡਾ ਅਪਣਾ ਸਰੀਰ ਤਿੰਨਾ ਲੋਕਾਂ ਜਿੱਡਾ ਕੀਕਣ ਕਰ ਸਕਦਾ ਹੈ ? ਯਾ 'ਪੂਤਨਾ' ਕੀਕਣ ਪਹਾੜ ਜਿੱਡਾ ਅਪਣਾ ਵਿਸਥਾਰ ਕਰ ਸਕਦੀ ਸੀ ? ਨਹੀਂ, ਨਹੀਂ, ਇਥੇ ਤਾਂ 'ਆਤਮਾਂ' ਦੀ ਖੇਡ ਤਮੋ ਗੁਣ ਰੂਪੀ ਪੂਤਨਾ (ਅੰਧੇਰੇ) ਨਾਲ ਹੈ। 'ਨਾਮ' ਦੇ ਪ੍ਰਗਾਸ ਹੋਇਆਂ ਅਪਣੇ ਆਪ ਭਾਸਦਾ ਹੈ ਜੁ 'ਦ੍ਵਾਰਕਾ ਨਗਰੀ' ਚੌਥੇ ਪਦ ਲਈ ਵਰਤੀ ਗਈ ਹੈ, ਤੇ ਬਿੰਦ੍ਰਾਬਨ ਮਥਰਾ ਤੇ ਗੋਕਲ ਸਤੋ, ਰਜੋ ਤੇ ਤਮੋ

ਨੂੰ ਵਿਸਥਾਰ ਨਾਲ ਨਿਰੂਪਣ ਕਰਦੇ ਹਨ। ਇਹੋ ਤਾਂ ਇਨ੍ਹਾਂ ਗਾਥਾਵਾਂ ਵਿਚ ਗੌਹਜ ਰਹੱਸ ਹੈ। ਇਸੇ 'ਨਾਮ' ਦੇ ਜਪਣੇ ਤੇ 'ਉਗ੍ਰਸੈਨ' ਭਾਵ ਜੀਵ ਨੇ ਜੋ ਪਹਿਲੋਂ ਅਗਿਆਨ ਰੂਪੀ 'ਕੰਸ' ਦੇ ਵਸ ਸੀ ਮੁਕਤੀ ਪਾਈ। ਯਥਾ ਸ੍ਰੀ ਗੁਰ ਵਾਕ:–

'ਜੋ ਜੋ ਨਾਮ ਜਪੈ ਅਪਰਾਧੀ,
ਸਭਿ ਤਿਨ ਕੇ ਦੋਖ ਪਰਹਰੇ ।
... ... ... ... ... ...
ਨਾਮ ਜਪਤ ਉਗ੍ਰਸੈਣਿ ਗਤਿ ਪਾਈ,
ਤੋੜਿ ਬੰਧਨ ਮੁਕਤਿ ਕਰੇ ॥'

(ਆਸਾ ਮ: ੪)



# ੧੪

# ਸ਼ੇਸ਼-ਨਾਗ ਕੌਣ ਹੈ ?

'ਸਹਸ ਫਨੀ ਜਪਿਓ ਸੇਖ ਨਾਗੈ
ਹਰਿ ਜਪਤਿਆ ਅੰਤੁ ਨ ਪਾਵੈਗੋ ।'

[ਕਾਨੜਾ ਮਃ ੪]

ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੀ ਵਚਿੱਤ੍ਰ ਲੀਲਾ ਵਿੱਚ ਦੋ ਤਿੰਨ ਅਜਿਹੇ ਮਿੱਠੜੇ ਸੀਨ ਆਉਂਦੇ ਹਨ ਜਿਨ੍ਹਾਂ ਵਿੱਚ ਉਨ੍ਹਾਂ ਨੂੰ ਸ਼ੇਸ਼ਨਾਗ ਯਾ ਕਾਲੀਨਾਗ ਨਾਲ ਵਾਹ ਪੈਂਦਾ ਹੈ। ਇਹ ਸ਼ੇਸ਼ਨਾਗ ਕੌਣ ਹੈ ? ਇਹ ਵੀ ਇੱਕ ਡਾਢਾ ਗੁੱਝਾ ਭੇਦ ਹੈ। ਪਰ ਆਓ ਪਹਿਲੋਂ ਨਾਗਲੀਲਾ ਵਿਸਥਾਰ ਨਾਲ ਵਰਣਨ ਕਰੀਏ। ਸ੍ਰੀ ਭਾਗਵਤ ਵਿੱਚ ਲਿਖਿਆ ਹੈ ਜੁ ਇੱਕ ਵਾਰੀ ਸ੍ਰੀ ਕ੍ਰਿਸ਼ਨ ਜੀ ਗੁਆਲ-ਬਾਲਾਂ ਨਾਲ ਗੇਂਦ ਬੱਲਾ ਖੇਡ ਰਹੇ ਸਨ ਜੁ ਉਨ੍ਹਾਂ ਦੀ ਗੇਂਦ ਟੱਪਾ ਖਾਕੇ ਜਮਨਾ ਜੀ ਵਿੱਚ ਜਾ ਗਿਰੀ। ਇਸ ਜਮਨਾ ਦੇ ਇੱਕ ਡੂੰਘੇ ਘੁੰਮਰ ਘੇਰ ਵਿੱਚ, ਲਿਖਿਆ ਹੈ, ਇੱਕ ਕਾਲੀਨਾਗ ਰਹਿੰਦਾ ਸੀ ਜਿਸ ਦੀ ਜ਼ਹਿਰ ਨਾਲ ਚਾਰ ਕੋਹ ਤੋੜੀ ਪਾਣੀ ਖੌਲਦਾ ਸੀ, ਇੱਥੇ ਜੇ ਕੋਈ ਭੁੱਲਕੇ ਗਿਰ ਪਵੇ ਤਾਂ ਸੜ ਬਲ ਜਾਂਦਾ ਸੀ ਤੇ ਕੋਈ ਬੂਟਾ ਵੀ ਉਸ ਦੇ ਕੋਲ ਕੋੜ ਨਹੀਂ ਉਗ ਸਕਦਾ ਸੀ। ਜਦ ਕ੍ਰਿਸ਼ਨ ਮਹਾਰਾਜ ਗੇਂਦ ਨੂੰ ਲੈਣ ਲਈ ਪਾਣੀ ਵਿੱਚ ਕੁੱਦੇ ਤਾਂ ਪਾਣੀ ਦੀ ਅਵਾਜ਼ ਸੁਣ ਕਾਲੀਨਾਗ ਉਨ੍ਹਾਂ ਵੱਲ ਝਪਟਿਆ। ਇਹ ਵੇਖਕੇ ਬਾਹਰ ਗੁਆਲ ਬਾਲ ਰੋਂਦੇ ਸਨ। ਜਦ ਬਿੰਦ੍ਰਾਬਨ ਵਿੱਚ

ਖਬਰ ਹੋਈ ਤਾਂ ਨੰਦ ਯਸੋਧਾਂ ਆਦਿ ਵੀ ਆਏ ਤੇ ਕ੍ਰਿਸ਼ਨ ਜੀ ਨੂੰ ਨਾ ਵੇਖਕੇ ਵਿਆਕੁਲ ਹੋਏ। ਪਰ ਬਲਦੇਵ ਜੀ ਨੂੰ ਕ੍ਰਿਸ਼ਨ ਮਹਾਰਾਜ ਉਪਰ ਵਿਸ਼ਵਾਸ ਸੀ। ਸੋ ਉਹ ਸਭ ਨੂੰ ਢਾਰਸ ਬੰਨ੍ਹਾਉਂਦੇ ਸਨ ਜੁ ਉਹ ਆ ਜਾਣਗੇ, ਤੁਸੀਂ ਘਾਬਰੋ ਨਹੀਂ:—

"ਆਵਤ ਕ੍ਰਿਸ਼ਨ ਅਭੀ ਅਵਨਾਸੀ।
ਤੁਮ ਕਾਹੇ ਕੇ ਹੋਤ ਉਦਾਸੀ।"

ਕ੍ਰਿਸ਼ਨ ਮਹਾਰਾਜ ਜੀ ਦੇ ਸਰੀਰ ਦੇ ਇਰਦ ਗਿਰਦ ਸੱਪ ਨੇ ਵਲਿਸ ਪਾ ਲਈ। ਪਰ ਕ੍ਰਿਸ਼ਨ ਮਹਾਰਾਜ ਜੀ ਨੇ ਸਰੀਰ ਵਧਾ ਲਿਆ, ਤੇ ਸੱਪਾਂ ਦੇ ਵੇਖਦੇ ਵੇਖਦੇ ਸੱਪ ਦੀ ਫਣ ਉਪਰ ਜਾ ਚੜ੍ਹੇ। ਸੱਪ ਪਰ ਉਂਞ ਤਾਂ ਭਾਵੇਂ ਮੁੰਡੇ ਜਿਤਨਾ ਬੋਝ ਹੋਣਾ ਸੀ ਪਰ ਇਸ ਵੇਲੇ ਕ੍ਰਿਸ਼ਨ ਮਹਾਰਾਜ ਜੀ ਦਾ ਬੋਝ ਤ੍ਰਿਭਵਣ ਜਿੱਡਾ ਭਾਰਾ ਸੀ:—

ਤੀਨ ਲੋਕ ਕੋ ਬੋਝ ਲੇ,
ਭਾਰੀ ਭਯੋ ਮੁਰਾਰਿ।
ਫਨ ਫਨ ਪਰ ਨਾਚਤ ਫਿਰੈਂ,
ਬਾਜੇ ਪਗ ਪਗ ਤਾਲਿ।

ਜਦ ਇਤਨਾ ਬੋਝ ਕਾਲੀਨਾਗ ਉਪਰ ਪਿਆ ਤਾਂ ਕਾਲੀਨਾਗ ਦੀਆਂ ਇਸਤ੍ਰੀਆਂ ਹੱਥ ਜੋੜ ਕੇ ਆਖਣ ਲੱਗੀਆਂ ਜੁ ਮਹਾਰਾਜ ਖਿਮਾਂ ਕਰੋ। ਕ੍ਰਿਸ਼ਨ ਮਹਾਰਾਜ ਜੀ ਨੇ ਉਸ ਨੂੰ ਮੁਆਫ ਤਾਂ ਕਰ ਦਿੱਤਾ ਪਰ ਹੁਕਮ ਕੀਤਾ ਜੁ 'ਜਮਨਾ' ਛੱਡਕੇ ਚਲੇ ਜਾਓ। ਤਾਂ ਕਾਲੀਨਾਗ ਨੇ ਪੁੱਛਿਆ ਜੁ ਮੈਂ ਕਿੱਥੇ ਜਾਵਾਂ। ਤਾਂ ਕ੍ਰਿਸ਼ਨ ਮਹਾਰਾਜ ਜੀ ਨੇ ਹੁਕਮ ਕੀਤਾ—'ਤੁਸੀਂ

ਕੁਟੰਬ ਸਮੇਤ ਰਮਣੀਕ ਬਣ ਵਿੱਚ ਜਾਓ:—

'ਉਸ ਕਹਿ ਕਾਲੀ ਜੋਰੇ ਹਾਥਾ।
ਰਮਣਿਕ ਗਯੋ ਕੁਟੰਬ ਕੇ ਸਾਥਾ।'

ਰਮਣੀਕ-ਬਣ ਵਿੱਚ ਹਰਿ ਜੀ ਦਾ ਵਾਹਨ 'ਗਰੜ' ਰਹਿੰਦਾ ਹੈ, ਉਥੇ ਸੱਪ ਨੂੰ ਉਹ ਖੁੱਲ੍ਹ ਨਹੀਂ ਜੋ ਜਮਨਾ ਵਿੱਚ ਸੀ। ਲਿਖਿਆ ਹੈ ਜੁ ਕਾਲੀ ਨਾਗ ਇੱਕ ਸੱਪ ਰੋਜ਼ 'ਗਰੜ' ਨੂੰ ਚੜ੍ਹਾਉਂਦਾ ਹੈ, ਨਹੀਂ ਤਾਂ 'ਗਰੜ' ਸਭ ਸੱਪਾਂ ਨੂੰ ਖਾ ਜਾਵੇ।

ਗੱਲ ਕੀ, ਇਸ ਅਣੋਖੀ ਲੀਲਾ ਨਾਲ 'ਕਾਲੀਨਾਗ' ਜੋ ਜਮਨਾ-ਨਿਵਾਸੀਆਂ ਲਈ ਹਊਆ ਸੀ, ਨੱਥਿਆ ਗਿਆ। ਹੁਣ ਕਾਲੀਨਾਗ ਗਰੜ-ਵੱਸ ਹੈ ਤੇ ਜਦ ਤੋੜੀ ਅਪਣੀ ਭੇਟ ਚੜ੍ਹਾਉਂਦਾ ਹੈ ਤਦ ਤੋੜੀ ਹੀ ਰਮਣੀਕ-ਬਣ ਵਿੱਚ ਆਜ਼ਾਦ ਹੈ। ਉਸਦੇ ਫਣ ਉੱਪਰ 'ਪਦਮ' ਦੀ ਨਿਸ਼ਾਨੀ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੇ ਕਵਲ-ਪਦਮ ਦੀ ਨਿਸ਼ਾਨੀ ਹੈ।

ਪਿਆਰੇ ਪਾਠਕੋ ! ਤੁਸੀਂ ਹੁਣ ਪੁੱਛੋਗੇ ਜੁ ਇਸ ਲੀਲਾ ਦਾ ਕੀ ਭਾਵ ਹੈ ? ਉੱਤਰ ਹੈ ਜੁ ਇਸ ਲੀਲਾ ਦੀ ਗੂੜ੍ਹਤਾ ਦਾ ਪਤਾ ਤਾਂ ਲੱਗੇਗਾ ਜੇ ਇਸ 'ਜਮਨਾ' ਜੀ ਦੀ ਗੂੜ੍ਹਤਾ ਜਾਣੀਏ। ਪੁਰਾਣਾਂ ਵਿੱਚ ਜਮਨਾ ਨੂੰ 'ਜਮ' ਦੀ ਧੀ ਕਰਕੇ ਦੱਸਿਆ ਗਿਆ ਹੈ, ਭਾਵ ਕਾਲ-ਦੀ-ਧੀ (ਕਾਲਿੰਦਰੀ)। ਹੁਣ ਭਾਵੇਂ ਗੰਗਾ ਤੇ ਜਮਨਾ ਭੈਣਾਂ ਹਨ ਪਰ 'ਗੰਗਾ' ਤਾਂ ਅਕਾਲ ਦੀ ਧੀ ਗਿਣੀ ਗਈ ਹੈ ਤੇ 'ਜਮਨਾ' ਕਾਲ ਰੂਪੀ 'ਜਮ' ਦੀ। ਇਸੇ ਕਰਕੇ ਉਸ ਦਾ ਨਾਮ 'ਜਮ-ਨਾ' ਹੈ, ਭਾਵ 'ਜਮ-ਦੀ-ਧੀ'। ਇਸ ਵਿੱਚ ਕਾਲੀਨਾਗ ਵਸਦਾ ਹੈ। ਕਾਲੀ-ਨਾਗ ਕੌਣ ਹੈ ? 'ਕਾਲ' ਰੂਪੀ ਸੱਪ, ਭਾਵ ਮਾਰਨ ਵਾਲਾ

'ਜਮ'। ਹੁਣ ਇੱਕ ਪਾਸੇ ਕ੍ਰਿਸ਼ਨ 'ਆਤਮਾ' ਤੇ ਦੂਜੇ ਪਾਸੇ 'ਕਾਲ' ਰੂਪੀ ਸੱਪ ਹੈ; ਲੜਾਈ ਇਸ ਅਕਾਲ ਤੇ ਕਾਲ ਦੀ ਹੈ, ਤੇ ਅੰਤ ਨੂੰ 'ਆਤਮਾ' ਦੀ ਜਿੱਤ ਹੈ । ਜੋ ਪ੍ਰਾਣੀ ਇਹ ਸਮਝਦੇ ਹਨ ਜੁ ਜਮਨਾ ਦਰਿਆ ਵਿੱਚ ਇਹ ਲੜਾਈ ਹੋਈ ਉਹ ਭੁੱਲਦੇ ਹਨ। ਭਲਾ ਸੋਚੋ, ਇਸ ਵਿੱਚ ਕਿਹੜਾ ਇਤਨਾ ਵੱਡਾ ਸੱਪ ਰਹਿੰਦਾ ਹੈ ਜੋ ਪਾਣੀ ਨੂੰ ਉਬਾਲ ਸਕੇ। ਫਿਰ ਇਹ ਸੱਪ ਪਾਤਾਲ ਦਾ ਰਾਜਾ ਕੀਕਣ ਬਣ ਸਕਦਾ ਹੈ ਕਿਉਂਕਿ ਪਾਤਾਲ ਜਮਨਾ ਦਰਿਆ ਕੋਲ ਥੋੜਾ ਹੈ ? ਉਹ ਤਾਂ ਧੁਰ ਹੇਠਾਂ ਕਿਧਰੇ ਹੋ ਸਕਦਾ ਹੈ। ਫਿਰ ਸੋਚੋ ਕ੍ਰਿਸ਼ਨ ਜੀ ਨੂੰ ਜੇ ਬਾਲਕ ਹੀ ਜਾਣੀਏ ਤਾਂ ਉਨ੍ਹਾਂ ਦਾ ਬੋਝ ਤ੍ਰਿਭਵਣ ਜਿੱਡਾ ਕੀਕਣ ਹੋ ਸਕਦਾ ਹੈ ? ਨਹੀਂ ਨਹੀਂ, ਇਸ ਗਾਥਾ ਦਾ ਬੜਾ ਡੂੰਘਾ ਭਾਵ ਹੈ। ਜਮਨਾ ਕੀ ਹੈ ? ਮਿਰਤਕ-ਕੁੰਡ, ਭਾਵ ਮੌਤ ਦੀ ਮੰਨੀ ਹੋਈ ਧੀ। ਇਸ ਵਿਚ ਕਾਲੀ-ਨਾਗ ਰੂਪੀ ਕਾਲ ਸਭ ਨੂੰ ਅਪਣੀ ਅੱਗ ਨਾਲ ਭਸਮ ਕਰਦਾ ਹੈ । ਫਿਰ ਇਥੋਂ ਨਿਕਲ ਕੇ 'ਰਮਣੀਕ-ਬਣ' ਵਿਚ ਜਾਣ ਦਾ ਭਾਵ ਕੀ ਹੈ ? ਉੱਤਰ ਹੈ ਜੁ ਇਹ 'ਸੰਸਾਰ' ਹੀ ਰਮਣੀਕ ਯਾ ਸੁੰਦਰ ਬਣ ਹੈ। ਗਰੁੜ ਕੌਣ ਹੈ ? ਇਹ 'ਨਾਮ' ਰੂਪੀ ਅਕਾਲ ਸੱਤਾ ਹੈ ਜੋ ਕਾਲ ਨੂੰ ਵਸ ਕਰਦੀ ਹੈ। ਇਸ ਤਰ੍ਹਾਂ ਇਸ ਸੰਸਾਰ ਵਿਚ ਦੋਵੇਂ ਸ਼ਕਤੀਆਂ ਕੰਮ ਕਰ ਰਹੀਆਂ ਹਨ—ਇਕ ਪਾਸੇ ਤਾਂ 'ਗਰੁੜ' ਰੂਪੀ 'ਨਾਮ' ਹੈ ਤੇ ਦੂਜੇ ਪਾਸੇ ਕਾਲ ਰੂਪੀ ਕਾਲੀ-ਨਾਗ ਹੈ; ਇਕ ਪਾਸੇ ਸੁਖ ਦੂਜੇ ਪਾਸੇ ਦੁਖ; ਇਕ ਪਾਸੇ ਮੁਕਤੀ ਦੂਜੇ ਪਾਸੇ ਕਾਲ ਦੀ ਫਾਸੀ ਹੈ । ਬੱਸ ਇਨ੍ਹਾਂ ਦੋਹਾਂ ਪਹੀਆਂ ਉੱਪਰ ਸੰਸਾਰ ਦਾ ਰਥ ਟੁਰ ਰਿਹਾ ਹੈ। ਯਥਾ ਸ੍ਰੀ ਗੁਰੂ ਵਾਕ:-

ਜਬ ਜਮੁ ਆਇ ਕੇਸ ਤੇ ਪਕਰੈ,
ਤਹ ਹਰਿ ਕੋ ਨਾਮੁ ਛਡਾਵਨੁ।
ਕਾਲੁ ਅਕਾਲੁ ਖਸਮ ਕਾ ਕੀਨ੍ਾ,
ਇਹੁ ਪਰਪੰਚੁ ਬਧਾਵਨੁ।
(ਮਾਰੂ ਕਬੀਰ ਜੀ)

ਤਾਂ ਪਤਾ ਲੱਗਾ ਜੁ ਓਹ 'ਸੱਪ'.ਜੋ ਕ੍ਰਿਸ਼ਨ ਰੂਪੀ ਆਤਮਾ ਜੀ ਨੱਥਦੇ ਹਨ, ਬਾਹਰਲਾ ਵਿੱਤ ਭਾਰ ਚੱਲਣ ਵਾਲਾ 'ਸੱਪ' ਨਹੀਂ, ਓਹ ਤਾਂ 'ਕਾਲ' ਰੂਪੀ ਸੱਪ ਹੈ ਜੋ ਸਾਰੀ ਸ੍ਰਿਸ਼ਟੀ ਨੂੰ ਖਾ ਰਿਹਾ ਹੈ ਤੇ ਇਸ ਸੰਸਾਰ ਰੂਪੀ 'ਰਮਣੀਕ-ਬਣ' ਵਿਚ ਰਹਿੰਦਾ ਹੈ। ਇਸ 'ਸੱਪ' ਨੂੰ ਡਰਾਉਣ ਵਾਲਾ 'ਨਾਮ' 'ਸਬਦ' (Logos) ਰੂਪੀ 'ਗਰੁੜ' ਹੈ:—

(੧) ਹਉਮੈ ਬਿਖੁ ਮਨੁ ਮੋਹਿਆ
ਲਦਿਆ *'ਅਜਗਰ' ਭਾਰੀ।
'ਗਰੁੜੁ' 'ਸਬਦੁ'† ਮੁਖਿ ਪਾਇਆ
ਹਉਮੈ ਬਿਖੁ ਹਰਿ ਮਾਰੀ।
(ਮਲਾਰ ਮ: ੩)

(੨) 'ਗਰੁੜ' ਮੁਖਿ ਨਹੀ ਸਰਪ ਤ੍ਰਾਸ।
ਸੂਆ ਪਿੰਜਰਿ ਨਹੀ ਖਾਇ ਬਿਲਾਸ।
(ਮਾਲੀ ਗਉੜੀ ਮ: ੫)

ਜੇ ਇਸ ਡੂੰਘਾਈ ਨੂੰ ਅਸੀਂ ਨਾ ਅਪੜੀਏ ਤੇ ਕ੍ਰਿਸ਼ਨ ਮਹਾਰਾਜ ਜੀ ਦੀ ਲੀਲਾ ਬਾਬਤ ਉਨ੍ਹਾਂ ਦੀ ਲੜਾਈ ਇਕ

---

*ਸੱਪ=ਕਾਲ। †ਨਾਮ=(Logos)।

'ਸੱਪ' ਨਾਲ ਹੀ ਸਮਝੀਏ ਤਾਂ ਅਸੀਂ ਉਹੋ ਭੁੱਲ ਕਰਦੇ ਹਾਂ ਜੋ ਇੱਕ ਮਾਈ ਅਪਣੇ ਵਜ਼ੀਰ ਪੁੱਤ ਨੂੰ ਆਖਦੀ ਸੀ, ਪੁੱਤ ਤੂੰ ਥਾਨੇਦਾਰ ਬਣ ਜਾ ! ਭਾਵ ਤਦ ਅਸੀਂ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੂੰ ਉਚੇ ਤੇ ਸੁੱਚੇ ਦਰਜੇ ਤੋਂ ਉਤਾਰ ਇੱਕ ਸੰਸਾਰੀ ਜੀਵ ਬਣਾਉਂਦੇ ਹਾਂ । ਇਸੇ ਕਰਕੇ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ:-

(੧) ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ।
(ਮਃ ੧)

(੨) ਕੇਵਲ ਕਾਲ ਈ ਕਰਤਾਰ ।
ਆਦ ਅੰਤ ਅਨੰਤ ਮੂਰਤਿ ਗੜ੍ਹਨ ਭੰਜਨਹਾਰ ।
ਨਿੰਦ ਉਸਤਤਿ ਜੌਨ ਕੇ ਸਮ, ਸਤ੍ਰ ਮਿਤ੍ਰ ਨ ਕੋਇ ।
ਕੌਨ ਬਾਟ ਪਰੀ ਤਿਸੈ, ਪਥ ਸਾਰਥੀ ਰਥ ਹੋਇ ?
ਤਾਤ ਮਾਤ ਨ ਜਾਤਿ ਜਾਕਰ, ਪੁਤ੍ਰ ਪੌਤ੍ਰ ਮੁਕੰਦ ।
ਕੌਨ ਕਾਜ ਕਹਾਹਿਗੇ ਤੇ, ਆਨ ਦੇਵਕਿਨੰਦ ?
ਦੇਵ ਦੈਂਤ ਦਿਸਾ ਵਿਸਾ ਜਿਹ ਕੀਨ ਸਰਬ ਪਸਾਰ ।
ਕੌਨ ਉਪਮਾ ਤੌਨ ਕੋ ਮੁਖ ਲੇਤ ਨ ਨਾਮ ਮੁਰਾਰ ? । ੩ ।
[ਸ਼ਬਦ ਹਜ਼ਾਰੇ ਪਾਃ ੧੦]

ਭਾਵ ਜਦ ਉਸ ਵਾਹਿਗੁਰੂ ਜੀ ਨੇ ਅਪਣੇ ਤ੍ਰਾਣ ਨਾਲ ਕ੍ਰੋੜਾਂ ਖੰਡ ਬ੍ਰਹਿਮੰਡ ਨੱਥੇ ਹੋਏ ਹਨ ਤਾਂ ਉਸ ਨਿਰੰਕਾਰ ਨੂੰ ਆਖਣਾ ਜੁ ਇਨ੍ਹਾਂ ਨੇ ਇੱਕ ਕਾਲੀਨਾਗ ਨੱਥ ਲਿਆ ਹੈ ਕੀ ਵਡਾਈ ਹੈ ? ਨਹੀਂ ਨਹੀਂ, 'ਕਾਲੀ ਨਾਗ' ਇਥੇ ਕਾਲ ਦਾ ਵਾਚਕ ਹੈ ਤੇ ਨੱਥਣ ਵਾਲੀ ਸੱਤਾ 'ਨਾਮ' ਰੂਪੀ ਅਟੁੱਟ ਤ੍ਰਾਣ ਹੈ ।

(੨) ਅੰਤ ਨੂੰ ਫਿਰ ਇਸੇ 'ਕਾਲੀ ਨਾਗ' ਦੇ ਦਰਸ਼ਨ 'ਮੋਹਨੀ ਰੂਪ' ਵਿੱਚ ਦਰਸਾਏ ਹਨ। 'ਪ੍ਰੇਮ ਸਾਗਰ' ਵਿੱਚ ਦੱਸਿਆ ਹੈ ਕਿ ਜਦ ਕ੍ਰਿਸ਼ਨ ਮਹਾਰਾਜ ਦਵਾਰਕਾ ਵਿੱਚ ਵੱਸਦੇ ਸਨ ਤੇ ਉਗ੍ਰਸੈਨ ਮਥਰਾ ਵਿੱਚ ਰਾਜ ਕਰਦਾ ਸੀ ਤਾਂ ਇੱਕ ਬ੍ਰਾਹਮਣ ਆਇਆ ਤੇ ਆਖਣ ਲੱਗਾ, 'ਮੇਰੇ ਪੁੱਤ੍ਰ ਮਰ ਜਾਂਦੇ ਹਨ, ਉਨ੍ਹਾਂ ਨੂੰ ਕੋਈ ਕਾਲ ਦੇ ਹੱਥਾਂ ਤੋਂ ਬਚਾਵੇ।' ਰਾਜਾ ਬੜਾ ਪ੍ਰਤਾਪੀ ਸੀ ਪਰ ਕੁਝ ਨਾ ਕਰ ਸਕਿਆ। ਫਿਰ 'ਅਰਜਨ' ਜੀ ਨੇ ਆਖਿਆ, ਅਸੀਂ ਮੋਏ ਹੋਏ ਲੜਕੇ ਲੈ ਆਵਾਂਗੇ। ਅਰਜਨ ਜੀ 'ਜਮਪੁਰੀ' ਵਿੱਚ ਧਰਮਰਾਜ ਜੀ ਕੋਲ ਗਏ ਪਰ ਉਨ੍ਹਾਂ ਨੇ ਵੀ ਆਖਿਆ ਜੁ ਓਹ ਮੁੰਡੇ ਸਾਡੇ ਕੋਲ ਨਹੀਂ। ਜਦ ਉਹ ਕੋਸ਼ਸ਼ ਕਰਕੇ ਹਾਰ ਗਏ ਤਾਂ ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ, ਅਸੀਂ ਮੁੰਡੇ ਮੋੜਕੇ ਲਿਆਵਾਂਗੇ। ਤਾਂ ਓਹ ਦੋਵੇਂ ਪੂਰਬ ਦਿਸ਼ਾ ਨੂੰ ਟੁਰੇ ਤੇ ਸੱਤ ਸਮੁੰਦਰ ਟੱਪਕੇ 'ਲੋਕ-ਅਲੋਕ' ਪਰਬਤ ਦੇ ਨਿਕਟ ਜਾ ਪਹੁੰਚੇ ਤੇ ਉਸਦੀ ਅਤਿ ਹਨੇਰੀ ਕੰਦ੍ਰਾ ਅੰਦਰ ਚਲੇ ਗਏ। ਜਦ ਓਹ ਸੁਦਰਸ਼ਨ ਚੱਕਰ ਦੀ ਸੱਤਾ ਨਾਲ ਅੰਦਰ ਗੁਫਾ ਅੰਦਰ ਗਏ ਤਾਂ ਉਨ੍ਹਾਂ ਨੇ ਬੜਾ ਲੰਬਾ ਚੋੜਾ ਉਚਾ ਕੰਚਨ ਦਾ ਅਤਿ ਸੁੰਦਰ ਮਣਿਮਈ ਮੰਦਰ ਵੇਖਿਆ। ਉਥੇ 'ਸ਼ੇਸ਼ਨਾਗ' ਜੀ ਦੇ ਸ਼ਰੀਰ ਉਪਰ ਰਤਨ ਜੜਿਤ ਸਿੰਘਾਸਣ ਉਪਰ ਸੁੰਦਰ-ਸਰੂਪ, ਚੰਦ੍ਰ ਬਦਨ, ਕਮਲ ਨੈਨ, ਮੋਹਨੀ ਮੂਰਤ ਪ੍ਰਭੂ ਜੀ ਬੈਠੇ ਹੋਏ ਸਨ। ਇਹ ਰੂਪ ਵੇਖਕੇ ਸਭ ਮੋਹਤ ਹੋ ਗਏ। ਤਾਂ ਪ੍ਰਭੂ ਜੀ ਦੇ ਹੁਕਮ ਨਾਲ ਉਸ ਬ੍ਰਾਹਮਣ ਦੇ ਅੱਠੇ ਮੋਏ ਹੋਏ ਮੁੰਡੇ ਕ੍ਰਿਸ਼ਨ ਜੀ ਮੋੜ ਲਿਆਏ। ਇਸ ਸ਼ੇਸ਼ਨਾਗ

ਸਿੰਘਾਸਣ ਉਪਰ ਪ੍ਰਭੂ ਜੀ ਦਾ ਮੋਹਣੀ-ਰੂਪ ਹੋਕੇ ਬੈਠਣ ਦਾ ਕੀ ਭਾਵ ਹੈ ?

ਉੱਤਰ ਹੈ ਜੁ ਇਹ 'ਸੱਪ' ਉਹੋ ਹੈ ਜਿਸ ਨੂੰ ਅਸੀਂ ਕਾਲੀਨਾਗ' ਕਰਕੇ ਵੇਖ ਆਏ ਹਾਂ, ਭਾਵ ਕਾਲ ( Time ) । ਇਸਦੇ 'ਸਹਸਰ-ਮੂੰਹ' ਕੀ ਹਨ ? ਹਜ਼ਾਰਾਂ ਮੂੰਹ ਓਹ ਬੀਮਾਰੀਆਂ, ਰੋਗ, ਤੇ ਪੀੜਾਂ ਹਨ ਜਿਨ੍ਹਾਂ ਨਾਲ ਇਹ ਕਾਲ ਸਭ ਪ੍ਰਾਣੀਆਂ ਨੂੰ ਗ੍ਰਸਦਾ ਹੈ ਤੇ ਅਪਣੇ ਪੂਰੇ ਸਮੇਂ ਉਪਰ ਉਨ੍ਹਾਂ ਨੂੰ ਇਸ ਸੰਸਾਰ ਤੋਂ ਲੈ ਜਾਂਦਾ ਹੈ। ਇਸ ਕਰਕੇ 'ਸਹੰਸਰ' ਦਾ ਭਾਵ ਹਜ਼ਾਰ ਨਹੀਂ, ਕਈ ਹਜ਼ਾਰ, ਕ੍ਰੋੜਾਂ ਹੀ ਓਹ ਮੂੰਹ ਹਨ, ਜਿਨ੍ਹਾਂ ਨਾਲ ਕਾਲ ਯਾ ਸਮਾਂ ਸਾਡੇ ਸੰਸਾਰੀ ਜੀਵਾਂ ਨੂੰ ਵਸ ਕਰਦਾ ਹੈ। ਸਰਪ ਨੂੰ ਕਾਲ ਨਾਲ ਇਸ ਵਾਸਤੇ ਮਿਲਾਇਆ ਹੈ ਕਿਉਂਕਿ ਸਰਪ ਸਚ-ਮੁਚ ਕਾਲ ਦਾ ਕੁੰਡਲਿਆ ਹੋਇਆ ਰੂਪ ਹੈ। ਇਹ ਅਪਣੀ ਜ਼ਹਿਰ ਨਾਲ ਪ੍ਰਾਣੀਆਂ ਨੂੰ ਇਕ ਮਿੰਟ ਵਿਚ ਮਾਰ ਛੱਡਦਾ ਹੈ, ਹੋਰ ਸ਼ੇਰ ਬਘਿਆੜ ਇਤਨੇ ਡਾਢੇ ਨਹੀਂ ਜਿਤਨਾ ਕਿ 'ਸੱਪ' ਹੈ। ਦੂਜੀ ਗੱਲ ਇਹ ਹੈ ਜੁ ਸੱਪ ਦਾ ਡੰਗ ਗੁੱਝਾ ਵੱਜਦਾ ਹੈ; ਪਹਿਲਾਂ ਤਾਂ ਪ੍ਰਾਣੀ ਓਹੋ ਜਿਹਾ ਦਿਸਦਾ ਹੈ ਪਰ ਵਿੱਚੋ ਵਿੱਚ ਸੜ ਜਾਂਦਾ ਹੈ। ਇਸੇ ਤਰਾਂ 'ਕਾਲ' ਦਾ ਡੰਗ ਵੀ ਗੁੱਝਾ ਹੈ, ਇਹ ਅੰਦਰੋ ਅੰਦਰ ਘੁਣ ਵਾਂਙ ਖਾ ਛੱਡਦਾ ਹੈ।

ਇਹ ਤਾਂ ਹੋਇਆ ਕਾਲ ਦਾ ਭਿਆਨਕ ਰੂਪ, ਜਦ ਓਹ ਡੰਗ ਮਾਰ ਕੇ ਸਾਨੂੰ ਮਾਰਦਾ ਹੈ। ਪਰ ਕੀ ਕਾਲ ਭੈੜਾ ਹੀ ਹੈ ? ਇਸਦੇ ਵਿਚ ਕੋਈ ਖੂਬੀ ਨਹੀਂ ? ਨਹੀਂ ਨਹੀਂ! ਕਾਲ ਸੋਹਣਾ ਹੈ। ਵੇਖੋ ਬਸੰਤ ਕਹੀ ਸੋਹਣੀ ਰੁੱਤ ਹੈ; ਇਹ ਵੀ ਕਾਲ ਵਿੱਚ ਹੈ। ਵੇਖੋ ਜਵਾਨੀ ਕਿਹੀ ਸੋਹਣੀ ਹੈ, ਇਹ ਵੀ ਕਾਲ ਵਿੱਚ ਹੈ।

ਵੇਖੋ ਸਾਰੀ ਸੰਸਾਰ-ਕਲ ਕਿਹੀ ਰਮਣੀਕ ਹੈ ? ਇਸ ਵਿੱਚ ਚੰਨ, ਸੂਰਜ ਤੇ ਤਾਰੇ ਲਿਸ਼ਕਦੇ ਹਨ ਤੇ ਦਰਿਆ ਠਾਠਾਂ ਮਾਰਦੇ ਹਨ; ਇਹ ਵੀ ਕਾਲ ਵਿੱਚ ਖੇਡਦੇ ਹਨ। ਬੁੱਢੇ ਪੁਰਸ਼ ਵੀ ਵੇਖੋ ਅਪਣੀ ਆਯੂ ਨਾਲ ਕੀਕਣ ਪਿਆਰ ਕਰਦੇ ਹਨ ? ਉਨ੍ਹਾਂ ਨੂੰ ਅਪਣਾ ਜੀਵਣ ਸਮਾਂ ਜੋ ਕਾਲ ਵਿਚ ਹੈ ਪਿਆਰਾ ਹੈ। ਗੱਲ ਕੀ 'ਕਾਲ' ( Time ) ਚੰਗਾ ਹੈ ਤੇ ਇਸ ਨੇ ਸੰਸਾਰ ਨੂੰ ਮੋਹਿਆ ਹੈ। ਵਾਹਿਗੁਰੂ ਜੀ ਦੀ ਮੋਹਣੀ ਮੂਰਤ ਤਾਂ ਉਨ੍ਹਾਂ ਦੀ ਅਕਾਲ ਸੱਤਾ ਹੈ ਪਰ ਜਿਸ ਤਖਤ ਯਾ ਸੰਘਾਸਣ ਉਪਰ ਓਹ ਬੈਠਦੇ ਹਨ, ਓਹ ਤਾਂ 'ਕਾਲ' ਹੈ ਜਿਸਦੇ ਹਜ਼ਾਰਾਂ ਸੁੰਦਰ ਮੂੰਹ ਹਨ। ਇਸ ਮੋਹਣੀ ਰੂਪ ਵਿਚ 'ਕਾਲ' ਨੂੰ ਅਸੀਂ ਡਰਾਉਣੀ ਸ਼ਕਲ ਵਿੱਚ ਨਹੀਂ ਤਕਦੇ, ਇਹ ਵੀ ਵਾਹਿਗੁਰੂ ਜੀ ਦਾ ਇਕ ਜੋੜੇ-ਬਰਦਾਰ ਬਣ ਜਾਂਦਾ ਹੈ, ਜੀਕਣ ਮੀਂਹ ਵਸਾਣ ਵਾਲਾ ਇੰਦ੍ਰ ਹੈ ਤੇ ਸੀਤਲਤਾ ਵਰਤਾਣ ਵਾਲਾ ਚੰਦ੍ਰਮਾਂ । ਇਸੇ ਤਰ੍ਹਾਂ 'ਕਾਲ' ਅਪਣੇ ਮੋਹਣੀ ਰੂਪ ਵਿੱਚ ਵਿਸ ਨਹੀਂ ਖਿਲਾਰਦਾ, ਓਹ ਮਾਨੋ ਅਪਣੇ ਹਰ ਇਕ ਮੂੰਹ ਨਾਲ ਵਾਹਿਗੁਰੂ ਜੀ ਦਾ ਨਾਮ ਸਿਮਰਦਾ ਹੈ। ਫਿਰ ਹਰ ਰੋਜ਼ ਓਹ ਨਿੱਤ ਨਵਾਂ ਨਾਮ ਸਿਮਰਦਾ ਹੈ। ਕਿਉਂ ? ਇਸ ਕਰਕੇ ਕਿ ਜੋ ਕੁਝ ਕੱਲ ਸੀ ਓਹ ਅੱਜ ਨਹੀਂ, ਜੋ ਸ੍ਰਿਸ਼ਟੀ ਕੱਲ ਸੀ ਓਹ ਅੱਜ ਨਹੀਂ; ਜੇ ਕੱਲ ਪੱਤਝੜ ਸੀ ਤਾਂ ਅੱਜ ਬਸੰਤ ਹੈ, ਪਰਸੋਂ ਗਰਮੀ ਤੇ ਚੌਥ ਪਾਲਾ ਹੈ; ਫਿਰ ਇਕ ਸਾਲ ਦੇ ਮੌਸਮ ਦੂਜੇ ਨਾਲ ਨਹੀਂ ਮਿਲਦੇ ਜੀਕਣ ਇਕ ਮਾਂ ਦੇ ਪੁੱਤਰ ਆਪਸ ਵਿਚ ਨਹੀਂ ਮਿਲਦੇ। ਇਸ ਕਰਕੇ ਹਰ ਰੋਜ਼ ਦੁਨੀਆਂ ਨਿੱਤ-ਨਵੀਂ ਹੈ; ਇਹ ਹੀ ਤਾਂ ਗੁੱਝਾ ਭਾਵ ਹੈ ਇਸ ਗੱਲ ਦਾ ਜੁ ਵਾਹਿਗੁਰੂ ਜੀ ਨੂੰ 'ਕਾਲ' ਨਿੱਤ-ਨਵੇਂ ਨਾਵਾਂ ਨਾਲ

ਵਿਚਾਰਦਾ ਹੈ । ਜੋ ਸੰਸਾਰ ਦਾ ਨਵਾਂ ਰੂਪ ਹਰ ਰੋਜ਼ ਹੈ ਓਹ ਮਾਨੋ 'ਕਾਲ' ਦਾ ਸਿਮਰਿਆ ਹੋਇਆ ਹੀ ਭਾਵ ਹੈ ।

ਪਰ ਕੀ ਇੰਝ ਨਿਤ-ਨਵੇਂ ਰੂਪ ਖਤਮ ਹੋ ਜਾਂਦੇ ਹਨ ? ਨਹੀਂ, ਸ੍ਰਿਸ਼ਟੀ ਸਦੀਵ-ਕਾਲ ਚਲਣ ਵਾਲੀ ਹੈ । ਇਸੇ ਕਰਕੇ ਪਵਿੱਤ੍ਰ ਗੁਰਵਾਕ ਹੈ ਜੁ ਸਹਸ-ਫਨੀ ਸ਼ੇਸ਼ਨਾਗ (Many-mouthed Time) ਵਾਹਿਗੁਰੂ ਜੀ ਦਾ ਅੰਤ ਨਹੀਂ ਪਾ ਸਕਦਾ । ਕਾਲ ਕੀਕੂੰ ਅਕਾਲ ਦਾ ਅੰਤ ਪਾ ਸਕਦਾ ਹੈ:—

(੧) ਜਿਹਵਾ ਇਕ ਹੋਇ ਲਖ ਕੋਟੀ
ਲਖ ਕੋਟੀ ਕੋਟਿ ਧਿਆਵੈਗੋ ।
ਸਹਸ ਫਨੀ ਜਪਿਓ ਸੇਖ ਨਾਗੈ
ਹਰਿ ਜਪਤਿਆ ਅੰਤੁ ਨ ਪਾਵੈਗੋ ।
(ਕਾਨੜਾ ਮ: ੪)

(੨) ਏਕ ਜੀਹ ਗੁਣ ਕਵਨ ਬਖਾਨੈ ।
ਸਹਸ ਫਨੀ ਸੇਖ ਅੰਤੁ ਨ ਜਾਨੈ ।
ਨਵਤਨ-ਨਾਮ ਜਪੈ ਦਿਨੁ ਰਾਤੀ
ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ।
[ਮਾਰੂ ਮ: ੫]

ਗੱਲ ਕੀ, ਅਪਣੇ ਮੋਹਣੀ ਰੂਪ ਵਿੱਚ ਓਹ 'ਕਾਲੀ-ਨਾਗ' ਨਹੀਂ, ਕਿਉਂਕਿ ਕਾਲੀਨਾਗ ਤਾਂ ਕਾਲਾ ਯਾ ਭਿਆਨਕ ਹੈ । ਹਾਂ ਜੀ ਤਦ ਓਹ ਸਹੰਸਰ ਮੂੰਹ ਵਾਲਾ 'ਸ਼ੇਸ਼-ਨਾਗ' ਹੈ । ਪਰ ਦੋਹਾਂ ਹਾਲਤਾਂ ਵਿੱਚ ਓਹ ਕਾਲ ਹੈ । ਕੀ ? ਕੋਈ ਭਿਆਨਕ ਆਦਮੀ ਯਾ ਦੂਤ ਨਹੀਂ, ਸਗੋਂ ਓਹ ਸਮਾ

(Time), ਵਕਤ ਯਾ ਆਯੂ ਜਿਸ ਵਿੱਚ ਸੰਸਾਰ ਅਤੇ ਸੰਸਾਰੀ ਜੀਵ ਅਪਣੀ ਉਮਰ ਗੁਜਰਾਣ ਕਰਦੇ ਹਨ। ਤੇ ਵਾਹਿਗੁਰੂ ਜੀ ਦਾ ਮੋਹਣੀ ਰੂਪ ਹੈ ਓਹ ਸੁੰਦਰ, ਮਨ-ਮੋਹਣ, ਜਗ-ਮੋਹਣ ਰੂਪ ਜਿਸ ਕਰਕੇ ਅਕਾਲ-ਅਵਸਥਾ ਵਿੱਚ ਸਦਾ ਹੀ ਬਸੰਤ ਹੈ। ਸ੍ਰੀ ਗੁਰੂ ਗ੍ਰੰਥ ਜੀਉ ਵਿੱਚ ਇਹ ਰੂਪ ਇਉਂ ਦਰਸਾਇਆ ਹੈ:-

ਮੋਹਨ! ਤੇਰੇ ਊਚੇ ਮੰਦਰ ਮਹਲ ਅਪਾਰਾ।
ਮੋਹਨ! ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ।......
ਮੋਹਨ! ਤੇਰੇ ਬਚਨ ਅਨੂਪ ਚਾਲ ਨਿਰਾਲੀ।
ਮੋਹਨ! ਤੂ ਮਾਨਹਿ ਏਕੁ ਜੀ ਅਵਰ ਸਭ ਰਾਲੀ।......
ਮੋਹਨ! ਤੁਧੁ ਸਤ ਸੰਗਤਿ ਧਿਆਵੈ ਦਰਸ ਧਿਆਨਾ।
ਮੋਹਨ! ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ।
[ਗਉੜੀ ਮ: ੫]

ਹਾਂ ਜੀ, ਇਸ ਮਨਮੋਹਨ ਦੇ ਮੰਦਰ ਊਚੇ ਹਨ, ਕਿਉਂਕਿ ਸਪਤ ਆਕਾਸ਼, ਬੇ ਓੜਕ ਆਕਾਸ਼ ਉਸ ਮੰਦਰ ਅੰਦਰ ਹਨ। ਉਸਦੀ ਧਰਮਸਾਲ ਕੀ ਹੈ? ਇਹ ਸੰਸਾਰ ਜਿਸ ਵਿੱਚ ਧਰਮ ਰੂਪੀ ਕਾਨੂੰਨ ਕੰਮ ਕਰਦੇ ਹਨ; ਇਹ ਸਭ ਵਿਸ਼ਵ ਜਗਤ ਉਸਦੀ ਧਰਮਸਾਲ ਹੈ। ਉਸ ਵਾਹਿਗੁਰੂ ਜੀ ਦੇ ਅਨੂਪ ਬਚਨ ਕੀ ਹਨ? ਇਹ ਸਾਰੀ ਇਤਿਹਾਸਕ ਕਾਰਵਾਈ ਜਿਸ ਨਾਲ ਵਾਹਿਗੁਰੂ ਜੀ ਦੇ ਮਨੋ-ਕਲਪਤ ਤਰੰਗ ਬਚਨ ਰੂਪੀ ਕਾਰਵਾਈ ਵਿੱਚ ਬਦਲਦੇ ਹਨ। ਇਸ 'ਮੋਹਣੀ-ਰੂਪ' ਦਾ ਹੀ ਨਾਮ 'ਵਾਹਿਗੁਰੂ' ਹੈ ਕਿਉਂਕਿ 'ਵਾਹ' 'ਵਾਹ' ਮਨ ਤੋਂ ਤਦ ਉਠਦੀ ਹੈ ਜਦੋਂ ਮੋਹਣ ਰੂਪ ਨਿਜ ਨੈਣਾ ਨਾਲ ਭਾਸਦਾ

ਹੈ, ਜਦ ਬਿਰਹੋਂ ਦੀ ਅੱਗ ਬੁਝ ਜਾਂਦੀ ਹੈ, ਜਦ ਮਨ ਦੀ ਉਡੀਨੀ ਅਵਸਥਾ ਇਉਂ ਘੁੰਮਦੀ ਹੈ:-

ਉਡੀਨੀ ਉਡੀਨੀ ਉਡੀਨੀ। ਕਬ ਘਰਿ ਆਵੈ ਰੀ।......
ਆਨਦ ਰੂਪ ਧਿਆਵਹੁ, ਨਾਨਕੁ ਦੁਆਰੈ ਆਇਓ।......
ਮੋਹਨ ਰੂਪੁ ਦਿਖਾਵੈ। ਅਬ ਮੋਹਿ ਨੀਦ ਸੁਹਾਵੈ।
ਸਭ ਮੇਰੀ ਤਿਖਾ ਬੁਝਾਨੀ। ਅਬ ਮੈ ਸਹਜਿ ਸਮਾਨੀ।
ਮੀਠੀ ਪਿਰਹਿ ਕਹਾਨੀ। ਮੋਹਨੁ ਲਾਲਨੁ ਪਾਇਓ ਰੀ।'

(ਬਿਲਾਵਲ ਮ: ੫)

ਇਸ ਰੂਪ ਦਿਆਂ ਡਿੱਠਿਆਂ ਫਿਰ ਜਮ ਨੇੜੇ ਨਹੀਂ ਆਉਂਦਾ। ਹਾਂ ਜੀ, ਉਹੋ ਜਮ ਫਿਰ 'ਅੱਠ-ਪੁੱਤ੍ਰ' ਭਾਵ 'ਅੱਠ-ਪਹਿਰ' ਜੋ ਹਰ ਗਏ ਸਨ ਫਿਰ ਮੋੜ ਦੇਂਦਾ ਹੈ।

ਗੱਲ ਕੀ, ਇੱਥੇ 'ਅਕਾਲ' ਦੀ 'ਕਾਲ' ਉਪਰ ਜਿੱਤ ਦੱਸੀ ਹੋਈ ਹੈ, ਨਾ ਕਿ ਇਹ ਜੁ ਕ੍ਰਿਸ਼ਨ ਮਹਾਰਾਜ ਜੀ ਨੇ ਕਿਸੇ ਦੇ ਅੱਠ ਮੁੰਡੇ ਜਮ ਪੁਰ ਤੋਂ ਜਾਕੇ ਲਿਆਂਦੇ। ਜਮ ਪੁਰ ਕੋਈ ਖਾਸ ਨਗਰ ਨਹੀਂ ਜਿੱਥੇ ਮਰਕੇ ਮੁੰਡੇ ਚਲੇ ਜਾਣ। ਮਰਨ ਵੇਲੇ ਤਾਂ ਪੰਜ ਤੱਤ ਤੱਤਾਂ ਨਾਲ ਮਿਲ ਜਾਂਦੇ ਹਨ। ਨਹੀਂ ਨਹੀਂ, ਇਥੇ ਕਾਲ ਤੇ ਅਕਾਲ ਦੀ ਲੜਾਈ ਨਿਰੂਪਣ ਕੀਤੀ ਹੈ ਤੇ ਦੱਸਿਆ ਹੈ ਕਿ ਜਿੱਥੇ ਜੀਵ (ਅਰਜਨ) ਹਾਰ ਜਾਂਦਾ ਹੈ ਉਥੇ 'ਆਤਮਾ' ਰੂਪੀ ਕ੍ਰਿਸ਼ਨ ਵਾਹਿਗੁਰੂ ਜੀ ਦੇ ਦਰ ਤੇ ਜਾਕੇ ਮੋਹਨੀ ਰੂਪ ਦੇ ਦਰਸ਼ਨ ਕਰਦਾ ਹੈ ਤੇ ਮੌਤ ਉਪਰ ਜਿੱਤ ਪਾਉਂਦਾ ਹੈ:-

"ਮੋਹਨ ! ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ"

—o—

# ੧੫

# ਬਲਿਰਾਮ ਕੌਣ ਹੈ ?

# ਉਸ ਦਾ ਕ੍ਰਿਸ਼ਨ ਨਾਲ ਸੰਬੰਧ।

"ਖੰਡਾ ਪ੍ਰਿਥਮੇ ਸਾਜ ਕੈ ਜਿਨ ਸਭ ਸੈਸਾਰ ਉਪਾਇਆ।"

[ਪਾ: ੧੦]

ਪਿਛਲੇ ਲੇਖ ਵਿਚ ਅਸਾਂ ਕਾਲ ਨੂੰ ਭਿਆਨਕ ਰੂਪ ਵਿਚ ਨਹੀਂ, ਸੁਹਾਉਣੇ ਰੂਪ ਵਿਚ ਵੇਖਿਆ ਸੀ ਜੋ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੂੰ ਅੰਤ ਸਮੇਂ ਆ ਮਿਲਦਾ ਹੈ, ਜੋ ਸਰਗੁਣ ਨੂੰ ਨਿਰਗੁਣ-ਆਤਮਾ ਵਿਚ ਬਦਲਦਾ ਹੈ। ਇਸ ਕਾਲ ਦੇ ਸੁਹਾਉਣੇ ਰੂਪ ਨੂੰ 'ਜਰਾ-ਸ' ਆਖਿਆ ਗਿਆ ਹੈ।'ਜਰਾ'ਦਾ ਭਾਵ ਹੈ ਬੁੜ੍ਹਾਪਾ ਤੇ 'ਸੁ' ਕਾਲ ਨੂੰ ਸੋਹਣਾ ਕਰਨ ਵਾਲਾ। ਇਸੇ ਤਰਾਂ ਅਸਾਂ ਕਾਲ ਦਾ ਇਕ ਹੋਰ ਰੂਪ ਵੇਖਣਾ ਹੈ ਜਿਸ ਨੂੰ 'ਬਲਰਾਮ' ਕਰਕੇ ਦੱਸਿਆ ਹੈ, ਤੇ ਜੋ ਕ੍ਰਿਸ਼ਨ ਮਹਾਰਾਜ ਜੀ ਦੇ ਅੰਗ ਸੰਗ ਰਹਿੰਦਾ ਹੈ। 'ਬਲਰਾਮ' ਜੀ ਕੌਣ ਹਨ ਤੇ ਉਨ੍ਹਾਂ ਨੇ ਕੀ ਕੀ ਖਾਸ ਕੰਮ ਕੀਤੇ ? ਉੱਤਰ ਹੈ ਜੁ ਇਹ ਕ੍ਰਿਸ਼ਨ ਮਹਾਰਾਜ ਜੀ ਦੇ ਆੜੀ ਸਨ। ਜੇ ਕ੍ਰਿਸ਼ਨ ਮਹਾਰਾਜ ਵਿਚ 'ਆਤਮਾ' ਸੋਲਾਂ ਕਲਾਂ ਸੰਪੂਰਨ ਸਨ ਤਾਂ ਇਨ੍ਹਾਂ ਵਿਚ ਘੱਟ ਤੋਂ ਘੱਟ ਚਾਰ ਕਲਾਂ ਭਾਵ ਰੁਪੈ ਵਿੱਚੋਂ ਚੁਆਨੀ ਜ਼ਰੂਰ ਸੀ। ਜੀਕਣ ਕ੍ਰਿਸ਼ਨ ਮਹਾਰਾਜ 'ਦੇਵਕੀ' ਦੇ ਗਰਭ ਤੋਂ ਹੋਏ, ਤੀਕਣ ਇਹ ਵੀ ਦੇਵਕੀ ਦੇ ਹੀ ਗਰਭ ਤੋਂ ਹੋਏ, ਤੇ ਇਨ੍ਹਾਂ ਦਾ ਪਿਤਾ ਵੀ ਵਾਸਦੇਵ ਸੀ।

ਕੰਸ ਤੋਂ ਡਰਦੇ ਹੋਏ ਦੇਵਤਿਆਂ ਨੇ ਦੇਵਕੀ ਦੇ ਗਰਭ ਤੋਂ ਕੱਢ ਇਸ ਨੂੰ 'ਰੋਹਨੀ' ਦੇ ਗਰਭ ਵਿੱਚ ਪਾ ਦਿੱਤਾ ਸੀ। ਪੁਰਾਣਾਂ ਵਿਚ ਲਿਖਿਆ ਹੈ ਜੁ ਵਿਸ਼ਨੂ ਮਹਾਰਾਜ ਜੀ ਦੇ ਚਿੱਟੇ ਵਾਲ ਤੋਂ ਤਾਂ ਬਲਰਾਮ ਜੀ ਹੋਏ ਤੇ ਕਾਲੇ ਤੋਂ ਕ੍ਰਿਸ਼ਨ ਜੀ! ਇਸੇ ਕਰਕੇ ਕ੍ਰਿਸ਼ਨ ਜੀ ਨੂੰ ਸਿਆਮ-ਵਰਨ (ਕਾਲਾ) ਵੀ ਕਦੀ ਕਦੀ ਆਖਦੇ ਹਨ। ਬਲਰਾਮ ਜੀ ਨੂੰ ਵੀ ਨੰਦ ਨੇ ਹੀ ਪਾਲਿਆ ਪਰ ਜੰਮਣ ਵਾਲੀ ਰੋਹਨੀ ਸੀ। ਜਦ ਕ੍ਰਿਸ਼ਨ ਮਹਾਰਾਜ ਗੁਆਲ ਬਾਲਾਂ ਨਾਲ ਖੇਡਦੇ ਸਨ ਤੇ ਅਨੇਕ ਲੀਲਾਂ ਕਰਦੇ ਸਨ ਤਾਂ ਇਹ ਹਰ ਇੱਕ ਵਿੱਚ ਹਿੱਸਾ ਲੈਂਦੇ ਸਨ। ਪਾਠਕਾਂ ਨੂੰ ਯਾਦ ਹੀ ਹੋਣਾ ਹੈ ਜੁ ਕੀਕਣ ਇਨ੍ਹਾਂ ਨੇ ਧੇਨਕ-ਅਸੁਰ, ਜੋ ਖੋਤੇ ਦਾ ਰੂਪ ਧਾਰਕੇ ਆਇਆ ਸੀ, ਨੂੰ ਕੋਰੜੇ ਵਾਂਗ ਭੁਆਕੇ ਸੁੱਟਿਆ ਕਿ ਉਸ ਦੀ ਜਾਨ ਨਿਕਲ ਗਈ। ਇੱਕ ਤ੍ਰਿਣ-ਅਸੁਰ ਨੇ ਬਲਰਾਮ ਨੂੰ ਇੰਵ ਚੁੱਕਿਆ ਜੀਕਣ ਹਨੇਰੀ ਇੱਕ ਤੀਲੇ (ਤ੍ਰਿਣ) ਨੂੰ ਚੁੱਕਦੀ ਹੈ। ਪਰ ਬਲਰਾਮ ਨੇ ਮਾਰ ਮਾਰ ਕੇ ਉਸਦੀ ਮਿੱਝ ਕੱਢ ਦਿੱਤੀ। ਜਦ ਕ੍ਰਿਸ਼ਨ ਮਹਾਰਾਜ ਮਥਰਾ ਵਿੱਚ ਕੰਸ ਨਾਲ ਲੜਨ ਲਈ ਗਏ ਤਾਂ ਬਲਰਾਮ ਉਨ੍ਹਾਂ ਦਾ ਸੱਜਾ ਹੱਥ ਸੀ। ਬਲਰਾਮ ਬਾਬਤ ਇਹ ਪ੍ਰਸਿੱਧ ਹੈ ਜੁ ਉਹ 'ਮਧੂ-ਪ੍ਰਿਯਾ' ਸਨ ਤੇ ਇਸ ਮਧ ਵਿੱਚ ਮੱਤੇ ਹੋਏ ਉਨ੍ਹਾਂ ਨੇ ਜਮਨਾ (ਨਦੀ) ਨੂੰ ਅਪਣੇ ਕੋਲ ਸੱਦਿਆ ਤਾਂ ਜੁ ਘਰ ਬੈਠੇ ਹੀ ਨਹਾਉਣ। ਪਰ ਨਦੀ ਉਨ੍ਹਾਂ ਦੇ ਕੋਲ ਨਾ ਆਈ। ਤਦ ਬਲਿਰਾਮ ਜੀ ਨੂੰ ਗੁੱਸਾ ਚੜ੍ਹ ਗਿਆ ਤੇ ਉਨ੍ਹਾਂ ਨੇ ਅਪਣੇ 'ਹਲ' ਨਾਲ, ਜੋ ਉਨ੍ਹਾਂ ਕੋਲ ਸਦਾ ਹੀ ਰਹਿੰਦਾ ਸੀ, ਜਮਨਾ ਦਾ ਰਾਹ ਬਦਲਣ

ਲਈ ਵੰਗਾਰਿਆ, ਤੇ 'ਹਲ' ਨਾਲ ਜਮਨਾ ਨੂੰ ਅਪਣੇ ਪਿੱਛੇ ਪਿੱਛੇ ਖਿੱਚਿਆ, ਜੀਕਣ ਮੰਤਰੀ ਸੱਪਾਂ ਨੂੰ ਬੀਨ ਨਾਲ ਪਿੱਛੇ ਕਰ ਲੈਂਦੇ ਹਨ । ਜਦ 'ਜਮਨਾ' ਬਲਿਰਾਮ ਦੇ ਪਿੱਛੇ ਭੱਜ ਭੱਜ ਕੇ ਹਫ ਲੱਥੀ ਤਾਂ ਕਾਲਿੰਦ੍ਰੀ ਕੁੜੀ ਦਾ ਰੂਪ ਬਣਾਕੇ ਭੁੱਲ ਬਖਸ਼ਾਣ ਲੱਗੀ। ਇਸੇ ਕਰਕੇ ਬਲਰਾਮ ਨੂੰ 'ਕਾਲਿੰਦ੍ਰੀ-ਕਰਖਣ' ਭਾਵ ਜਮਨਾ ਨੂੰ ਖਿੱਚਣ ਵਾਲਾ ਵੀ ਆਖਦੇ ਹਨ। ਜਦ ਕ੍ਰਿਸ਼ਨ ਮਹਾਰਾਜ ਦਾ ਲੜਕਾ ਸਾਂਬਾ ਕੌਰਵਾਂ ਨੇ ਕੈਦ ਕਰ ਲਿਆ ਤੇ ਹਸਤਨਾਪੁਰ ਵਿੱਚ ਦੁਰਯੋਧਨ ਨੇ ਅਪਣੇ ਕੋਲ ਨਜ਼ਰ-ਬੰਦ ਕਰ ਲਿਆ ਤਾਂ ਬਲਰਾਮ ਜੀ ਛੁਡਾਉਣ ਗਏ ਸਨ। ਜਦ ਦੁਰਯੋਧਨ ਨੇ ਉਸ ਨੂੰ ਨਾ ਛੱਡਿਆ ਤਾਂ ਬਲਰਾਮ ਨੇ ਅਪਣੇ 'ਹਲ' ਨਾਲ ਸਾਰਾ ਹਸਤਨਾਪੁਰ ਪੁੱਟਣ ਲਈ ਵੰਗਾਰਿਆ ਜਿਸਦੇ ਡਰ ਕਰਕੇ ਸਾਂਬਾ ਨੂੰ ਕੌਰਵਾਂ ਨੇ ਛਡ ਦਿੱਤਾ। ਬਲਰਾਮ ਦੀ ਸਭ ਤੋਂ ਵੱਡੀ ਲੜਾਈ 'ਦ੍ਵਿਵਦ' ਬੰਦਰ ਨਾਲ ਹੋਈ ਜੋ ਭੂਮਾਸੁਰ ਦੈਂਤ ਦਾ ਦੋਸਤ ਸੀ ਤੇ ਸੁਗ੍ਰੀਵ ਦਾ ਮੰਤ੍ਰੀ ਸੀ । ਇਸ ਲੜਾਈ ਬਾਬਤ ਸ੍ਰੀ ਭਾਗਵਤ ਵਿੱਚ ਇਉਂ ਲਿਖਿਆ ਹੈ:-

> "ਬਲਰਾਮ, ਸੁਖਧਾਮ, ਰੂਪਨਿਧਾਨ ਨੇ 'ਦ੍ਵਿਵਦ' ਕੋ ਮਾਰਾ। ਯਿਹ ਦੈਂਤ ਅਤਿ ਕ੍ਰੋਧ ਸੇ ਦੁਆਰਕਾ ਪਰ ਗਿਆ। ਸ੍ਰੀ ਕ੍ਰਿਸ਼ਨ ਚੰਦ੍ਰ ਜੀ ਕਾ ਦੇਸ਼ ਉਜਾੜਤਾ ਔਰ ਲੋਗੋਂ ਕੋ ਦੁਖ ਦੇਤਾ। ਕਿਸੀ ਕੋ ਪਾਨੀ ਬਰਸਾਕੇ ਬਹਾਇਆ, ਕਿਸੀ ਕੋ ਆਗ ਬਰਸਾਕੇ ਜਲਾਇਆ। ਕਿਸੀ ਕੋ ਪਹਾੜ ਸੇ ਪਟਕਾ, ਕਿਸੀ ਪਰ

ਪਹਾੜ ਦੇ ਪਟਕਾ। ਕਿਸੀ ਕੋ ਸਮੁੰਦਰ ਮੇਂ
ਡੁਬਾਇਆ। ਕਿਸੀ ਕੋ ਬਾਂਧ ਗੁਫਾ ਮੇਂ
ਛੁਪਾਇਆ, ਕਿਸੀ ਕਾ ਪੇਟ ਫਾੜ ਡਾਲਾ,
ਕਿਸੀ ਪਰ ਬ੍ਰਿਖ ਉਖਾੜ ਡਾਲਾ।"

ਗੱਲ ਕੀ ਇਹ ਦੈਂਤ 'ਦ੍ਵਿਵਧਾ' ਬੜਾ ਡਾਢਾ ਤੇ ਹਨੂਮਾਨ ਵਾਂਙ ਬੜਾ ਬਲੀ ਸੀ। ਪਰ ਹਨੂਮਾਨ ਤਾਂ ਚੰਗੇ ਪਾਸੇ ਲਗਾ ਹੋਇਆ ਸੀ ਤੇ ਇਹ ਪੁੱਠੇ ਪਾਸੇ। ਇਹ ਦੈਂਤ ਬਲਿਰਾਮ ਦਾ 'ਹਲ' ਨਾਲੇ 'ਮੂਸਲ', ਜੋ ਉਸਦੇ ਦੋ ਵੱਡੇ ਹਥਿਆਰ ਸਨ, ਚੁੱਕ ਕੇ ਲੈ ਗਿਆ, ਨਾਲੇ ਉਸ ਨਾਲ ਮਸ਼ਕਰੀਆਂ ਕਰਨ ਲਗਾ। ਪਰ ਆਖਰ ਕਾਰ ਬਲਿਰਾਮ ਦੀ ਫਤੇ ਹੋਈ ਤੇ ਇਹ ਬਾਂਦਰ ਇੰਞ ਜ਼ਮੀਨ ਉਪਰ ਢੱਠਾ ਜੀਕਣ ਬਿਜਲੀ ਗਿਰਦੀ ਹੈ ਤੇ ਉਸਦੇ ਗਿਰਨ ਨਾਲ ਜ਼ਮੀਨ ਵੀ ਟੋਟੇ ਟੋਟੇ ਹੋ ਗਈ।

ਬਲਿਰਾਮ ਦੀ ਇੱਕੋ ਇੱਕ ਸ਼ਾਦੀ 'ਰੇਵਤੀ' ਨਾਲ ਹੋਈ। ਰੇਵਤੀ ਰਾਜੇ ਰੇਵਤ ਦੀ ਲੜਕੀ ਸੀ। ਇਸ ਦਾ ਪਿਤਾ ਬੜਾ ਦੌਲਤਮੰਦ ਸੀ ਤੇ ਜਦ ਉਸ ਨੇ ਵੇਖਿਆ ਜੁ ਸੰਸਾਰ ਵਿੱਚ ਕੋਈ ਪ੍ਰਾਣੀ ਉਸ ਦੀ ਲੜਕੀ ਲਈ ਯੋਗ ਨਹੀਂ ਤਾਂ ਉਹ ਬ੍ਰਹਮਾ ਦੇ ਦਰਬਾਰ ਗਿਆ। ਉਥੇ 'ਹਾ ਹਾ', 'ਹੂ ਹੂ' ਗੰਧਰਬ ਰਾਗ ਰੰਗ ਕਰ ਰਹੇ ਸਨ, ਉਨ੍ਹਾਂ ਦੇ ਰਾਗ ਸੁਣਨ ਵਿੱਚ ਇਤਨਾ ਮਸਤ ਹੋ ਗਿਆ ਜੁ ਪੂਰਾ ਇੱਕ ਯੁਗ ਬੀਤ ਗਿਆ। ਜਦ ਰਾਗ ਦੇ ਅੰਤ ਵਿੱਚ ਇਸ ਨੇ ਅਪਣੀ ਲੜਕੀ ਲਈ ਯੋਗ ਵਰ ਪੁੱਛਿਆ, ਤਾਂ ਬ੍ਰਹਮਾ ਨੇ ਆਖਿਆ ਜੁ ਤੇਰੇ ਆਣ ਤੋਂ ਪਿੱਛੇ ਯੁਗ ਬਦਲ ਗਿਆ ਹੈ, ਹੁਣ ਤਾਂ ਉਹ ਰਾਜੇ ਹੀ ਨਹੀਂ

ਜਿਨ੍ਹਾਂ ਵਿੱਚੋਂ ਤੂੰ ਚੋਣ ਕਰਨ ਲਈ ਪੁਛਦਾ ਹੈਂ। ਅੰਤ ਨੂੰ ਬ੍ਰਹਮਾ ਨੇ ਬਲਿਰਾਮ ਨਾਲ ਸ਼ਾਦੀ ਕਰਨ ਲਈ ਦੱਸਿਆ, ਪਰ ਯੁਗ ਬੀਤਣ ਨਾਲ ਹੁਣ ਆਦਮੀ ਛੋਟੇ ਸਨ ਤੇ 'ਰੇਵਤੀ' ਬੜੀ ਵੱਡੀ ਸੀ। ਇਸ ਕਰਕੇ ਹਲ-ਧਰ ਬਲਿਰਾਮ ਨੇ ਉਸ ਨੂੰ ਅਪਣੇ ਹਲ ਦੇ ਦਸਤੇ ਨਾਲ ਦਬਾ ਕੇ ਨਿੱਕੀ ਕਰ ਲਿਆ ਤੇ ਦੋਹਾਂ ਦੀ ਸ਼ਾਦੀ ਹੋ ਗਈ।

ਬਲਿਰਾਮ ਕ੍ਰਿਸ਼ਨ ਜੀ ਤੋਂ ਜਰਾ ਪਹਿਲੋਂ ਗੁਜਰਿਆ, ਫਿਰ ਕ੍ਰਿਸ਼ਨ ਜੀ ਨੂੰ ਸ਼ਿਕਾਰੀ ਨੇ ਤੀਰ ਮਾਰਿਆ ਤੇ ਅੰਤ ਨੂੰ ਦਵਾਰਕਾ ਸਾਰੀ ਸਮੁੰਦਰ ਵਿੱਚ ਡੁੱਬ ਗਈ। ਪੁਰਾਣਾਂ ਵਿੱਚ ਲਿਖਿਆ ਹੈ ਜੁ ਮਰਨ ਵੇਲੇ ਉਸ ਦੇ ਮੂੰਹ ਵਿੱਚੋਂ ਉਹ ਸੱਪ ਨਿਕਲਿਆ ਜਿਸ ਦਾ ਉਹ ਅਵਤਾਰ ਸੀ।

ਇਹ ਤਾਂ ਹੋਈ ਪੁਰਾਣਕ ਗਾਥਾ। ਪਰ ਹੁਣ ਅਸਾਂ ਇਸ ਦਾ ਗੋਹਜ ਰਹੱਸ ਢੂੰਡਣਾ ਹੈ। ਪਿਆਰੇ ਪਾਠਕੋ, ਸਾਰਾ ਆਨੰਦ ਤਾਂ ਵੀਚਾਰ ਵਿੱਚ ਹੀ ਹੈ, ਕਿਉਂਕਿ ਇਹ ਕਹਾਣੀਆਂ ਤਾਂ ਵਿਚਾਰਨ ਲਈ ਸਗ ਪਾ ਮਸ਼ੀਨ ਹਨ। ਜੋ ਇਸ ਮਸ਼ੀਨ ਨੂੰ ਚਲਾਂਦੇ ਹਨ ਓਹ ਵਿੱਚੋਂ ਤੱਤ ਕੱਢਦੇ ਹਨ। ਵਿਚਾਰ ਮਾਨੋ ਦਹੀਂ ਦਾ ਰਿੜਕਣਾ ਹੈ, ਤੇ ਰਿੜਕਦੇ ਰਿੜਕਦੇ ਮੱਖਣ ਨਿਕਲਦਾ ਹੈ। "ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ।" ਦੇ ਮਹਾਂ ਵਾਕ ਅਨੁਸਾਰ ਜੋ ਗੁਰਮੁਖ ਇਸ ਦਾ ਤੱਤ ਬੋਧ ਲੈਂਦੇ ਹਨ ਓਹ ਤਾਂ ਮੱਖਣ ਖਾਂਦੇ ਹਨ, ਬਾਕੀ ਸਭ ਲੱਸੀ ਪੀਂਦੇ ਹਨ।

ਇਸ ਕਰਕੇ ਆਓ ਜ਼ਰਾ ਇਸ ਗਾਥਾ ਨੂੰ ਰਿੜਕ ਕੇ ਮੱਖਣ ਕੱਢੀਏ। ਪਹਿਲੋਂ ਲਓ ਅੱਖਰ 'ਬਲਿਰਾਮ'। ਇਸ ਦਾ

ਕੀ ਭਾਵ ਹੈ ? 'ਰਾਮ' ਦਾ 'ਬਲ' ਯਾ ਵਾਹਿਗੁਰੂ ਦੀ ਤਾਕਤ ਯਾ ਸ਼ਕਤੀ। ਇੱਕ ਵਾਰੀ ਦੀ ਗੱਲ ਹੈ ਜੁ ਹੋਰ ਲੜਾਈਆਂ ਤੇ ਲੀਲ੍ਹਾਂ ਜਦ ਖ਼ਤਮ ਹੋ ਗਈਆਂ ਤਾਂ ਕ੍ਰਿਸ਼ਨ ਮਹਾਰਾਜ ਅਤੇ ਬਲਰਾਮ ਵਿੱਚ ਇਹ ਲੜਾਈ ਹੋਈ ਕਿ ਮਹਾਂਭਾਰਤ ਦਾ ਯੁੱਧ ਕਿਸਨੇ ਜਿੱਤਿਆ ਹੈ। ਬਲਿਰਾਮ ਕਹਿੰਦਾ ਸੀ 'ਮੈਂ', ਤੇ ਕ੍ਰਿਸ਼ਨ ਜੀ ਕਹਿੰਦੇ ਸਨ 'ਅਸੀਂ'। ਗੱਲ ਕੀ ਦੋਵੇਂ ਆਪਸ ਵਿੱਚ ਝਗੜਦੇ ਸਨ। ਝਗੜਦੇ ਝਗੜਦੇ ਨਿਬੇੜਾ ਹੋਣਾ ਮੁਸ਼ਕਲ ਸੀ। ਉਸ ਵੇਲੇ ਸ਼ਿਵ ਜੀ ਜ਼ਮੀਨ ਫਾੜਕੇ ਬਾਹਰ ਨਿਕਲੇ ਤੇ ਦੋਹਾਂ ਨੂੰ ਲੜਨ ਤੋਂ ਰੋਕਿਆ। ਫਿਰ ਜਦ ਦੋਹਾਂ ਨੇ ਪੁੱਛਿਆ ਜੁ ਫਤੇ ਕਿਸ ਨੇ ਪਾਈ ਹੈ ਤਾਂ ਸ਼ਿਵ ਜੀ ਨੇ ਆਖਿਆ, 'ਫਤੇ ਬਲਿਰਾਮ ਦੇ ਬਲ ਨੇ ਤੇ ਕ੍ਰਿਸ਼ਨ ਜੀ ਦੇ ਛਲ ਨੇ ਪਾਈ'—ਭਾਵ ਬਲ ਦੀ ਵੀ ਲੋੜ ਹੈ ਤੇ ਛਲ ਭਾਵ ਕੌਤਕਾਂ ਯਾ ਚੋਜ ਦੀ ਵੀ। ਬਲਿਰਾਮ ਕੌਣ ਹੈ ? ਜਿਸ ਵਿੱਚ 'ਬਲ' ਹੈ। ਹੁਣ ਜੇ ਕ੍ਰਿਸ਼ਨ ਮਹਾਰਾਜ 'ਆਤਮਾ' ਹੋਣ ਕਰਕੇ 'ਅਕਾਲ' ਹਨ, ਤਾਂ ਬਲਿਰਾਮ ਕੀ ਹੈ? ਓਹ 'ਕਾਲ' ਜਿਸ ਬਾਬਤ ਗੁਰੂ ਮਹਾਰਾਜ ਜੀ ਦਾ ਪਵਿੱਤ੍ਰ ਵਾਕ ਹੈ ਜੁ ਕਾਲ ਦੀ ਕਲਾ ਸਭ ਤੋਂ ਡਾਢੀ ਤੇ ਉੱਚੀ ਹੈ, ਕਿਉਂਕਿ 'ਕਾਲ' (Time) ਸਭੇ ਦੇਵੀ ਦੇਵਤਿਆਂ ਨੂੰ ਸੰਘਾਰਦਾ ਹੈ:—

'ਕਾਲ' ਸਭਿਨ ਕੋ ਪੇਖ ਤਮਾਸਾ।
ਅੰਤਹ ਕਾਲ ਕਰਤ ਹੈ ਨਾਸਾ।
'ਕਾਲ' ਸਭਿਨ ਕਾ ਕਰਤ ਪਸਾਰਾ।
ਅੰਤ ਕਾਲ ਸੋਈ ਖਾਪਨਹਾਰਾ।

ਆਪਨ ਰੂਪ ਅਨੇਕਨ ਧਰਹੀ।
ਆਪਹਿ ਮਧ ਲੀਨ ਪੁਨ ਕਰਹੀ।
ਅੰਤ ਕਰਤ ਸਭ ਜਗ ਕੋ ਕਾਲਾ।
ਨਾਮ 'ਕਾਲ' ਤਾਂਤੇ ਜਗ ਡਾਲਾ।

[ਪਾ: ੧੦]

ਇਥੇ ਗੁਰੂ ਮਹਾਰਾਜ ਜੀ ਨੇ ਦੱਸਿਆ ਹੈ ਜੁ 'ਕਾਲ' ਕਲਾ ਸਭ ਤੋਂ ਅਫਜ਼ਲ ਹੈ; 'ਕਾਲ' ਅਕਾਲ ਦਾ ਸੱਚਾ ਸੰਗੀ ਹੈ। ਜੇ ਕਾਲ ਨਾ ਹੋਵੇ, ਤਾਂ ਦਿਨ ਨਾ ਹੋਵੇ, ਰਾਤ ਨਾ ਹੋਵੇ, ਸਰਦੀ ਨਾ ਹੋਵੇ ਅਤੇ ਗਰਮੀ ਨਾ ਹੋਵੇ, ਬਸੰਤ ਨਾ ਹੋਵੇ, ਪਤਝੜ ਨਾ ਹੋਵੇ। ਕਾਲ-ਦੀ-ਕਲਮ ਨਾਲ ਹੀ ਤਾਂ ਸਾਰੀ ਸ੍ਰਿਸ਼ਟੀ ਪਰਮਾਤਮਾ ਨੇ ਰਚੀ ਹੈ:-

"ਕਾਲੁ-ਕਲਮ' ਹੁਕਮੁ ਹਾਥਿ
ਕਹਉ ਕਉਨੁ ਮੇਟਿ ਸਕੈ,
ਈਸੁ ਬੰਮ੍ਹੁ ਗ੍ਹਾਨੁ ਧ੍ਹਾਨੁ
ਧਰਤ ਹੀਐ ਚਾਹਿ ਜੀਉ।'

[ਸਵਯੇ ਮ: ੪]

ਗੱਲ ਕੀ, 'ਕਾਲ' ਦੀ ਹੀ ਤਾਂ 'ਕਲਾ' ਹੈ, ਕਾਲ ਹੀ ਤਾਂ ਸ਼ਕਤੀ ਹੈ, ਕਾਲ ਹੀ ਤਾਂ ਉੱਦਮ ਹੈ ਜਿਸ ਨਾਲ ਸੰਸਾਰ ਦੀ ਭੰਭੀਰੀ ਫਿਰ ਰਹੀ ਹੈ। ਇਸ ਕਲਾ, ਇਸ ਕਾਲ-ਸੱਤਾ ਨੂੰ ਦੱਸਣ ਲਈ 'ਬਲਿ-ਰਾਮ' ਬਣਾਇਆ ਗਿਆ ਹੈ—ਭਾਵ 'ਰਾਮ'-ਦਾ-'ਬਲ'।

ਪਰ ਤੁਸੀਂ ਪੁੱਛੋਗੇ ਜੁ 'ਹਲ' ਦਾ ਕੀ ਭਾਵ ਹੈ? ਉੱਤਰ ਹੈ ਜੀਕਣ ਹਲ ਨਾਲ ਜ਼ਮੀਨ ਨੂੰ ਉਪਰ ਹੇਠਾਂ ਕਰੀਦਾ

ਹੈ, ਤੀਕਣ ਕਾਲ ਵਿੱਚ ਤਾਕਤ ਹੈ ਜੋ ਸੰਸਾਰ ਨੂੰ ਪੱਟਦਾ ਹੈ। ਜੋ ਕੱਲ ਸੀ, ਸੋ ਅੱਜ ਨਹੀਂ, ਜੋ ਅੱਜ ਹੈ ਸੋ ਪਰਸੋਂ ਨਹੀਂ। 'ਹਲ' ਉਸ ਪੁੱਟਣ ਦੀ ਮਸ਼ੀਨ ਦਾ ਨਾਮ ਹੈ ਜਿਸ ਨਾਲ 'ਬਲ' ਅਪਣੀ ਸੱਤਾ ਦਸਦਾ ਹੈ। ਨਹੀਂ ਤਾਂ ਸੋਚੋ ਕੌਣ ਐਸਾ ਆਦਮੀ ਹੈ ਜੋ ਅਪਣੇ 'ਹਲ' ਨਾਲ 'ਹਸਤਨਾ ਪੁਰ' ਯਾ ਕੋਈ ਹੋਰ ਸ਼ਹਿਰ ਪੁੱਟ ਸਕਦਾ ਹੈ। ਇਥੇ 'ਹਲ' ਅੱਖਰ ਲਕੜੀ ਦੇ ਹਲ ਲਈ ਨਹੀਂ ਵਰਤਿਆ ਗਿਆ, ਸਗੋਂ ਕਾਲ ਦੀ ਪ੍ਰਿਵਰਤ-ਸੱਤਾ ਨੂੰ ਨਰੂਪਣ ਕਰਨ ਲਈ ਵਰਤਿਆ ਗਿਆ ਹੈ।

ਤੁਸੀਂ ਫਿਰ ਪੁੱਛੋਗੇ ਜੁ 'ਮੂਸਲ' ਦਾ ਕੀ ਭਾਵ ਹੈ? ਉੱਤਰ ਹੈ ਜੁ ਹਲ ਤਾਂ ਹੇਠਲੀ ਚੀਜ਼ ਨੂੰ ਹੇਠੋਂ ਪੁਟਦਾ ਹੈ ਮਾਨੋ ਜੜ ਵਲ ਜਾਂਦਾ ਹੈ, ਪਰ 'ਮੂਸਲ' ਯਾ ਮੁੰਗਲੀ ਉਤੋਂ ਹੇਠਾਂ ਵਲ ਵੱਜਦੀ ਹੈ। ਕਾਲ ਵਿਚ ਦੋਵੇਂ ਤਾਕਤਾਂ ਹਨ; ਇਹ ਆਕਾਸ, ਪਾਤਾਲ, ਜ਼ਮੀਨ, ਅਸਮਾਨ ਨੂੰ ਹੇਠ ਉਤੋਂ ਦੋਹਾਂ ਪਾਸਿਆਂ ਤੋਂ ਬਦਲਦਾ ਹੈ। ਹਲ ਨਾਲ ਤਬਦੀਲੀ ਹੇਠੋਂ ਆਉਂਦੀ ਹੈ, ਤੇ(ਮੂਸਲ)ਮੁੰਗਲੀ ਨਾਲ ਉਪਰੋਂ; ਇਨ੍ਹਾਂ ਦੋਹਾਂ ਤਬਦੀਲੀਆਂ ਨਾਲ ਸਰੀਰ ਨਵਾਂ ਨਰੋਵਾ ਰਹਿੰਦਾ ਹੈ। ਵੇਖੋ ਅਪਣਾ ਸਰੀਰ; ਜਿਸ ਵਿੱਚ ਬਾਹਰਲੀ ਤਬਦੀਲੀ ਤਾਂ ਨਿੱਕੇ ਤੋਂ ਵੱਡਾ ਹੋਣਾ ਹੈ, ਪਰ ਅੰਦਰ ਪੇਟ ਵਿੱਚ ਵੇਖੋ ਕਿਤਨੀਆਂ ਤਬਦੀਲੀਆਂ ਹੁੰਦੀਆਂ ਹਨ! ਫਿਰ ਵੇਖੋ ਲਹੂ ਕੀਕੂੰ ਬਣਦਾ ਹੈ ਤੇ ਬੀਮਾਰ ਦੀਆਂ ਰਗਾਂ ਵਿਚ ਕੀਕਣ ਤਾਕਤ ਆਉਂਦੀ ਹੈ! ਇਹ ਤਬਦੀਲੀ ਹੇਠੋਂ ਆਉਂਦੀ ਹੈ। ਗੱਲ ਕੀ ਹਲ ਹੇਠੋਂ ਤੇ ਮੁੰਗਲੀ ਉਪਰੋਂ ਵੱਜਦੀ ਹੈ ਤੇ ਇਸਤਰਾਂ 'ਕਾਲ' ਦੀ ਕਲਾ ਦੋ-ਪਾਸੀ ਚਲਦੀ ਹੈ। ਇਹ ਕਾਲ ਦਾ ਦੋ-ਧਾਰਾ 'ਖੰਡਾ' ਹੈ ਜਿਸ ਨਾਲ ਸੰਸਾਰ

ਵਿੱਚ ਨਿੱਤ-ਨਵੀਂ ਬਦਲੀ ਹਰ ਰੋਜ਼ ਪੈਦਾ ਹੁੰਦੀ ਹੈ:—

"ਪ੍ਰਿਥਮੈ ਖੰਡਾ ਸਾਜ ਕੈ ਜਿਨ ਸਭ ਸੈਸਾਰ ਉਪਾਯਾ।"

ਇਹ ਦੋ-ਧਾਰਾ 'ਖੰਡਾ' 'ਕਾਲ' ਹੈ; ਤੇ ਇਸ ਨੂੰ 'ਬਲਿਰਾਮ' ਯਾ ਵਾਹਿਗੁਰੂ ਜੀ ਦਾ 'ਬਲ' ਆਖਦੇ ਹਨ। ਜੇ ਅਕਾਲ ਦੇ ਹੱਥ ਇਹ ਬਲ ਨਾ ਹੋਵੇ ਤਾਂ 'ਕਾਲ' ਵੀ ਨਿਕੰਮਾ ਨਿਪੁੰਸਕ ਹੋਵੇ। ਗੱਲ ਕੀ ਕ੍ਰਿਸ਼ਨ ਤੇ ਬਲਰਾਮ ਕੋਈ ਮੁੰਡੇ ਯਾ ਬਾਲ ਨਹੀਂ, ਓਹ ਤਾਂ ਵਾਹਿਗੁਰੂ ਜੀ ਦੀਆਂ ਦੋ ਸ਼ਕਤੀਆਂ ਭਾਵ 'ਅਕਾਲ' ਤੇ ਕਾਲ ਨੂੰ ਨਿਰੂਪਨ ਕਰਦੀਆਂ ਹਨ।

ਓਹ 'ਦ੍ਵਿਵਦਾ' ਬੰਦਰ ਕੌਣ ਹੈ ਜੋ ਬਲਿਰਾਮ ਨਾਲ ਲੜਾਈ ਕਰਦਾ ਹੈ? ਉੱਤਰ ਹੈ ਜੁ ਇਹ ਅੱਖਰ ਓਹੋ ਹੈ ਜੋ ਬਦਲ ਕੇ ਹੁਣ 'ਦੁਬਿਧਾ' ਬਣ ਗਿਆ ਹੈ। 'ਦੁਬਿਧਾ' ਕੀ ਹੈ? ਇਹੋ ਤਾਂ ਭਰਮ, ਸ਼ਕ, ਸ਼ੁਬਾ ਯਾ ਦੂਜਾ-ਭਾਵ ਹੈ। ਜਦ ਤੋੜੀ 'ਦੁਬਿਧਾ' ਦਾ ਗੁਬਾਰ ਹੈ ਤਦ ਤੋੜੀ ਚਾਰੇ ਪਾਸੇ ਅੰਧੇਰ ਹੈ ਦੁਬਿਧਾ ਬੁੱਧੀ ਨੂੰ ਇੰਜ ਖਾਂਦੀ ਹੈ ਜੀਕਣ ਲਕੜੀ ਨੂੰ ਆਰੀ ਚੀਰਦੀ ਹੈ। ਇਹ ਬੀਮਾਰੀ ਬੁੱਧੀ ਦੀ ਹੈ ਤੇ ਬੁੱਧੀ ਨੂੰ ਬਾਂਦਰ ਵਾਂਙ ਨਚਾਂਦੀ ਹੈ। ਇਸੇ ਕਰਕੇ ਇਸ ਨੂੰ ਬਾਂਦਰ ਨਾਲ ਮਿਲਾਕੇ ਦੱਸਿਆ ਹੈ। ਦੁਬਿਧਾ ਦੁਰਮਤਿ ਦੀ ਨਿਸ਼ਾਨੀ ਹੈ; ਇਹ ਮਨ ਨੂੰ ਬਉਰਾ ਕਰ ਦੇਂਦੀ ਹੈ:—

'ਦੁਬਿਧਾ ਬਉਰੀ ਮਨੁ ਬਉਰਾਇਆ।
ਝੂਠੈ ਲਾਲਚਿ ਜਨਮੁ ਗਵਾਇਆ।'
[ਪ੍ਰਭਾਤੀ ਮ: ੧]

ਦੁਬਿਧਾ ਵਿੱਚ ਬੱਧਾ ਪ੍ਰਾਣੀ ਆਉਂਦਾ ਜਾਂਦਾ ਹੈ:—

'ਸਾਕਤ ਕੂੜੇ ਸਚੁ ਨ ਭਾਵੈ ।
ਦੁਬਿਧਾ ਬਾਧਾ ਆਵੈ ਜਾਵੈ ।'
[ਆਸ਼ ਮਹਲਾ ੧]

ਦੁਬਿਧਾ ਵਿੱਚ ਦਿਲ ਦੋ ਪਾਸੇ ਭਟਕਦਾ ਹੈ, ਇਸ ਕਰਕੇ 'ਨਿਜ-ਮਹਲ' ਤੋਂ ਵਾਂਜਿਆ ਹੋਇਆ ਹੈ। ਜਦ ਤੋੜੀ ਦੁਬਿਧਾ ਨਾ ਮਰੇ ਤਦ ਤੋੜੀ 'ਨਾਮ' ਰੂਪੀ ਕ੍ਰਿਸ਼ਨ-ਸੱਤਾ ਅੰਦਰ ਨਹੀਂ ਆ ਸਕਦੀ। ਇਸ ਕਰਕੇ 'ਬਲਰਾਮ' ਭਾਵ ਸਾਡੀ ਕਾਲ-ਸੱਤਾ ਹੀ ਇਸ ਨੂੰ ਮਾਰਕੇ ਦੁਬਿਧਾ ਰੋਗ ਨੂੰ ਗੁਆਉਂਦੀ ਹੈ। 'ਦੁਬਿਧਾ' ਮਾਰ ਮਾਰ 'ਸ਼ਬਦ' (ਨਾਮ) ਨੂੰ ਪਛਾਣੀਦਾ ਹੈ; ਦੁਬਧਾ ਮਾਰਕੇ ਬ੍ਰਹਮ ਰੂਪੀ ਵਾਹਿਗੁਰੂ ਜੀ ਮਿਲਦੇ ਹਨ:-

(੧) 'ਦੁਬਿਧਾ ਦੁਰਮਤਿ ਅਧੁਲੀ ਕਾਰ ।
ਮਨਮੁਖਿ ਭਰਮੈ ਮਝਿ ਗੁਬਾਰ ।'
[ਬਸੰਤ ਮ: ੧]

(੨) 'ਦੁਬਿਧਾ ਮਨਮੁਖ ਰੋਗਿ ਵਿਆਪੇ
ਤ੍ਰਿਸਨਾ ਜਲਹਿ ਅਧਿਕਾਈ ।
ਮਰਿ ਮਰਿ ਜੰਮਹਿ ਠਉਰ ਨ ਪਾਵਹਿ
ਬਿਰਥਾ ਜਨਮੁ ਗਵਾਈ ।'
[ਭੈਰਉ ਮ: ੫]

(੩) 'ਦੁਬਿਧਾ ਦੂਰੇ ਤਾਂ 'ਸਬਦੁ' ਪਛਾਣੁ ।
ਘਰਿ ਬਾਹਰਿ ਏਕੋ ਕਰਿ ਜਾਣੁ ।
ਏਹਾ ਮੰਤਿ 'ਸਬਦੁ' ਹੈ ਸਾਰੁ ।
ਵਿਚਿ ਦੁਬਿਧਾ ਮਾਥੈ ਪਵੈ ਛਾਰੁ ।'
[ਪ੍ਰਭਾਤੀ ਮ: ੧]

(੪) 'ਏਕੁ ਅਚਰਜੁ ਜਨ ਦੇਖਹੁ ਭਾਈ ।
ਦੁਬਿਧਾ ਮਾਰਿ ਹਰਿ ਮੰਨਿ ਵਸਾਈ ।'
[ਧਨਾਸਰੀ ਮ: ੫]

(੫) 'ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ।
ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ।
ਇਸੁ ਮਨ ਕਉ ਕੋਈ ਖੋਜਹੁ ਭਾਈ ।
ਮਨ ਖੋਜਤ 'ਨਾਮੁ' ਨਉਨਿਧਿ ਪਾਈ ।'
[ਭੈਰਉ ਮ: ੨]

ਗੱਲ ਕੀ, 'ਦੁਬਧਾ' ਦੁਰਮਤ ਦੀ ਇੱਕ ਬੜੀ ਬੀਮਾਰੀ ਹੈ, ਇਹ ਵੱਡਾ ਰੋਗ ਹੈ। ਜਦ ਤੋੜੀ ਇਹ ਅੰਦਰ ਹੈ ਤਦ ਤੋੜੀ 'ਨਾਮ' ਅੰਦਰ ਨਹੀਂ ਜਾ ਸਕਦਾ। ਇਸ ਕਰਕੇ ਗੁਰਮੁਖ 'ਦੁਬਧਾ' ਦੇ ਡੰਡਿਆਂ ਨੂੰ ਦੂਰ ਕਰਕੇ ਫਿਰ 'ਨਾਮ' ਦੀ ਖੇਤੀ ਬੀਜਦੇ ਹਨ। ਇਹ ਕੰਮ ਇਸ ਲਈ ਬਲਿਰਾਮ (ਕਾਲ਼) ਦਾ ਹੈ, ਕਿਉਂਕਿ ਜਦ ਖੇਤੀ ਪੱਕ ਜਾਵੇ ਤਾਂ ਕ੍ਰਿਸ਼ਨ ਰੂਪੀ 'ਆਤਮਾ' ਉਪਜਦੇ ਹਨ।

ਬਲਿਰਾਮ ਜੀ ਦੀ ਸ਼ਾਦੀ 'ਰੇਵਤੀ' ਨਾਲ ਕਿਉਂ ਹੁੰਦੀ ਹੈ ? ਉੱਤਰ ਹੈ ਜੁ 'ਰਵ' ਸੂਰਜ ਹੈ, ਜੀਕਣ 'ਸਸ' ਚੰਦਰਮਾ ਹੈ। 'ਰਵ' ਦੀ ਲੜਕੀ 'ਰੇਵਤੀ' ਹੈ, ਇਸ ਵਿੱਚ ਕਾਲ ਦੀ ਤਪਸ਼ ਹੈ। ਹੁਣ ਬਲਿਰਾਮ ਵਿੱਚ ਵੀ 'ਕਾਲ' ਹੈ। ਇਸ ਵਿੱਚ ਤਪਸ਼ ਹੈ ਜੀਕਣ ਸੂਰਜ ਵਿੱਚ ਤੇਜ ਹੈ। ਸੋ ਰੇਵਤੀ ਸੂਰਜ ਦੀ ਧੀ ਦੀ ਸ਼ਾਦੀ ਸੂਰਜ ਸਰੂਪ ਬਲਿਰਾਮ ਨਾਲ ਹੁੰਦੀ ਹੈ। ਕ੍ਰਿਸ਼ਨ ਚੰਦ੍ਰ ਨਾਲ ਕਿਉਂ ਨਹੀਂ ਹੁੰਦੀ ? ਇਸ ਕਰਕੇ ਕਿ ਕ੍ਰਿਸ਼ਨ ਮਹਾਰਾਜ ਤਾਂ ਚੰਦ੍ਰਮਾ ਰੂਪੀ ਹਨ, ਉਨ੍ਹਾਂ ਵਿੱਚ ਚੰਦ੍ਰਮਾ

ਦੀ ਸੀਤਲਤਾ ਹੈ,ਸੂਰਜ ਦੀ ਗਰਮੀ ਨਹੀਂ ।

ਬਲਿਰਾਮ ਜੀ 'ਜਮਨਾ' ਨਾਲ ਕਿਉਂ ਕ੍ਰੀੜਾ ਕਰਦੇ ਹਨ ? ਉੱਤਰ ਹੈ ਜੁ ਬਲਿਰਾਮ ਵੀ ਕਾਲ ਰੂਪ ਹੈ, ਤੇ ਜਮਨਾ ਵੀ ਜਮ-ਦੀ-ਧੀ ਹੈ; ਜੀਕਣ ਗੰਗਾ ਅਕਾਲ-ਦੀ-ਧੀ ਹੈ। ਇਹੋ ਤਾਂ ਗੋਹਜ ਰਹੱਸ ਹੈ ਜਮਨਾ ਨੂੰ ਅਪਣੇ ਘਰ ਬੁਲਾਣ ਦਾ, ਨਹੀਂ ਤਾਂ ਕੋਈ ਮਨੁੱਖ ਇੱਕ ਛੱਡਕੇ ਸੌ ਹਲਾਂ ਨਾਲ ਵੀ ਜਮਨਾ ਦਰਿਆ ਦਾ ਰੁਖ ਇਧਰ ਉਧਰ ਨਹੀਂ ਬਦਲ ਸਕਦਾ। ਜਮਨਾ ਨੂੰ 'ਹਲ' ਨਾਲ ਡਰਾਉਣ ਦਾ ਗੁੱਝਾ ਭਾਵ ਕੀ ਹੈ ? ਉੱਤਰ ਹੈ ਜੁ ਜਮਨਾ ਵੀ 'ਜਮ' ਦਾ ਰੂਪ ਹੈ, ਤੇ ਬਲ-ਰਾਮ ਵੀ ਕਾਲ ਦੀ ਕਲਾ ਹੈ, ਤੇ 'ਹਲ' ਚਲਾਉਣਾ ਕਾਲ ਦੀ ਕਲਾ ਖਲਾਰਣਾ ਹੈ:-

'ਕਲਾ ਧਾਰਿ ਜਿਨਿ ਸਗਲੀ ਮੋਹੀ ।'
'ਕਲਾ ਧਰੈ ਹਿਰੈ ਸੁਈ।
ਏਕੁ ਤੁਈ ਏਕੁ ਤੁਈ।'

ਇਸ ਸਾਰੇ ਸੰਸਾਰ ਵਿੱਚ 'ਕਾਲੁ' ਅਤੇ 'ਅਕਾਲ' ਰਲ ਮਿਲਕੇ ਕੰਮ ਕਰਦੇ ਹਨ ਜੀਕਣ ਗੱਡੀ ਦੋ ਪਹੀਆਂ ਉਪਰ ਟੁਰਦੀ ਹੈ। ਕਾਲ ਨਾਲ ਸੰਸਾਰ ਚੱਕਰ ਟੁਰਦਾ ਹੈ, ਅਕਾਲ ਨਾਲ 'ਨਿਰੰਕਾਰੀ-ਚੱਕਰ' ਚਲਦਾ ਹੈ । ਕਾਲ ਦਾ ਧੁਰਾ ਧ੍ਰ ਹੈ; ਅਕਾਲ ਦਾ ਧੁਰਾ 'ਨਾਮ' ਹੈ। ਇਹ ਬਲਿਰਾਮ ਹੈ, ਓਹੋ ਕ੍ਰਿਸ਼ਨ ਹੈ । ਇਨ੍ਹਾਂ ਦੋਹਾਂ ਦੀ ਲੋੜ ਹੈ—ਯਥਾ ਸ੍ਰੀ ਗੁਰੂ ਵਾਕ:-

"ਕਾਲੁ' 'ਅਕਾਲੁ' ਖਸਮ ਕਾ ਕੀਨ੍ਾ
ਇਹੁ ਪਰਪੰਚੁ ਬਧਾਵਨੁ ।

ਕਹਿ ਕਬੀਰ ਤੇ ਅੰਤੇ ਮੁਕਤੇ
ਜਿਨ ਹਿਰਦੈ ਰਾਮ ਰਸਾਇਨੁ ।'
[ਕਬੀਰ ਜੀ ਮਾਰੂ]

ਇਸੇ 'ਕਾਲ' ਦੇ ਪਵਿੱਤਰ ਕਿਰਪਾਲੂ ਬਲਵਾਨ ਰੂਪ ਨੂੰ ਸ੍ਰੀ ਗੁਰੂ ਗ੍ਰੰਥ ਜੀਉ ਵਿੱਚ 'ਬਲਿਰਾਮ-ਜੀਉ' ਕਰਕੇ ਇਉਂ ਲਿਖਿਆ ਹੈ:-

ਸਤੁ ਸੰਤੋਖੁ ਕਰਿ ਭਾਉ ਕੁੜਮ ਕੁੜਮਾਈ
ਆਇਆ 'ਬਲਿਰਾਮ ਜੀਉ' ।
ਸੰਤ ਜਨਾ ਕਰਿ ਮੇਲੁ ਗੁਰਬਾਣੀ
ਗਾਵਾਈਆ 'ਬਲਿਰਾਮ ਜੀਉ ।'
(ਸੂਹੀ ਮ: ੪)

ਹਰਿ ਪਹਿਲੜੀ ਲਾਵ ਪਰਵਿਰਤੀ
ਕਰਮ ਦ੍ਰਿੜਾਇਆ ਬਲਿਰਾਮ ਜੀਉ ।
ਬਾਣੀ ਬ੍ਰਹਮਾ ਵੇਦੁ ਧਰਮੁ
ਦ੍ਰਿੜਹੁ ਪਾਪ ਤਜਾਇਆ ਬਲਿਰਾਮ ਜੀਉ !
(ਸੂਹੀ ਮ: ੪)

ਦਸ਼ਮ ਪਿਤਾ ਜੀ ਨੇ ਵੀ 'ਕਾਲ' ਨੂੰ ਕ੍ਰਿਪਾਲ ਕਰਕੇ ਇਉਂ ਲਿਖਿਆ ਹੈ:-

'ਕਾਲ ਗਯੋ ਇਨ ਕਾਮਨ ਸੋ,
ਜੜ ਕਾਲ ਕ੍ਰਿਪਾਲ ਹਿਯੇ ਨ ਚਿਤਾਰਯੋ'...
'ਬੇਦ ਕਤੇਬ ਕੇ ਭੇਦ ਸਭੈ ਤਜ,
ਕੇਵਲ ਕਾਲ ਕਿਰਪਾ ਨਿਧਿ ਮਾਨਯੋ'
[ਪਾਤਸ਼ਾਹੀ ੧੦]

# ੧੬.

# ਕ੍ਰਿਸ਼ਨ ਮਹਾਰਾਜ ਕੌਣ ਹਨ ?

'ਬਿਪ੍ਰ ਸੁਦਾਮੇ ਦਾਲਦੁ ਭੰਜ । ਰੇ ਮਨ ਤੂ ਭੀ ਭਜੁ ਗੋਬਿੰਦ ।'
[ਬਸੰਤ ਮ: ੫]

ਪਿਆਰੇ ਪਾਠਕੋ ! ਅਸੀਂ ਹੁਣ ਅਨੇਕਾਂ ਲੀਲਾਂ ਨੂੰ ਵਿਚਾਰ ਆਏ ਹਾਂ । ਪਰ ਲੀਲਾਂ ਤਾਂ ਮਾਨੋ ਜਗਾਮਗ ਕਰਨ ਵਾਲੇ ਤਾਰੇ ਹਨ, ਹੁਣ ਅਸਾਂ ਪੰਨਿਆਂ ਦੇ ਚੰਦ੍ਰ 'ਕ੍ਰਿਸ਼ਨ' ਜੀ ਦੇ ਸਾਖਿਆਤ ਦਰਸ਼ਨ ਕਰਨੇ ਹਨ ਤੇ ਵੇਖਣਾ ਹੈ ਜੁ ਕ੍ਰਿਸ਼ਨ ਮਹਾਰਾਜ ਕੌਣ ਸਨ । ਅੱਖਰ ਕ੍ਰਿਸ਼ਨ ਸੰਸਕ੍ਰਿਤ ਦੇ ਅੱਖਰ ਆਕਰਖਣ=ਖਿੱਚਣ ਤੋਂ ਹੈ । ਯਥਾ ਸ੍ਰੀ ਗੁਰੂ ਵਾਕ ਪਾਤਸ਼ਾਹੀ ੧੦:—

ਜਬ 'ਉਦ-ਕਰਖ' ਕਰਾ ਕਰਤਾਰਾ ।
ਪ੍ਰਜਾ ਧਰਤ ਤਬ ਦੇਹ ਅਪਾਰਾ ।
ਜਬ 'ਆ-ਕਰਖ' ਕਰਤ ਹੋ ਕਬਹੂੰ ।
ਤੁਮ ਪੈ ਮਿਲਤ ਦੇਹ-ਧਰ ਸਬਹੂੰ ।

ਭਾਵ 'ਆ-ਕਰਖ' ਵੇਲੇ ਸਾਰਾ ਬ੍ਰਹਿਮੰਡ ਸਰਗੁਣ ਰੂਪ ਨੂੰ ਛੱਡ ਨਿਰਗੁਣ ਵਿਚ ਆ ਜਾਂਦਾ ਹੈ ਤੇ 'ਉਦਕਰਖ' ਵੇਲੇ ਸਿਨਮੇ ਦੀ ਵਲ੍ਹੇਟੀ ਹੋਈ ਫਿਲਮ (Film) ਵਾਂਙ ਜੋ ਹੌਲੇ ੨ ਖੁਲ੍ਹਦੀ ਹੈ ਸੰਸਾਰ, ਜੋ ਪਰਮਾਤਮਾ ਦੇ ਮਨ ਵਿਚ ਪਹਿਲੋਂ ਕਲਪਨਾਂ ਵਾਂਗ ਸੀ, ਵਿਸਥਾਰ ਵਿਚ ਆ ਜਾਂਦਾ ਹੈ । ਗੱਲ ਕੀ ਉਦ-ਕਰਖ ਵਿਚ ਉਤਪਤੀ ਹੈ ਤੇ 'ਆ-ਕਰਖ' ਵੇਲੇ ਪਰਲੋ । ਇਹ ਦੋਵੇਂ

ਕ੍ਰਿਸ਼ਨ ਰੂਪ 'ਆਤਮਾ' ਜੀ ਦੀਆਂ ਦੋ ਬਾਹਵਾਂ ਹਨ, ਤੇ ਕ੍ਰਿਸ਼ਨ ਮਹਾਰਾਜ ਓਹ 'ਕ੍ਰਖਣ' ਵਾਲੇ ਆਤਮਾ ਹਨ ਜੋ ਸੰਸਾਰ ਨੂੰ ਬਣਾਂਦੇ ਖਪਾਂਦੇ ਹਨ। ਓਹ ਅਕਾਲ ਪੁਰਖ ਹਨ, ਅਜੂਨੀ ਹਨ। ਇਹ ਆਖਣਾ ਜੁ ਕ੍ਰਿਸ਼ਨ ਮਹਾਰਾਜ ਜੀ ਦਾ ਜਨਮ ਅਸ਼ਟਮੀ ਨੂੰ ਹੋਇਆ ਹੈ, ਗਲਤ ਹੈ, ਇਕ ਭਾਰੀ ਭੁੱਲ ਹੈ; ਇਹ ਕਹਾਣੀ ਤਾਂ ਰੇੜ੍ਹੇ ਮਾਤਰ, ਅੰਨੇ ਹੱਥ ਟੋਹਣੀ ਵਾਂਙ, ਸਾਡੇ ਹੱਥ ਦਿੱਤੀ ਗਈ ਸੀ। ਹੁਣ ਅਸਾਂ ਟੋਹਣੀ ਨੂੰ ਛੱਡ ਪ੍ਰਤੱਖ ਦਰਸ਼ਨ ਕਰਨੇ ਹਨ। ਅਸ਼ਟਮੀ ਵਾਲੀ ਥਿਤ ਤਾਂ ਮਿਥਿਆ ਹੈ, ਯਥਾ ਸ੍ਰੀ ਗੁਰੂ ਵਾਕ:-

ਸਗਲੀ ਥੀਤਿ ਪਾਸਿ ਡਾਰਿ ਰਾਖੀ।
'ਅਸਟਮ-ਥੀਤਿ ਗੋਵਿੰਦ ਜਨਮਾਸੀ।
ਭਰਮਿ ਭੂਲੇ ਨਰ ਕਰਤ ਕਚਰਾਇਣ।
ਜਨਮ ਮਰਣ ਤੇ ਰਹਤ ਨਾਰਾਇਣ। ਰਹਾਉ।
ਕਰਿ ਪੰਜੀਰੁ ਖਵਾਇਓ ਚੋਰ।
ਓਹੁ ਜਨਮਿ ਨ ਮਰੈ ਰੇ ਸਾਕਤ ਢੋਰ।
ਸਗਲ ਪਰਾਧ ਦੇਹਿ ਲੋਰੋਨੀ।
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ।
ਜਨਮਿ ਨ ਮਰੈ ਨ ਆਵੈ ਨ ਜਾਇ।
ਨਾਨਕ ਕਾ ਪ੍ਰਭੁ ਰਹਿਓ ਸਮਾਇ।
(ਭੈਰਉ ਮ: ੫)

ਭਾਵ ਗੁਰੂ ਮਹਾਰਾਜ ਜੀ ਦਾ ਪਵਿੱਤਰ ਵਾਕ ਹੈ ਜੁ ਭੁੱਲੀ ਹੋਈ ਜਨਤਾ ਆਖਦੀ ਹੈ ਕਿ ਅਸਟਮੀ ਨੂੰ ਕ੍ਰਿਸ਼ਨ ਜੀ ਨੇ ਜਨਮ ਲਿਆ ਸੀ, ਇਹ ਥਿਤ ਅਸਲ ਹੈ ਤੇ ਹੋਰ

ਥੋਟੀਆਂ। ਓਹ ਪੁਰਸ਼ ਭੁੱਲੇ ਹਨ ਜੋ ਇੰਞ ਆਖਦੇ ਹਨ, ਓਹ ਭਰਮ ਵਿੱਚ ਪੈ ਕੇ ਕੱਚ-ਪੱਚ (ਕਚਰਾਇਣ), ਕੱਚੀਆਂ ਗੱਲ਼ਾਂ ਕਰਦੇ ਹਨ, ਕਿਉਂਕਿ ਵਾਹਿਗੁਰੂ ਜੀ ਤਾਂ ਜਨਮ ਮਰਨ ਤੋਂ ਉਤੇ ਹਨ । 'ਕ੍ਰਿਸ਼ਨ' ਜਾਂ ਦੀ ਕਹਾਣੀ ਕਿਸੇ ਪ੍ਰਾਣੀ ਯਾ ਅਵਤਾਰ ਦੀ ਨਹੀਂ, ਓਹ ਤਾਂ ਵਾਹਿਗੁਰੂ ਜੀ ਦੀ ਤਤ੍ਵ-ਬੋਧਨੀ ਕਹਾਣੀ ਹੈ। ਭੋਲੇ ਬ੍ਰਾਹਮਣ ਪੰਜੀਰੀ ਬਣਾਕੇ ਠਾਕਰਾਂ ਨੂੰ ਖੁਲਾਂਦੇ ਹਨ, ਚੋਰੀ ਕਰਦੇ ਹਨ, ਹੂਟੇ ਦੇਂਦੇ ਹਨ, ਇਹ ਨਹੀਂ ਜਾਣਦੇ ਜੁ ਵਾਹਿਗੁਰੂ ਜੀ ਆਉਣ ਜਾਣ ਤੋਂ ਰਹਤ ਹਨ। ਹਾਂ ਜੀ, ਓਹ ਮੁਖ ਜਲੇ ਜੋ ਵਾਹਿਗੁਰੂ ਜੀ ਨੂੰ ਆਖਦਾ ਹੈ ਜੁ ਓਹ 'ਦੇਵਕੀ' ਦੀ ਜੂਨ ਵਿਚ ਯਾ ਕੁੱਖ ਵਿਚ ਆਏ ਸਨ। ਅਸਲ ਗੱਲ ਇਹ ਹੈ ਜੁ ਕ੍ਰਿਸ਼ਨ ਮਹਾਰਾਜ ਜੀ ਦੀ ਕਹਾਣੀ ਤਾਂ ਸਾਡੇ ਹੱਥ ਇਕ ਗਾਥਾ (allegory) ਹੈ ਜਿਸ ਨੂੰ ਟੋਹਣੀ ਵਾਂਙ ਵਰਤਕੇ ਸੱਚ ਨੂੰ ਪਕੜਨਾ ਹੈ। ਪਰ ਜੋ ਪ੍ਰਾਣੀ ਅਸਲ ਨੂੰ ਛੱਡ ਟੋਹਣੀ ਨੂੰ ਹੀ ਹਰ ਵੇਲੇ ਪਕੜੀ ਰਖਦੇ ਹਨ, ਓਹ ਇਕ ਟੋਏ ਵਿਚੋਂ ਨਿਕਲ ਦੂਜੇ ਵਿਚ ਜਾ ਫਸਦੇ ਹਨ।

ਜੋ ਬ੍ਰਹਮ ਗਿਆਨੀ ਵੀਰ ਵੀਚਾਰ ਦੁਆਰਾ ਹੰਸਾਂ ਵਾਂਗ ਮੋਤੀ ਚੁਗਦੇ ਹਨ, ਓਹ ਭਲੀ ਭਾਂਤ ਜਾਣਦੇ ਹਨ ਜੁ ਕ੍ਰਿਸ਼ਨ ਮਹਾਰਾਜ ਕੋਈ ਅਵਤਾਰ ਨਹੀਂ, ਸਗੋਂ ਆਤਮਾ ਦੀ ਲੀਲ੍ਹਾ ਨਿਰੂਪਨ ਕਰਨ ਲਈ ਰਚੇ ਗਏ ਹਨ। ਇਸਦੇ ਕਹਿਣ ਦਾ ਇਹ ਭਾਵ ਨਹੀਂ ਜੁ ਕ੍ਰਿਸ਼ਨ ਮਹਾਰਾਜ ਜੀ ਦੇ ਨਾਮ ਦੇ ਕੋਈ ਰਿਖੀ ਹੀ ਨਹੀਂ ਹੋਏ। ਹੋਏ ਹਨ, ਉਪਨਿਸ਼ਦਾਂ ਵਿਚ 'ਕ੍ਰਿਸ਼ਨ' ਨਾਮੀ ਇਕ ਰਿਸ਼ੀ ਦਾ ਵਰਣਨ ਆਉਂਦਾ ਹੈ ਜੋ ਬ੍ਰਹਮ ਗਿਆਨੀ ਹੋਏ ਹਨ । ਪਰ ਇਹ ਲੀਲ੍ਹਾ ਉਨ੍ਹਾਂ ਦੀ

ਨਹੀਂ, ਇਹ ਤਾਂ ਅਧਿਆਤਮਕ ਲੜਾਈ ਹੈ, ਜਿਹਾ ਕਿ ਭੀਮ ਕਰਣ ਆਦਿ ਦੀਆਂ ਅਚੰਭਾ ਕਹਾਣੀਆਂ ਤੋਂ ਪ੍ਰਗਟ ਹੈ। ਮਹਾਤਮਾ ਗਾਂਧੀ ਜੀ ਨੇ ਵੀ ਅਪਣੀ ਤੱਤ-ਵੀਚਾਰ ਤੋਂ ਇਹੀ ਸਿੱਟਾ ਕੱਢਿਆ ਹੈ ਜੁ 'ਮਹਾਂਭਾਰਤ' ਸਾਡੇ ਮਨ ਅੰਦਰ ਦੀ ਲੜਾਈ ਦੱਸਦੀ ਹੈ; ਗੀਤਾ ਵਿੱਚ ਜੋ ਬ੍ਰਹਮ-ਗਿਆਨ ਹੈ, ਓਹ ਅਪਣੇ ਪੈਰਾਂ ਉਪਰ ਆਪ ਹੈ; ਪਰ ਕ੍ਰਿਸ਼ਨ ਮਹਾਰਾਜ ਇਥੇ ਉਥੇ ਵਾਹਿਗੁਰੂ ਜੀ ਲਈ ਵਰਤੇ ਗਏ ਹਨ।ਜੋ ਬ੍ਰਹਮ ਗਿਆਨੀ ਇਸ ਨਤੀਜੇ ਉਪਰ ਵਿਚਾਰ ਦੁਆਰਾ ਅਪੜਦੇ ਹਨ ਤੇ 'ਨਾਮ' ਦੁਆਰਾ ਅਪਣੇ ਅੰਦਰ ਪਰਤੱਖ ਕਰਦੇ ਹਨ, ਓਹ ਨਾਮਦੇਵ ਜੀ ਵਾਂਙ ਇਉਂ ਗਾਉਂਦੇ, ਨੱਚਦੇ, ਤੇ ਉਛਲਦੇ ਹਨ:-

"ਧੰਨਿ ਧੰਨਿ ਓ ਰਾਮ ਬੇਨੁ ਬਾਜੈ।
ਮਧੁਰ ਮਧੁਰ ਧੁਨਿ ਅਨਹਤ ਗਾਜੈ।"

ਭਾਵ, ਹੇ ਕ੍ਰਿਸ਼ਨ ਜੀਉ ! ਤੁਸੀਂ ਹੀ'ਰਾਮ'ਹੋ ਕਿਉਂਕਿ ਤੁਸੀਂ ਰੋਮ ਰੋਮ ਵਿੱਚ ਰਮਦੇ ਹੋ, ਤੁਹਾਡੀ 'ਨਾਮ' ਦੀ ਧੁਨੀ ਮਿੱਠੀ ਮਿੱਠੀ ਆਦ ਤੋਂ ਅੰਤ ਤਕ (ਅਨਹਤ) ਅਟੁੱਟ ਵੱਜਦੀ ਹੈ। ਇਹੋ ਤਾਂ ਕ੍ਰਿਸ਼ਨ ਜੀ ਦੇ ਹੱਥ 'ਬੰਸਰੀ' ਹੈ, ਨਹੀਂ ਤਾਂ ਵਜਾਣ ਵਾਲੀ ਨੜੀ ਦੀ ਉਪਮਾਂ ਤਾਂ ਕੋਈ ਨਹੀਂ ਕਰਦਾ। ਇਸੇ ਬੇਨ ਦੀ ਮਧੁਰ ਰੁਣ ਝੁਣ (Vibration) ਨੇ ਸੰਸਾਰ ਨੂੰ ਬਿਨ ਥੰਮਾਂ ਥੰਮ ਰੱਖਿਆ ਹੈ। ਫਿਰ ਵੇਖੋ:-

ਧਨਿ ਧਨਿ ਮੇਘਾ ਰੋਮਾਵਲੀ।
ਧਨਿ ਧਨਿ ਕ੍ਰਿਸਨ ਓਢੈ ਕਾਂਬਲੀ।

ਭਾਵ, ਧੰਨ ਧੰਨ ਹੈ ਇਹ ਸ੍ਰਿਸ਼ਟੀ ਤੇ ਉਸਦੇ ਬ੍ਰਿਛ ਬੂਟੇ ਆਦੀ ਜੋ ਇਸ ਸੰਸਾਰ ਉਪਰ ਇੰਞ ਜੰਮੇ ਹੋਏ ਹਨ,

ਜੀਕਣ ਸਾਡੇ ਸਿਰ ਯਾ ਸਰੀਰ ਉਪਰ ਵਾਲ। ਤੇ ਇਸ ਸੰਸਾਰ ਰੂਪੀ ਬੱਦਲ (ਮੇਘ) ਹੇਠਾਂ ਕ੍ਰਿਸ਼ਨ ਇੰਝ ਛਪਿਆ ਹੈ ਜੀਕਣ ਸਾਡੇ ਸਰੀਰ ਵਿੱਚ ਜੀਵ (ਰੂਹ), ਮਾਨੋ ਕ੍ਰਿਸ਼ਨ ਮਹਾਰਾਜ ਜੀ ਨੇ ਛੁਪਣ ਲਈ ਅਪਣੇ ਸਰੀਰ ਤੇ ਕੋਈ ਕੰਬਲੀ ਲਈ ਹੁੰਦੀ ਹੈ। ਭਾਵ ਨਿਰੰਕਾਰ ਆਤਮਾ ਨੇ ਸਰਗੁਣ-ਰੂਪ ਕੰਬਲੀ ਓੜ੍ਹੀ ਹੈ ਤੇ ਆਪ ਅੰਦਰ ਇੰਵ ਛੁਪੇ ਹੋਏ ਹਨ ਜੀਕਣ ਸਾਡੇ ਨਾਲ ਭੂਲ ਭਲਈਆਂ ਖੇਡਦੇ ਹਨ। ਫਿਰ ਵੇਖੋ:-

'ਧਨਿ ਧਨਿ ਤੂ ਮਾਤਾ ਦੇਵਕੀ।
ਜਿਹ ਗ੍ਰਿਹ ਰਮਈਆ ਕਵਲਾਪਤੀ।'

ਹੇ ਦੇਵ-ਸ਼ਕਤੀ ਤੂੰ ਧੰਨ ਧੰਨ ਹੈ ਕਿਉਂਕਿ ਤੇਰੇ ਅੰਦਰ ਤੇਰੀ ਕੁੱਖ ਵਿੱਚ 'ਨਾਮ' ਰੂਪੀ ਕ੍ਰਿਸ਼ਨ ਜੰਮਦਾ ਹੈ। ਫਿਰ ਇਹ ਮਾਇਆ ਉਸ ਦੀ ਵਹੁਟੀ ਬਣ ਜਾਂਦੀ ਹੈ ਤੇ ਉਹੋ ਕ੍ਰਿਸ਼ਨ ਕਵਲਾ-ਪਤੀ ਭਾਵ ਮਾਇਆ ਦਾ ਪਤੀ (ਖਾਵੰਦ) ਬਣ ਜਾਂਦਾ ਹੈ। ਜੇ ਇਹ 'ਨਾਮ' ਰੂਪੀ ਕ੍ਰਿਸ਼ਨ ਵੱਲ ਇਸ਼ਾਰਾ ਨਾ ਹੁੰਦਾ ਤਾਂ ਕੀਕਣ ਪੁੱਤ੍ਰ ਮਾਂ ਦਾ ਪਤੀ ਬਣ ਜਾਂਦਾ? ਨਹੀਂ ਨਹੀਂ, 'ਦੇਵਕੀ' ਕੋਈ ਜ਼ਨਾਨੀ ਨਹੀਂ, ਉਹ ਤਾਂ ਦੇਵਤੇ ਜਣਨ ਵਾਲੀ 'ਨਾਮ'-ਜਣਨ ਵਾਲੀ ਮਨੋ-ਬ੍ਰਿਤੀ ਹੈ, ਜੋ ਇਕਾਗਰ ਮਨ ਹੋਕੇ ਧਿਆਨ ਵਿੱਚ ਲਿਵ ਲੀਨ ਹੋਕੇ ਨਾਮ ਨੂੰ ਪ੍ਰਗਟ ਕਰਦੀ ਹੈ। ਜਦ ਇਹ 'ਪੁੱਤ੍ਰ' (ਨਾਮ) ਅੰਦਰ ਜੰਮ ਪਿਆ ਤਾਂ ਫਿਰ ਇਹੋ ਮਾਇਆ (ਕਵਲਾ) ਜਨਨੀ ਦਾ ਖਾਵੰਦ (ਕਵਲਾ-ਪਤੀ) ਹੋ ਗਿਆ। ਗੱਲ ਕੀ ਇਹ ਪਤੀ ਤੇ ਪੁੱਤ੍ਰ ਵਿਚਾਰ ਅਧਿਆਤਮਕ ਹੈ। ਫਿਰ ਵੇਖੋ:-

'ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ।
ਜਹ ਖੇਲੈ ਸ੍ਰੀ ਨਾਰਾਇਨਾ ।'

ਭਾਵ ਇਹ ਸਰੀਰ ਰੂਪ ਬਿੰਦ੍ਰਾਬਨ ਵੀ ਧੰਨ ਧੰਨ ਹੋ ਗਿਆ ਕਿਉਂਕਿ ਇਹ ਪਹਿਲੋਂ ਸੁਨਸਾਨ ਸੀ, ਖੰਡਰ ਸੀ, ਜੰਗਲ ਸੀ, ਜਦ 'ਨਾਮ' ਇਸ ਵਿੱਚ ਨਹੀਂ ਸੀ; ਹੁਣ 'ਨਾਮ' ਰੂਪੀ ਕ੍ਰਿਸ਼ਨ ਉਪਜਣ ਉਪਰ ਇਸੇ ਜੰਗਲ ਵਿੱਚ ਮੰਗਲ ਹੋ ਗਿਆ । ਹਾਂ ਜੋ ਫਿਰ ਇਹ ਮਸਾਣ ਨਹੀਂ ਰਿਹਾ ਇਹ ਤਾਂ ਧੰਨ ਧੰਨ ਬਣ ਹੋ ਗਿਆ, ਕਿਉਂਕਿ ਇੱਥੇ 'ਸ੍ਰੀ ਨਾਰਾਇਣਾ' ਖੇਲਣ ਲੱਗ ਪਿਆ । ਕੋਈ ਮੁੰਡਾ ਬਾਲ ਲੀਲਾ ਵਾਲਾ ਨਹੀਂ, 'ਨਾਮ' ਰੂਪੀ ਰਮਣ ਵਾਲਾ ਕ੍ਰਿਸ਼ਨ-ਆਤਮਾ । ਇਹ ਇੰਵ ਖੇਡਦਾ ਹੈ:-

'ਬੇਨੁ ਬਜਾਵੈ ਗੋਧਨੁ ਚਰੈ ।
ਨਾਮੇ ਕਾ ਸੁਆਮੀ ਆਨਦ ਕਰੈ ।'

ਇਹ ਆਤਮਾ ਕੀਕਣ ਸੰਦ੍ਰਾਪਦਾ ਹੈ ? 'ਨਾਮ' ਦੀ ਮਧੁਰ ਬੰਸਰੀ ਤੋਂ । ਜਦ ਤੇਰੀ ਇਹ ਅਟੁਟ ਅਨਹਤ (ਅਨਹਦ) ਬੰਸਰੀ ਨਾ ਵੱਜੇ ਤਦ ਤੇਰੀ ਆਤਮਕ ਵੀਚਾਰ ਥੋਥੀ ਹੈ, ਅਧੂਰੀ ਹੈ, ਅਪੂਰਣ ਹੈ, ਤਦ ਤੇਰੀ ਅਨੰਦ ਵੀ ਅੱਧਾ ਹੈ। ਇਸੇ ਕਰਕੇ ਅੱਜਕਲ ਦੀ 'ਵੇਦਾਂਤ' ਵਿੱਦਿਆ ਵਿੱਚ ਇਤਨਾ ਰਸ ਨਹੀਂ, ਕਿਉਂਕਿ ਉਸ ਵੀਚਾਰ ਵਿੱਚ ਅਨੁਭਵੀ ਗਿਆਨ 'ਨਾਮ' ਵਾਲਾ, ਸਿਮਰਨ ਵਾਲਾ ਨਹੀਂ । ਗੁਰ ਸਿੱਖੀ ਵਿੱਚ ਇਹੋ ਤਾਂ ਵਾਧਾ ਹੈ ਕਿ ਇਸ ਵਿੱਚ ਇਧਰ ਗਿਆਨ ਤੇ ਉਧਰ 'ਨਾਮ' ਦੀ ਪੱਕੀ ਪੇਵੰਦ ਹੈ, ਇਧਰ ਭਗਤੀ ਉਧਰ ਕਰਮ ਤੇ ਗਿਆਨ ਧਯਾਨ । ਲੋੜ ਹੈ ਲੋੜ ਹੈ ਗਿਆਨ ਨਾਲ 'ਨਾਮ'

ਦੀ, ਗਰੀਬੀ ਦੀ, ਨਿਮ੍ਰਤਾ ਦੀ।

ਵੇਖੋ ਕ੍ਰਿਸ਼ਨ ਮਹਾਰਾਜ ਜੀ ਨਾਲ 'ਸੁਦਾਮਾ' ਭਗਤ ਪਲਿਆ। 'ਸੁਦਾਮਾ' ਤੇ ਕ੍ਰਿਸ਼ਨ ਮਹਾਰਾਜ ਬਾਲ-ਮਿੱਤਰ ਸਨ। ਇਕੱਠੇ ਪੜ੍ਹੇ ਤੇ ਦੋਵੇਂ ਵੇਦ ਵਿੱਦਿਆ ਵਿਚ ਪ੍ਰਬੀਨ ਹੋ ਗਏ। ਪਹਿਲੋਂ ਸੁਦਾਮੇ ਨੂੰ ਵੇਦ ਸ਼ਾਸਤਰ ਪੜ੍ਹਨ ਦਾ ਬੜਾ ਗੁਮਾਨ ਸੀ, ਹੰਕਾਰ ਸੀ। ਕ੍ਰਿਸ਼ਨ ਮਹਾਰਾਜ ਭਾਵੇਂ ਰਾਜੇ ਸਨ, ਪਰ ਉਨ੍ਹਾਂ ਵਿਚ ਗਰੀਬੀ ਮੁੱਢ ਤੋਂ ਸੀ। ਦੇਖੋ ਉਨ੍ਹਾਂ ਜੋੜਿਆਂ ਦੀ ਸੇਵਾ ਰਾਜਸੂ ਯੱਗ ਵੇਲੇ ਅਪਣੇ ਹਿੱਸੇ ਲਈ। ਹੁਣ ਵੇਖੋ ਹੰਕਾਰ ਦਾ ਕੀ ਨਤੀਜਾ ਹੁੰਦਾ ਹੈ। ਸੁਦਾਮਾ ਗਰੀਬ ਹੋ ਜਾਂਦਾ ਹੈ, ਖਾਣ ਪੀਣ ਵਾਸਤੇ ਵੀ ਉਸ ਪਾਸ ਕੁਝ ਨਹੀਂ ਰਹਿੰਦਾ। ਫਿਰ ਉਸਦੀ ਵਹੁਟੀ ਉਸ ਨੂੰ ਕ੍ਰਿਸ਼ਨ ਮਹਾਰਾਜ ਪਾਸ ਭੇਜਦੀ ਹੈ। ਯਥਾ ਭਾਈ ਗੁਰਦਾਸ ਜੀ:-

ਬਿਪ ਸੁਦਾਮਾ ਦਾਲਦੀ ਬਾਲ ਸਖਾਈ ਮਿਤ੍ਰ ਸਦਾਏ।
ਲਾਗੂ ਹੋਈ ਬਾਮ੍ਹਣੀ ਮਿਲ ਜਗਦੀਸ ਦਲਿਦ੍ਰ ਗਵਾਏ।
ਚਲਿਆ ਗਿਣਦਾ ਗਟੀਆਂ ਕਜੋਂ ਕਰ ਜਾਈਏ ਕੌਣ ਮਿਲਾਏ।
ਪਹੁਤਾ ਨਗਰ ਦੁਆਰਕਾ ਸਿੰਘ-ਦੁਆਰ ਖਲੋਤਾ ਜਾਏ।
ਦੂਰਹੁੰ ਦੇਖ ਡੰਡਉਤ ਕਰ ਛਡ ਸਿੰਘਾਸਨ ਹਰਿ ਜੀ ਆਏ।
ਪਹਿਲੇ ਦੇ ਪਰਦਖਣਾ ਪੈਰੀ ਪੈਕੇ ਲੈ ਗਲ ਲਾਏ।
ਚਰਣੋਦਕ ਲੈ ਪੈਰ ਧੋਇ ਸਿੰਘਾਸਨ ਉਪਰ ਬੈਠਾਏ।
ਪੁਛੇ ਕੁਸਲ ਪਿਆਰ ਕਰ ਗੁਰ ਸੇਵਾ ਦੀ ਕਥਾ ਸੁਣਾਏ।
ਲੈ ਕੇ ਤੰਦੁਲ ਚਬਿਓਹ ਵਿਦਾ ਕਰੇ ਅਗੇ ਪਹੁੰਚਾਏ।
ਚਾਰ ਪਦਾਰਥ ਸਕੁਚ ਪਠਾਏ।"

ਭਾਵ ਸੁਦਾਮੇ ਦੀ ਇਸਤ੍ਰੀ ਸੁਦਾਮੇ ਨੂੰ ਆਖਦੀ ਸੀ ਜੁ

ਤੂੰ ਕ੍ਰਿਸ਼ਨ ਜੀ ਕੋਲ ਜਾਕੇ ਅਪਣਾ ਦਲਿੱਦ੍ਰ ਜਣਾ। ਓਹ ਦਵਾਰਕਾ ਗਿਆ, ਤੇ ਕ੍ਰਿਸ਼ਨ ਜੀ ਓਸ ਨੂੰ ਵੇਖ ਦੌੜ ਕੇ ਆ ਮਿਲੇ, ਛਾਤੀ ਨਾਲ ਲਾਇਆ, ਸਿੰਘਾਸਣ ਉਪਰ ਬਿਠਾਇਆ, ਚਰਣ ਧੋਤੇ,ਤੇ ਉਸਦੇ ਲਿਆਂਦੇ ਹੋਏ ਤੰਦੁਲ(ਚਾਵਲ)ਚੋਰੀ ਖੋਹਕੇ ਚੱਬੇ। ਗੱਲ ਕੀ ਸੁਦਾਮਾ ਨੂੰ ਪੂਰਾ ਪੂਰਾ ਮਾਣ ਦਿੱਤਾ। ਨਾਲੇ ਕ੍ਰਿਸ਼ਨ ਮਹਾਰਾਜ ਜੀ ਨੇ ਸੁਦਾਮੇ ਨੂੰ ਓਹ ਅਪਣੇ ਗੁਰੂ ਦੀ ਕਹਾਣੀ ਯਾਦ ਕਰਾਈ ਜਦ 'ਸੁਦੀਪਨ' ਗੁਰੂ ਨੇ ਲੱਕੜੀਆਂ ਲਿਆਉਣ ਲਈ ਉਨ੍ਹਾਂ ਨੂੰ ਘੱਲਿਆ ਸੀ ਤੇ ਛੋਲੇ ਚੱਬਣ ਲਈ ਦਿੱਤੇ ਸਨ, ਤੇ ਲੱਕੜਾਂ ਚੁਗਦਿਆਂ ਸੁਦਾਮੇ ਨੇ ਕ੍ਰਿਸ਼ਨ ਮਹਾਰਾਜ ਜੀ ਦੇ ਹਿੱਸੇ ਦੇ ਛੋਲੇ ਵੀ ਚੋਰੀ ਚੱਬ ਲਏ ਸਨ ! ਘਰ ਆਉਣ ਤੇ ਵੇਖਣ ਤਾਂ ਸੁਦਾਮੇ ਦੇ ਕੋਠੇ ਸੋਨੇ ਚਾਂਦੀ ਦੇ ਹਨ, ਤੇ ਚਾਰੇ ਪਦਾਰਥ ਵਿੱਚ ਹਨ।—ਇਸ ਗਾਥਾ ਦਾ ਕੀ ਗੋਹਜ ਹੈ ?

ਉੱਤਰ ਹੈ ਜੁ ਸੱਚੇ 'ਬਿਪ੍ਰ' ਕਿਸ ਨੂੰ ਆਖਦੇ ਹਨ। ਬਿਪ੍ਰ ਉਸ ਨੂੰ ਆਖਦੇ ਹਨ ਜੋ ਵੇਦ ਪਾਠਾਂ ਵਿੱਚ ਪ੍ਰਬੀਨ ਹੋਵੇ। ਪਰ ਵੇਦ ਪਾਠ ਵਿੱਚ ਜਦ ਤੋੜੀ 'ਨਾਮ'-ਰਸ ਨਾ ਆਵੇ ਤਦ ਤੋੜੀ ਪੜ੍ਹਨ ਵਾਲੇ ਵਿੱਚ ਉਲਟਾ ਅਭਿਮਾਨ ਵਧਦਾ ਹੈ, ਗੁਮਾਨ ਆਉਂਦਾ ਹੈ ਜੁ ਮੈਂ ਇਤਨੇ ਪਾਠ ਪੜ੍ਹੇ ਹਨ। ਪਰ ਜਦ 'ਨਾਮ' ਸਿਮਰਣ ਦੁਆਰਾ ਅੰਦਰ ਪ੍ਰਗਟ ਹੁੰਦਾ ਹੈ ਤਾਂ ਪ੍ਰਾਣੀ ਆਖਦਾ ਹੈ, ਮੈਂ ਤਾਂ ਕੁਝ ਨਹੀਂ ਜਾਣਦਾ, ਮੈਂ ਤਾਂ ਇੱਕ ਕੀਟ, ਪਤੰਗ, ਜੋੜਿਆਂ ਦਾ ਦਾਸ ਹਾਂ; ਜਿਤਨਾਂ ਪੜ੍ਹਦਾ ਹਾਂ ਉਤਨਾਂ ਹੀ ਅਪਣੀ ਨਾਲਾਇਕੀ ਭਾਸਦੀ ਹੈ। ਬਸ ਏਹੋ ਫਰਕ ਹੈ 'ਸੁਦਾਮੇ' ਦਾ ਤੇ 'ਕ੍ਰਿਸ਼ਨ' ਮਹਾਰਾਜ ਦਾ; ਭਾਵੇਂ ਦੋਵੇਂ ਇੱਕੋ ਗੁਰੂ ਦੇ ਚੇਲੇ ਸਨ।

ਅਭਮਾਨ ਦਾ ਹੀ ਉਸ ਨੂੰ ਦਲਿੱਦ੍ਰ ਹੈ, ਹੋਰ ਕਿਸੇ ਦਾ ਨਹੀਂ, ਇਸੇ ਕਰਕੇ ਉਸ ਨੂੰ ਗਰੀਬੀ ਹੈ, ਕਿਉਂਕਿ ਮਨ ਜਦ ਤਕ ਉੱਚਾ ਹੈ ਉਸ ਉਪਰ ਅੰਮ੍ਰਿਤ ਬਰਖਾ ਜਮਾ ਨਹੀਂ ਹੋ ਸਕਦੀ। ਨੀਂਘੇ ਟੋਇਆਂ ਵਿੱਚ ਹੀ ਪਾਣੀ ਜਮਾ ਹੁੰਦਾ ਹੈ। ਗੱਲ ਕੀ ਇਸ ਦੀ ਗਰੀਬੀ ਅੱਧਆਤਮਕ ਹੈ। ਉਸ ਦੀ ਵਹੁਟੀ ਇਸ ਨੂੰ ਭੇਜਦੀ ਹੈ ਕ੍ਰਿਸ਼ਨ ਰੂਪੀ ਆਤਮਾ ਕੋਲ। ਇਹ ਵਹੁਟੀ ਕੌਣ ਹੈ? ਇਹੋ ਤਾਂ 'ਬੁੱਧੀ' ਹੈ ਜੋ ਜ਼ਨਾਨੀ ਲਿੰਗ ਨਾਲ ਦੱਸੀ ਹੈ, ਜਿਸ ਨੇ ਪਹਿਲੋਂ ਗੁਮਾਨ ਦਾ ਪੜਦਾ ਪਾਇਆ ਹੋਇਆ ਸੀ। 'ਸੁਦਾਮਾ' ਕੌਣ ਹੈ? ਉੱਤਰ ਹੈ ਕਿ ਜੋ 'ਸੁਧਾ' ਭਾਵ ਅੰਮ੍ਰਿਤ ਨੂੰ 'ਦਾਮਾ' ਢੂੰਡਦਾ ਹੈ। ਕੀਕਣ ਲੱਭੇ? ਉੱਤਰ ਹੈ ਜੁ ਆਤਮਾ ਅਭਿਮਾਨ ਨਾਲ ਨਹੀਂ ਲੱਭਦਾ ਉਹ ਤਾਂ ਗਰੀਬੀ ਨਾਲ ਲੱਭਦਾ ਹੈ। ਜਦ 'ਸੁਦਾਮਾ' ਅਪਣਾ ਗਰਬ ਸੁੱਟਦਾ ਹੈ ਤਾਂ ਉਸ ਨੂੰ 'ਗਰੀਬੀ' ਦੇ ਦਾਮਾਂ ਵਿੱਚ 'ਸੁਧਾ' 'ਅੰਮ੍ਰਿਤ' ਲੱਭਦਾ ਹੈ, ਜਿਸ ਨੂੰ ਉਹ ਢੂੰਡਕੇ ਚਾਰ ਪਦਾਰਥ ਪਾ ਜਾਂਦਾ ਹੈ। ਯਥਾ ਸ੍ਰੀ ਗੁਰੂ ਵਾਕ:-

ਸਤਿਗੁਰ ਕੈ ਵਸਿ ਚਾਰਿ ਪਦਾਰਥ।
ਤੀਨਿ ਸਮਾਏ ਏਕ ਕ੍ਰਿਤਾਰਥ।

[ਪ੍ਰਭਾਤੀ ਮ: ੧]

ਇਹ ਚਾਰ ਪਦਾਰਥ; ਧਰਮ, ਅਰਥ, ਕਾਮ, ਮੋਖ, ਤਦ ਮਿਲਦੇ ਹਨ ਜਦ ਹਲੀਮੀ ਨਾਲ, ਗਰੀਬੀ ਭਾਵ ਨਾਲ 'ਨਾਮ' ਨੂੰ ਅਨੁਭਵ ਕਰੀਏ:-

(੧) ਸਤੁ ਸੰਤੋਖੁ ਦਇਆ ਕਮਾਵੈ
ਏਹ ਕਰਣੀ ਸਾਰ ।

ਆਪੁ ਛੋਡਿ ਸਭ **ਹੋਇ ਰੇਣਾ**
ਜਿਸੁ ਦੇਇ ਪ੍ਰਭੁ ਨਿਰੰਕਾਰੁ ।
[ਸ੍ਰੀ ਰਾਗ ਮ: ੫]

(੨) ਹੋਇ ਸਗਲ ਕੀ ਰੇਣੁਕਾ
ਹਰਿ ਸੰਗਿ ਸਮਾਵਉ ।
ਦੂਖੁ ਨ ਦੇਈ ਕਿਸੈ ਜੀਅ
ਪਤਿ ਸਿਉ ਘਰਿ ਜਾਵਉ ।
[ਗਉੜੀ ਮ: ੫]

ਇਸੇ ਨਿੰਮ੍ਰਤਾ ਨੂੰ ਜਦ 'ਸੁਦਾਮਾ' ਅੱਪੜਿਆ ਤਾਂ ਉਹ ਸੱਚ ਖੰਡ ਰੂਪੀ ਦੁਆਰਕਾ ਵੱਲ ਗਿਆ; ਨਹੀਂ ਤਾਂ 'ਬੁੱਧੀ-ਰੂਪੀ-ਇਸਤ੍ਰੀ' ਨੇ ਹੰਕਾਰ ਰੂਪੀ ਦਲਿੱਦ੍ਰ ਉਸ ਲਈ ਰਚਿਆ ਹੋਇਆ ਸੀ। ਇਨ੍ਹਾਂ ਦਾ ਗੁਰੂ ਕੌਣ ਸੀ ? 'ਸੁਦੀਪਨ' ਭਾਵ ਸ਼ੁੱਧੀ 'ਸੁਧ' ਬੁੱਧੀ' ਬਖਸ਼ਣ ਵਾਲਾ 'ਦੀਪਕ'—ਦੀਵਾ। ਹੁਣ ਕ੍ਰਿਸ਼ਨ ਤਾਂ ਤੱਤ ਨੂੰ ਅਨੁਭਵ ਕਰਦੇ ਸਨ ਪਰ ਸੁਦਾਮਾ ਚੋਰੀ ਕਰਦਾ ਸੀ ਜਿਸ ਕਰਕੇ ਰਸਤੇ ਤੋ ਬੇ-ਰਸਤਾ ਜਾਕੇ ਗੁਮ੍ਰਾਹ ਹੋ ਰਿਹਾ ਸੀ। ਪਰ ਅੰਤ ਨੂੰ ਉਸ ਨੂੰ ਹੋਸ਼ ਆਈ ਤੇ ਉਹ ਗਰਬ ਛੱਡ 'ਸੁਦਾ' (=ਅੰਮ੍ਰਿਤ) ਨੂੰ ਗਰੀਬੀ ਰੂਪੀ 'ਦਾਮਾ' ਨਾਲ ਖਰੀਦਕੇ 'ਸੁਦਾ'+'ਦਾਮਾ'='ਸੁਦਾਮਾ' ਬਣ ਗਿਆ। ਗੱਲ ਕੀ, ਇਥੇ ਇੱਕ ਅਧਿਆਤਮਕ ਭੁੱਖ ਤੇ ਦਲਿੱਦਰ ਹੈ; ਨਹੀਂ ਤਾਂ ਸੁਦਾਮੇ ਦੇ ਕੀ ਸੋਨੇ ਚਾਂਦੀ ਦੇ ਕੋਠੇ ਬਨਣੇ ਸਨ। ਇਹ ਤਾਂ ਕ੍ਰਿਸ਼ਨ ਰੂਪੀ 'ਆਤਮਾ' ਨਾਲ ਉਸਦਾ ਮੇਲ ਹੈ, ਜਿਸਦੇ ਮਿਲਿਆਂ ਚਾਰੇ ਪਦਾਰਥ, ਸੋਨਾ ਚਾਂਦੀ

ਆਦਿ ਆਪੇ ਮਿਲ ਜਾਂਦੇ ਹਨ।

ਇਸੇ 'ਗਰੀਬੀ' ਭਾਵ ਨੂੰ 'ਨਾਮ' ਦੁਆਰਾ ਪ੍ਰਤੱਖ ਲਿਆਉਣ ਲਈ ਸ੍ਰੀ ਭਾਗਵਤ ਵਿੱਚ ਇੱਕ ਸੁਦਰਸ਼ਨ ਵਿੱਦਿਆਧਰ ਦੀ ਸਿੱਖਿਆਦਾਇਕ ਕਹਾਣੀ ਵੀ ਲਿੱਖੀ ਹੋਈ ਹੈ। ਇੱਕ ਵਾਰ ਜਦ ਕ੍ਰਿਸ਼ਨ ਮਹਾਰਾਜ ਜੀ ੧੨ ਸਾਲਾਂ ਦੇ ਹੋਏ ਤਾਂ ਨੰਦ ਜੀ ਭੇਟਾ ਦੇਣ ਆਏ। ਉਥੇ ਮੰਦਰ ਕੋਲ ਇੱਕ ਵੱਡੇ ਸੱਪ (ਅਜਗਰ) ਨੇ ਨੰਦ ਜੀ ਦੇ ਪੈਰ ਨੂੰ ਅਪਣੇ ਮੂੰਹ ਵਿਚ ਪਾ ਲਿਆ। ਫਿਰ ਜਦ ਡੰਡ ਕੱਟ ਪਈ ਤਾਂ ਕ੍ਰਿਸ਼ਨ ਮਹਾਰਾਜ ਆਏ ਤਾਂ ਉਨ੍ਹਾਂ ਦੇ ਅਜਗਰ ਨੂੰ ਹੱਥ ਲਾਣ ਨਾਲ ਓਹ ਆਦਮੀ ਬਣ ਗਿਆ। ਉਸਨੂੰ ਪੁੱਛਿਆ ਜੁ ਤੂ ਕੌਣ ਹੈਂ; ਤਾਂ ਓਹ ਆਖਣ ਲੱਗਾ ਜੁ ਮੈਂ ਇਕ ਦੇਵਤਾ ਹਾਂ, 'ਸੁਰ-ਪੁਰ' ਰਹਿੰਦਾ ਸੀ, ਮੈਂ ਇਕ ਵਾਰੀ ਅਪਣੇ ਪੁਸ਼ਪ ਬਿਬਾਣ ਵਿਚ ਬੈਠਕੇ ਆਇਆ ਤਾਂ ਅੰਗਰਾ ਰਿਖੀ ਨੂੰ ਜੋ ਧੁੱਪ ਸੇਕ ਰਹੇ ਸਨ ਛਾਂ ਹੋ ਗਈ, ਉਨ੍ਹਾਂ ਮੈਨੂੰ ਸਰਾਪ ਦਿੱਤਾ ਤਾਂ ਮੈਂ ਸੱਪ ਬਣ ਗਿਆ; ਹੁਣ ਤੁਹਾਡੇ ਚਰਨ ਕਮਲ ਛੂਹਕੇ ਫਿਰ ਸੁਰਜੀਤ ਹੋਇਆ ਹਾਂ। ਇਸ ਦਾ ਤਤ੍ਰ ਬੋਧ ਕੀ ਹੈ ? ਉੱਤਰ ਹੈ ਜੁ ਸੁਦਰਸ਼ਨ ਦਾ ਭਾਵ ਹੈ ਸੋਹਣਾ (Beauty)। ਤੇ ਵਿਦਿਆਧਰ ਕੌਣ ਹੈ ? ਵਿਦਵਾਨ (Learned)। ਇਸ ਵਿਚ ਦੋ ਗੁਣ ਸਨ—ਸੁਹਣੱਪ ਤੇ ਅਕਲ, ਜਿਸ ਕਰਕੇ ਓਹ ਦੇਵਤਾ-ਪੁਰੀ 'ਸੁਰ ਪੁਰੀ' ਦਾ ਨਿਵਾਸੀ ਸੀ, ਪਰ ਅਜੇ ਉਸ ਵਿਚ ਗਰੀਬੀ ਤੇ ਨਿਮ੍ਰਤਾ ਨਹੀਂ ਸੀ। ਅੰਗਰਾ ਰਿਸ਼ੀ ਕੌਣ ਹੈ ? ਸਾਡੇ ਅੰਗਾਂ-ਦਾ-ਰਸ=ਆਤਮਾ। ਜਦ ਇਸ ਉਪਰ ਹੰਕਾਰ ਦੀ ਛਾਂ ਹੋਈ ਤਾਂ ਉਸ ਨੇ ਸਰਾਪ ਦਿੱਤਾ। ਉਸ ਆਦਮੀ ਦੇ ਸੱਪ ਬਣਨ ਦਾ ਭਾਵ ਇਹ ਹੈ ਜੁ ਓਹ

ਮਨਮੁਖ ਹੋ ਗਿਆ ਕਿਉਂਕਿ ਜਦ ਤੋੜੀ ਗਰੀਬੀ ਨਹੀਂ ਤਦ ਤੋੜੀ ਅਕਲ ਤੇ ਸੁਹਣੱਪ ਨਾਲ ਆਦਮੀ ਪੁੱਠੇ ਪਾਸੇ ਜਾਂਦਾ ਹੈ। ਉਸਦੀ ਮੁਕਤੀ ਕਦ ਹੋਈ ? ਜਦ ਨਾਮ ਰੂਪੀ ਕ੍ਰਿਸ਼ਨ ਜੀ ਦੀ ਪਵਿੱਤਰ ਛੋਹ ਨਾਲ ਉਸ ਵਿੱਚ ਗਰੀਬੀ ਭਾਵ ਆ ਗਿਆ, ਭਾਵ ਓਹ ਗੁਰਮੁਖ ਹੋ ਗਿਆ। ਇਹ ਸੀ ਸੱਪ ਦਾ ਫਿਰ ਸੁਰਜੀਤ ਹੋਕੇ ਮਨੁੱਖ ਬਣਨਾ। ਜਦ ਤੋੜੀ ਅਸੀਂ 'ਨਾਮ' ਤੋਂ ਦੂਰ ਹਾਂ ਤਦ ਤੋੜੀ ਅਕਲ ਟੇਢੀ ਹੈ, ਤੇ ਅਸੀਂ ਦਲਿੱਦਰੀ ਹਾਂ। ਪਰ ਜਦ 'ਨਾਮ' ਦੀ ਮਧੁਰ ਧੁਨੀ ਸਿਮਰਨ ਦੁਆਰਾ ਸਾਡੇ ਅੰਦਰ ਵੱਜਦੀ ਹੈ ਤਾਂ ਅਸੀਂ ਆਤਮਾ ਰੂਪੀ 'ਕ੍ਰਿਸ਼ਨ' ਦੇ ਪ੍ਰਤੱਖ ਦਰਸ਼ਨ ਕਰਦੇ ਹਾਂ।

ਇਸ ਲਈ ਕ੍ਰਿਸ਼ਨ ਜੀ ਕਦ ਲੱਭਦੇ ਹਨ ? ਜਦ ਸਾਡੇ ਵਿੱਚ 'ਨਾਮ' ਦੀ ਧੁਨੀ ਪ੍ਰਗਟ ਹੁੰਦੀ ਹੈ। 'ਨਾਮ' ਦੇ ਨਾਲ ਨਿਮ੍ਰਤਾ ਆਉਂਦੀ ਹੈ ਤੇ ਇਹ ਆਪਾ, ਇਹ ਹਉਮੈਂ ਵੱਡੇ-ਵਾਹਿਗੁਰੂ ਜੀ ਦੇ ਆਪੇ ਵਿੱਚ ਲੀਨ ਹੋ ਜਾਂਦੀ ਹੈ। ਕ੍ਰਿਸ਼ਨ ਜੀ 'ਆਤਮਾ' ਹਨ, ਪਰ ਜਦ ਤੋੜੀ ਉਨ੍ਹਾਂ ਦੀ 'ਨਾਮ' ਰੂਪ 'ਬੰਸਰੀ' ਨਾ ਲੱਭੇ ਤਦ ਤੋੜੀ ਸਮਝੋ ਅਸੀਂ ਸੁਦਾਮੇ ਵਾਂਗ ਪੜ੍ਹੇ ਲਿਖੇ ਬਿਪ੍ਰ ਹਾਂ। ਸਾਡਾ ਦਲਿੱਦਰ ਤਦ ਦੂਰ ਹੋਵੇਗਾ ਜਦ ਅਸੀਂ ਵਾਹਿਗੁਰੂ ਜੀ ਦੇ ਦਰ ਉਪਰ ਜਾਈਏ। ਫਿਰ ਸਾਨੂੰ ਆਤਮਾ ਜੀ ਦੂਰੋਂ ਦੌੜਕੇ ਮਿਲਣਗੇ ਤੇ ਅਪਣੇ ਨਿਹਚਲ ਸਿੰਘਾਸਣ ਉਪਰ ਸਾਨੂੰ ਵੀ ਬਠਾ ਲੈਣਗੇ। ਕ੍ਰਿਸ਼ਨ ਜੀ ਆਤਮਾ ਹਨ ਤੇ ਵਾਸਦੇਵ ਜੀ ਪਰਮਾਤਮਾ, ਪਰ ਆਤਮਾ ਤੇ ਪਰਮਾਤਮਾ ਇੱਕ ਹਨ, ਉਨ੍ਹਾਂ ਵਿੱਚ ਸੰਧੀ ਹੈ, ਜੋੜ ਹੈ। ਯਥਾ ਸ੍ਰੀ ਗੁਰੂ ਵਾਕ:-

ਏਕ ਕ੍ਰਿਸ੍ਨੰ ਸਰਬ ਦੇਵਾ ਦੇਵ ਦੇਵਾਤ ਆਤਮਹ ।
ਆਤਮੰ ਸ੍ਰੀ ਬਾਸ੍ਵਦੇਵਸ੍ ਜੇ ਕੋਈ ਜਾਨਸਿ ਭੇਵ ।
ਨਾਨਕ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਵ ।

[ਸਹਿਸਕ੍ਰਿਤੀ ਸਲੋਕ ਮ: ੧]

ਭਾਵ ਕ੍ਰਿਸ਼ਨ ਜੀ 'ਆਤਮਾ' ਹਨ ਪਰ 'ਆਤਮਾ' ਤੇ ਸ੍ਰੀ ਵਾਸਦੇਵ (ਵਾਹਿਗੁਰੂ) ਜੀ 'ਸਿ', ਭਾਵ ਸੋਈ ਹਨ। ਜੋ ਇਸ ਭੇਦ ਨੂੰ ਜਾਣਦੇ ਹਨ ਉਸ ਤੋਂ, ਗੁਰੂ ਜੀ ਮਹਾਰਾਜ ਆਖਦੇ ਹਨ, ਅਸੀਂ ਵਾਰੀ ਵਾਰੀ ਜਾਂਦੇ ਹਾਂ। ਇਹੋ 'ਭੇਦ' ਤਾਂ ਸਾਰੀ ਕ੍ਰਿਸ਼ਨ ਲੀਲਾ ਦਾ ਰਹੱਸ ਹੈ! ਇਹੋ ਤਾਂ 'ਸ਼ਬਦ' ਹੈ, ਇਹੋ ਤਾਂ 'ਨਾਮ' ਹੈ, ਇਹੋ ਤਾਂ 'ਆਤਮਾ' ਹੈ!! ਇਹੋ ਗੁੜ੍ਹਤੀ ਖਾਲਸਾ ਪੰਥ ਵਿੱਚ 'ਅੰਮ੍ਰਿਤ' ਦੁਆਰਾ ਦਿੱਤੀ ਜਾਂਦੀ ਹੈ!!!



# ੧੭

# ਪਾਂਡੋ ਕੌਣ ਹਨ ਤੇ ਕੈਰੋ ਕੌਣ ਹਨ ?

'ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ।
ਬਾਰਹ ਜੋਜਨ ਛਤ੍ਰ ਚਲੈ ਥਾ ਦੇਹੀ ਗਿਰਝਨ ਖਾਈ।'
[ਧਨਾਸਰੀ ਨਾਮਦੇਵ ਜੀ]

ਕ੍ਰਿਸ਼ਨ ਮਹਾਰਾਜ ਜੀ ਦੀਆਂ ਅਨੇਕ ਲੀਲਾਂ ਅਸੀਂ ਵਿਸਥਾਰ ਨਾਲ ਵਿਚਾਰ ਆਏ ਹਾਂ, ਪਰ ਉਨ੍ਹਾਂ ਦੀ ਸਭ ਤੋਂ ਵਿਸ਼ੇਸ਼ ਲੀਲਾ ਤਾਂ 'ਮਹਾਂ-ਭਾਰਤ' ਦਾ ਯੁੱਧ ਹੈ, ਜਿਸ ਬਾਬਤ ਇੱਕ ਵੱਖਰੀ ਪੁਸਤਕ 'ਮਹਾਂ-ਭਾਰਤ' ਲਿਖੀ ਹੋਈ ਹੈ। ਇਸ 'ਮਹਾਂਭਾਰਤ' ਤੇ ਹੋਰ ਲੀਲਾਂ ਵਿੱਚ ਕੀ ਫਰਕ ਹੈ ? ਉੱਤਰ ਹੈ ਜੁ ਹੋਰ ਲੀਲਾਂ ਤਾਂ ਇੱਕ ਇੱਕ ਯਾ ਦੋ ਦੋ ਪੁਰਸ਼ਾਂ ਵਿੱਚ ਆਪਸ ਵਿੱਚ ਲੜਾਈ ਸੀ ਜਿਹਾ ਕਿ ਕਾਲੀ-ਨਾਗ ਨੂੰ ਨੱਥਣਾ, ਮੁਚੁੰਕਦ ਨਾਲ ਲੜਨਾ ਇਤਿਆਦਿ, ਪਰ 'ਮਹਾ-ਭਾਰਤ' ਵਿੱਚ ਟਾਂਵੀ ਟਾਂਵੀ ਲੜਾਈ ਨਹੀਂ, ਸਗੋਂ ਸਾਰੀਆਂ ਵਿਅਕਤੀਆਂ ਦੀ ਆਮ੍ਹੋ ਸਾਹਮਣੇ ਦੀ ਲੜਾਈ ਹੈ। ਹੋਰਾਂ ਲੀਲਾਂ ਵਿੱਚ ਤਾਂ ਦੈਤਾਂ ਅਸੁਰਾਂ ਨਾਲ ਲੜਾਈ ਸੀ, ਹੁਣ ਆਦਮੀਆਂ ਦੀ ਆਦਮੀਆਂ ਨਾਲ ਹੈ। ਹੋਰ ਲੀਲਾਂ ਵਿੱਚ ਤਾਂ ਕ੍ਰਿਸ਼ਨ ਮਹਾਰਾਜ ਅਪਣੇ ਆਪ ਅਪਣੇ ਦੁਸ਼ਮਨ ਨਾਲ ਲੜਦੇ ਸਨ, ਪਰ ਹੁਣ ਕ੍ਰਿਸ਼ਨ ਮਹਾਰਾਜ ਭਾਵੇਂ ਹਾਜ਼ਰ ਹਨ, ਪਰ

ਲੜਨ ਵਾਲੇ ਹੋਰ ਹਨ; ਓਹ ਤਾਂ ਸਿਰਫ ਰਥਵਾਹੀ ਬਣਕੇ ਬੈਠਦੇ ਹਨ, ਰਥ ਵਿੱਚ ਬੈਠਣ ਵਾਲਾ ਤਾਂ 'ਅਰਜਨ' ਹੈ। ਗੱਲ ਕੀ 'ਮਹਾਂਭਾਰਤ' ਦਾ ਯੁੱਧ ਇੱਕ ਅਨੋਖੀ, ਅਚੰਭਾ ਤੇ ਭਿਆਨਕ ਲੜਾਈ ਹੈ, ਜੋ ਤੁਲਵੀਆਂ ਫੌਜਾਂ ਵਿੱਚ ਹੁੰਦੀ ਹੈ। ਕ੍ਰਿਸ਼ਨ ਮਹਾਰਾਜ ਦੋਵੇਂ ਪਾਸੇ ਹਾਜ਼ਰ ਹਨ, ਪਰ ਰਤਾ ਕੁ ਫਰਕ ਹੈ। ਕੌਰਵ ਵੀ ਕ੍ਰਿਸ਼ਨ ਮਹਾਰਾਜ ਕੋਲ ਮਦਦ ਮੰਗਣ ਲਈ ਜਾਂਦੇ ਹਨ ਤੇ ਪਾਂਡੋ ਵੀ। ਪਹਿਲੋਂ ਕੌਰੋਂ ਮਦਦ ਮੰਗਦੇ ਹਨ, ਫਿਰ ਪਾਂਡੋ। ਪਹਿਲੀ ਚੋਣ ਕੌਰਵਾਂ ਦੀ ਹੈ, ਫਿਰ ਪਾਡਵਾਂ ਦੀ। ਹੁਣ ਵੇਖੋ ਕੀ ਬਣਦਾ ਹੈ? ਪਾਂਡੋ ਤਾਂ ਕ੍ਰਿਸ਼ਨ ਮਹਾਰਾਜ ਵਲ ਅੱਖ ਲਾਈ ਬੈਠੇ ਹਨ ਪਰ ਕੌਰੋਆਂ ਦੀ ਅੱਖ ਉਨ੍ਹਾਂ ਦੀ ਸੈਨਾਂ ਦੀ ਤਰਫ ਹੈ। ਓਹ ਕ੍ਰਿਸ਼ਨ ਜੀ ਨੂੰ ਤੇ ਇਹ ਸੈਨਾਂ ਦੀ ਮਦਦ ਨੂੰ ਲੈਕੇ ਮੁੜ ਆਉਂਦੇ ਹਨ। ਬੱਸ ਇਹੋ ਤਾਂ ਮੁੱਢਲਾ ਤੇ ਡੂੰਘਾ ਭੇਦ ਹੈ। ਮਾਨੋ ਕੌਰਵਾਂ ਨੇ ਕਿਰਨਾਂ ਨੂੰ ਫੜਿਆ ਤੇ ਪਾਂਡਵਾਂ ਨੇ ਸੂਰਜ ਨੂੰ ਫੜਿਆ। ਦੋਹਾਂ ਵਿੱਚ ਸੂਰਜ ਦੀ ਸੱਤਾ ਹੀ ਕੰਮ ਕਰਦੀ ਹੈ: ਸੂਰਜ ਦੀਆਂ ਕਿਰਨਾਂ ਵਿੱਚ ਵੀ ਤੇ ਸੂਰਜ ਦੀ ਟਿੱਕੀ ਵਿੱਚ ਵੀ, ਪਰ ਕਿਰਨਾਂ ਕਿਰਨਾ ਹੀ ਹਨ, ਤੇ ਸੂਰਜ ਸੂਰਜ। ਇਸ ਕਰਕੇ *ਪਾਂਡੋ ਕੌਣ ਹਨ? ਓਹ ਜੋ ਸੂਰਜ ਦੀ ਰੋਸ਼ਨੀ ਨਾਲ 'ਪੀਲੇ' 'ਪੀਲੇ' ਹੋ ਗਏ ਹਨ, ਜਿਨ੍ਹਾਂ ਦੀ ਕਾਲਖ ਧੋਤੀ ਗਈ ਹੈ, ਭਾਵੇਂ ਸਾਰੀ ਨਹੀਂ ਪਰ ਕਾਫੀ। ਤੇ ਕੌਰੋ ਕੌਣ ਹਨ? ਓਹ ਜੋ ਅਜੇ 'ਕੋਰੇ' ਦੇ 'ਕੋਰੇ' ਹਨ; ਉਨ੍ਹਾਂ ਵਿੱਚ ਕੂੜ (ਕੂਰ) ਦੀ ਕਾਲਖ ਹੈ।

---

*ਸੰਸ੍ਕ੍ਰਿਤ ਵਿੱਚ 'ਪਾਂਡੋ' ਦਾ ਭਾਵ ਹੈ ਪੀਲਾ।

ਪਾਂਡੋ ਪੂਰਨ ਗੁਰਮੁਖ ਨਹੀਂ, ਕਿਉਂਕਿ ਅਜੇ ਓਹ 'ਪੀਲੇ' ਹਨ। ਪੂਰੇ ਤਾਂ ਤਦ ਬਣਨ ਜੇ ਚਿੱਟੇ ਹੋ ਜਾਣ। ਪਰ ਕੈਰੋਂ ਕੂਰ ਦੀ ਕਾਲਖ ਨਾਲ ਕਾਲੇ ਹਨ, ਉਨ੍ਹਾਂ ਵਿੱਚ ਤਮੋ ਗੁਣ ਦਾ ਜ਼ਿਆਦਾ ਪ੍ਰਵੇਸ਼ ਹੈ। ਇਸੇ ਕਰਕੇ ਕੋਰਵਾਂ ਬਾਬਤ 'ਗਿਆਨ ਪ੍ਰਬੋਧ' ਵਿੱਚ ਇਉਂ ਲਿੱਖਿਆ ਹੈ:—

'ਭਏ ਤੌਨ ਕੇ ਕਉਰਵੈ 'ਕੂਰ-ਕਰਮੰ'।
ਕੀਯੋ ਛਡਣੰ ਜੈਣ ਕੁਲਛੇੜ ਕਰਮੰ।

ਭਾਵ ਕੋਰੋ ਓਹ ਹਨ ਜੋ 'ਕੂਰ-ਕਰਮੰ' ਲਈ ਪ੍ਰਸਿੱਧ ਹਨ, ਓਹ ਕੁਲ ਨੂੰ ਲਾਜ ਲਾਣ ਵਾਲੇ ਕਰਮ ਕਰਦੇ ਹਨ। ਕੋਰਵਾਂ ਦੇ ਮਾਤਾ ਪਿਤਾ ਕੋਣ ਹਨ ? 'ਧ੍ਰਿਤਰਾਸ਼ਟਰ' ਜੋ ਅੰਨ੍ਹਾ ਹੈ, ਤੇ 'ਗਾਂਧਾਰੀ' ਜੋ ਆਪ ਅੰਨ੍ਹੀ ਨਹੀਂ ਪਰ ਅਪਣੇ ਖਾਵੰਦ ਨੂੰ ਵੇਖਕੇ ਅੱਖਾਂ ਉਪਰ ਪੱਟੀ ਬੰਨ੍ਹ ਲੈਂਦੀ ਹੈ। ਅੰਨ੍ਹੇ ਹੋਣ ਦਾ ਭਾਵ ਕੀ ਹੈ ? ਉੱਤਰ ਇਹ ਹੈ ਜੁ ਉਨ੍ਹਾਂ ਉਪਰ ਤਮੋਗੁਣ ਦਾ ਪ੍ਰਵੇਸ ਇਤਨਾ ਹੈ ਜੁ ਉਨ੍ਹਾਂ ਨੂੰ ਅੱਖਾਂ-ਹੀਣ ਆਖੀਏ ਤਾਂ ਹੀ ਚੰਗਾ ਹੈ। ਧ੍ਰਿਤ-'ਰਾਸ਼ਟਰ' ਦੇ ਅੱਖਰੀ ਅਰਥ ਹਨ ਧਰਤੀ-ਦੀ-ਬ੍ਰਿਤੀ ਵਾਲਾ ਰਾਜਾ, ਭਾਵ ਜਿਸ ਦੀਆਂ ਅੱਖਾਂ ਆਤਮਾ ਵਲ ਨਹੀਂ ਧਰਤੀ ਵੱਲ ਹਨ। ਇਸੇ ਕਰਕੇ ਤਾਂ ਉਸ ਨੂੰ ਅੰਨ੍ਹਾ ਕਰਕੇ ਦੱਸਿਆ ਹੈ, ਕਿਉਂਕਿ ਆਤਮਾ ਵੱਲੋਂ ਅੰਨ੍ਹਾ ਹੈ। ਤੇ 'ਗੰਧਾਰੀ' ਦਾ ਭਾਵ ਹੈ ਓਹ ਜਿਸ ਦੀਆਂ ਵਾਸ਼ਨਾਂ ਪ੍ਰਿਥਵੀ ਦੇ ਫਲਾਂ ਤੇ ਸੁਗੰਧਾਂ (ਗੰਧਾ-ਰੀ) ਵਿੱਚ ਲੱਗੀਆਂ ਹੋਣ। ਇਸ ਦੀਆਂ ਅੱਖਾਂ ਉਪਰ ਪੱਟੀ ਇਸ ਕਰਕੇ ਆਈ ਹੈ ਜੁ ਇਹ ਵੀ ਖਾਵੰਦ ਵਾਂਙ ਨਿਜ-ਨੈਣਾਂ ਤੋਂ ਵਾਂਜੀ ਹੋਈ ਹੈ। ਅਸਲੀ ਰਾਜ ਤਾਂ ਪਾਂਡਵਾਂ ਦੇ ਪਿਤਾ 'ਪਾਂਡੋ'

ਦਾ ਹੀ ਸੀ, ਪਰ ਓਹ ਮਰ ਗਿਆ ਭਾਵ ਗਿਆਨ ਦਾ ਚੰਦ੍ਰਮਾ ਅਸਤ ਹੋ ਗਿਆ, ਤੇ ਰਾਜ 'ਧ੍ਰਤ-ਰਾਸ਼ਟਰ' ਦੇ ਹੱਥ ਆ ਗਿਆ। ਜਦ ਧ੍ਰਿਤਰਾਸ਼ਟਰ ਨੇ ਯੁਧਿਸ਼ਟਰ ਨੂੰ ਯੁਵਰਾਜ ਬਣਾਇਆ ਤਾਂ ਪਾਂਡਵਾਂ ਨੇ ਚਰੇ ਪਾਸੇ ਜਾਕੇ ਫਤੇ ਪਾਉਣੀ ਸ਼ੁਰੂ ਕਰ ਦਿੱਤੀ। ਇਹ ਗੱਲ ਵੇਖਕੇ ਧ੍ਰਿਤਰਾਸ਼ਟਰ ਅਪਣੇ ਪ੍ਰਧਾਨ ਮੰਤ੍ਰੀ 'ਕਣਿਕ' ਨੂੰ ਬੁਲਾਕੇ ਆਖਣ ਲੱਗਾ ਜੁ ਪਾਂਡਵ ਬੜੇ ਵਧ ਗਏ ਹਨ, ਇਨ੍ਹਾਂ ਦਾ ਬੜਾਈ ਵੇਖਕੇ ਮੇਰਾ ਦਿਲ ਸੜਦਾ ਹੈ ਤੇ ਮੈਨੂੰ ਦੁੱਖ ਆਉਂਦਾ ਹੈ। ਕਣਿਕ ਨੇ ਸਲਾਹ ਦਿੱਤੀ ਜੁ ਪਾਂਡਵਾਂ ਨੂੰ ਮਾਰ ਦੇਣਾ ਹੀ ਚੰਗਾ ਹੈ। ਕਰਣ, ਸਕੁਣ ਤੇ ਦੁਰਯੋਧਨ ਪਾਂਡਵਾਂ ਨੂੰ ਮਾਰਨ ਵਾਸਤੇ ਅਨੇਕਾਂ ਯਤਨ ਕਰਦੇ ਸਨ, ਪਰ ਓਹ ਬਚ ਹੀ ਜਾਂਦੇ ਸਨ। ਜਦ ਯੁਧਸ਼ਟਰ ਨੂੰ ਰਾਜ ਤਿਲਕ ਦੇਣ ਦੀ ਸਲਾਹ ਹੋਈ ਤਾਂ ਦੁਰਯੋਧਨ ਨੇ ਝੱਟ ਇਹ ਗੱਲ ਅਪਣੇ ਪਿਤਾ ਧ੍ਰਿਤਰਾਸ਼ਟਰ ਨੂੰ ਦੱਸਕੇ ਪਾਡਵਾਂ ਨੂੰ 'ਵਾਰਣਾਵਤ' ਵੱਲ ਭੇਜ ਦਿੱਤਾ ਜਿੱਥੇ ਉਨ੍ਹਾਂ ਨੇ ਲਾਖ ਦਾ ਮੰਦਰ ਤਿਆਰ ਕਰਵਾਇਆ ਤਾਂ ਜੁ ਪਾਡਵਾਂ ਨੂੰ ਵਿੱਚ ਸਾੜ ਦਈਏ; ਪਰ 'ਵਿਦਰ' ਦੇ ਦੱਸਣ ਉਪਰ ਪਾਂਡਵ ਇਸ ਲਾਖ ਦੇ ਮੰਦਰ ਤੋਂ ਬਚਕੇ ਜੰਗਲ ਵਿੱਚ ਚਲੇ ਗਏ ਜਿੱਥੇ ਉਨ੍ਹਾਂ ਨੇ ਅਪਣਾ ਵੇਸ ਬਦਲ ਲਿਆ। ਪਰ ਕੌਰਵਾਂ ਨੂੰ ਇਹ ਖ਼ਿਆਲ ਸੀ ਜੁ ਇਹ ਪੰਜੇ ਭਰਾ ਲਾਖ ਦੇ ਮੰਦਰ ਵਿੱਚ ਅੱਗ ਨਾਲ ਸੜ ਗਏ ਹਨ।

ਇਸ ਗਾਥਾ ਦਾ ਅੰਤਰੀਵ ਭਾਵ ਕੀ ਹੈ ? ਉੱਤਰ ਹੈ ਜ ਰਾਜੇ ਧ੍ਰਿਸਟਰਾਸ਼ਟ੍ਰ ਦਾ ਮੰਤਰੀ 'ਕਣਿਕ' ਹੈ, ਭਾਵ 'ਸੈਨਾ'। ਰਾਜਾ ਆਪ ਪ੍ਰਿਥਵੀ (ਧਰਤੀ) ਵਿੱਚ ਅੰਨ੍ਹਾ ਹੋ

ਰਿਹਾ ਹੈ। ਫਿਰ ਜ਼ਰੂਰੀ ਗੱਲ ਹੈ ਜੁ ਉਸਦਾ ਵਜ਼ੀਰ ਸੋਨੇ ਨੂੰ ਪਿਆਰ ਕਰਨ ਵਾਲੀ ਬ੍ਰਿਤੀ ਹੋਵੇ। ਇਹ ਖੋਟੀ ਬ੍ਰਿਤੀ ਰਾਜੇ ਨੂੰ ਸਲਾਹ ਦੇਂਦੀ ਹੈ ਜੁ 'ਪਾਂਡਵਾਂ' ਨੂੰ ਮਾਰ ਛੱਡੋ। ਮਾਰਨ ਵਾਸਤੇ ਲਾਖ ਦਾ ਮੰਦਰ ਰਚਿਆ ਜਾਂਦਾ ਹੈ। ਕੇੜ੍ਹਾ? 'ਵਾਰਨਾਵਤ' ਭਾਵ 'ਚਾਰ ਵਰਨਾਂ ਦਾ ਰਸਤਾ' ਜਿਸ ਰਸਤੇ ਵਿੱਚ ਸਾਰਾ ਸੰਸਾਰ ਭੁਰਮ ਰਿਹਾ ਹੈ, ਕਿਉਂਕਿ ਇਹ ਚਾਰ ਵਰਣ ਤਾਂ ਧਰਮ ਦੀ ਪਹਿਲੀ ਪਉੜੀ ਹੈ, ਪਰ ਲੋਕ ਇਸੇ ਨੂੰ ਹੀ ਮੁੱਢ ਸਮਝਣ ਲਗ ਪੈਂਦੇ ਹਨ। ਮੁਕਤੀ ਉਸਦੀ ਹੁੰਦੀ ਹੈ ਜੋ ਵਰਨਾਂ ਦੀ ਕੈਦ ਤੋਂ ਨਿਕਲ ਜਾਂਦਾ ਹੈ। ਪਾਂਡਵਾਂ ਨੂੰ ਇਹ ਜੁਗਤੀ ਦੱਸਣ ਵਾਲਾ 'ਵਿਦਰ' ਹੈ, ਭਾਵ ਵਿੱਦਿਆ-ਦੇ-ਦਰ (ਵਿਦ-ਦਰ) ਦਾ ਪੁਜਾਰੀ। ਇਸ ਵਿੱਦਿਆ ਨੂੰ ਪਾਕੇ ਪਾਂਡੋ ਮਾਇਆ ਰੂਪੀ ਲਾਖ ਦੀ ਕੋਠੜੀ (ਵਾਰਨਾਵਤ) ਜਿਸ ਵਿੱਚ ਵਰਨਾਂ ਦੀ ਕੈਦ ਹੈ, ਉਸ ਨੂੰ ਛੱਡ ਬਨਬਾਸੀ ਬਣ ਜਾਂਦੇ ਹਨ। ਇਹ ਪਾਂਡਵਾਂ ਦੀ ਪਹਿਲੀ ਕੈਦ ਤੋਂ ਖਲਾਸੀ ਹੈ, ਪਰ ਅਜੇ ਉਨ੍ਹਾਂ ਨੂੰ ਹੋਰ ਭੀੜਾਂ ਆਉਂਦੀਆਂ ਹਨ।

ਪਰ ਪਹਿਲੋਂ ਆਓ ਵਿਸਥਾਰ ਨਾਲ ਵੇਖੀਏ ਜੁ ਕੈਰੋਂ ਰਾਜੇ ਧ੍ਰਿਤ-ਰਾਸ਼ਟਰ ਦੇ ੧੦੦ ਪੁੱਤਰ ਕੇੜ੍ਹੇ ਹਨ। ਇਨ੍ਹਾਂ ਵਿੱਚ ਸਭ ਤੋਂ ਵੱਡਾ ਤਾਂ 'ਦੁਰਯੋਧਨ' ਹੈ। ਭਾਵ ਜਿਸ ਦਾ ਯੁੱਧ 'ਦੁਰ' ਹੈ। ਇਸ 'ਦੁਰਯੋਧਨ' ਵਿੱਚ ਹੰਕਾਰ, ਕੀਨਾ, ਹਸਦ, ਨਿੰਦਿਆ, ਝੂਠ ਸਭੇ ਔਗੁਣ ਹਨ। ਇਸੇ ਕਰਕੇ ਇਹ ਪੂਰਾ ਮੰਨਮੁਖ ਹੈ ਯਾ ਮਨਮੁਖਾਂ ਦਾ ਵੱਡਾ ਭਰਾ ਹੈ। ਇਸ ਦੇ ਹੋਰ ਭਰਾ ਕੌਣ ਹਨ? ਭਰਾ ਤਾਂ ਬਥੇਰੇ ਹਨ, ਪਰ ਕੁਝ ਕੁ ਅਸੀਂ ਗਿਣਦੇ ਹਾਂ—ਦੋਸਾਸਣ, ਭਾਵ ਕਰੜੀ ਸਜ਼ਾ ਦੇਣ ਵਾਲਾ। ਇਸੇ

ਨੇ ਦ੍ਰੋਪਤੀ ਨੂੰ ਵਾਲਾਂ ਤੋਂ ਪਕੜਕੇ ਲਿਆਂਦਾ ਸੀ, ਇਹੋ ਤਾਂ ਭੈੜੇ ਦਾ ਚੰਦਰਾ ਸਾਥੀ ਹੈ। ਹੋਰਾਂ ਭਰਾਵਾਂ ਦੇ ਭੈੜੇ ਨਾਂ ਇਹ ਹਨ:- ਦੁਰਮੁਖ (ਭੈੜਾ ਮੂੰਹ), ਵਿਕਰਣ (ਭੈੜੀ ਕਰਨੀ ਵਾਲਾ), ਸ਼ੱਲ (ਛਲੀ ਬਲੀਆ), ਜਰਾਸੰਧ (ਬੁੜ੍ਹਾਪਾ),ਵਿਵਿਸੰਤੀ (ਭੈੜੀ ਜਗ੍ਹਾ ਰਹਿਣ ਵਾਲਾ),ਦ੍ਰਿੜਹਸਤ (ਜਿਸਦਾ ਹਥ ਕਰੜਾ ਹੋਵੇ), ਵਾਤ-ਵੇਗ (ਭੈੜੇ ਪਾਸੇ ਵਗ੍ਹ ਟੁਰਨ ਵਾਲਾ), ਨਾਗਦਤ (ਸੱਪਾਂ ਦਾ ਵਸ ਕਰਨ ਵਾਲਾ), ਰੋਦ੍ਰ ਕਰਮ (ਗੁੱਸੇ ਵਾਲਾ), ਮਹੇਦਰ (ਮੋਹ ਵਸ ਗ੍ਰਸਿਆ), ਪਦਮਨਾਭ (ਕੌਲ ਫੁਲ ਨਾਭੀ ਵਿੱਚ ਹੈ, ਪਰ ਗੁਪਤ), ਦ੍ਰਿੜ-ਰਥ (ਹੁੜਮਤ ਵਿਚ ਪੱਕਾ).......ਇਤਿਆਦਿ। ਇਨ੍ਹਾਂ ਨਾਵਾਂ ਤੋਂ ਹੀ ਪਤਾ ਲੱਗੇਗਾ ਜੁ ਇਹ ਸਾਰੀ ਸੈਨਾ ਅਗਿਆਨ ਤੇ ਅਨਮਤ ਦੀ ਹੈ। ਇਸੇ ਕਰਕੇ ਤਾਂ ਇਨ੍ਹਾਂ ਨੂੰ ਪੂਰਾ ਸੌ ਕਰਕੇ ਲਿਖਿਆ ਹੈ, ਤੇ ਅਕੋਤਰਵੀਂ ਲੜਕੀ ਦਾ ਨਾਮ 'ਦੂ ਸ਼ਲ' ਹੈ,ਭਾਵ ਦੋ ਪਾਸੇ ਛਲ ਕਰਨ ਵਾਲੀ—ਪੇਕੇ ਸਾਹੁਰੇ, ਜਿਸ ਨੂੰ ਮਾਇਆ ਦਾ ਹੀ ਰੂਪ ਸਮਝਣਾ ਚਾਹੀਦਾ ਹੈ। ਇਹ ਗੰਧਾਰੀ ਦੇ ੧੦੧ ਪੁੱਤਰ ਧੀਆਂ ਹਨ—੧੦੦ ਛਲ-ਬਲ ਆਦਿ ਪੁਤਰ ਹਨ ਇਕ ਦੋ-ਧਾਰੀ ਧੀ ਹੈ। ਇਨ੍ਹਾਂ ਦਾ ਪੈਦਾ ਹੋਣਾ ਵੀ ਅਜੀਬ ਤ੍ਰੀਕੇ ਨਾਲ ਲਿਖਿਆ ਹੈ। ਮਹਾਂ ਭਾਰਤ ਵਿਚ ਲਿਖਿਆ ਹੈ ਜੁ 'ਕੁੰਤੀ' ਦੇ ਘਰ ਜਦ ਯੁਧਿਸ਼ਟਰ ਜੀ ਉਤਪੰਨ ਹੋਏ ਤਾਂ 'ਗੰਧਾਰੀ' ਨੇ ਦੁੱਖ ਦੇ ਮਾਰੇ ਅਪਣੇ ਢਿੱਡ ਵਿੱਚ ਮੁੱਕੀ ਮਾਰੀ ਜਿਸ ਕਰਕੇ ਉਸਦਾ ਗਰਭ ਪਤਤ ਹੋ ਗਿਆ। ਉਸੇ ਵੇਲੇ ਹੀ ਵਿਆਸ ਜੀ ਆਏ;ਉਨ੍ਹਾਂ ਨੇ ਗਰਭ ਨੂੰ ਪਾਣੀ ਵਿਚ ਧੋਤਾ ਤੇ ਗਰਭ ਦੇ ੧੦੧ ਟੁਕੜੇ ਕਰਕੇ ਇੱਕ ਇੱਕ ਟੁਕੜਾ ਇਕ ਇਕ ਘੜੇ ਵਿਚ ਪਾ ਦਿੱਤਾ ਅਤੇ ਇਹ ਆਖਕੇ ਚਲੇ ਗਏ

ਜੁ ਘੜਿਆਂ ਨੂੰ ਦੋ ਬਰਸ ਪਿੱਛੋਂ ਖੋਲ੍ਹਣਾ। ਜਦ ਦੋ ਬਰਸ ਬਾਹਦ ਖੁੱਲ੍ਹੇ ਤਾਂ ਪਹਿਲੋਂ ਦੁਰਯੋਧਨ ਇੱਕ ਘੜੇ ਵਿੱਚੋਂ ਨਿਕਲਿਆ, ਫਿਰ ਹੋਰ ਪੁੱਤਰ। ਇਸ ਅਨੋਖੀ ਕਹਾਣੀ ਤੋਂ ਵੀ ਪਤਾ ਲੱਗ ਸਕਦਾ ਹੈ ਜੁ ਇਥੇ ਕੌਰਵਾਂ ਦੇ ਸੱਚੇ ਮਨੁੱਖਾਂ ਵਾਂਙ ਪੁੱਤਰਾਂ ਦਾ ਜ਼ਿਕਰ ਨਹੀਂ, ਇਥੇ ਤਾਂ ਭੈੜ-ਬੁੱਧੀ ਦਾ ਜ਼ਿਕਰ ਹੈ ਜਿਸਦੇ ੧੦੧ ਮਲੀਨ ਪਰਦੇ ਹਨ। ਇਹੋ ਤਾਂ ਕੌਰਵਾਂ ਦੇ ੧੦੧ ਪੁੱਤਰ ਧੀਆਂ ਹਨ, ਨਹੀਂ ਤਾਂ ਘੜੇ ਰਾਹੀਂ ਦੋ ਸਾਲਾਂ ਪਿੱਛੋਂ ਇੱਕ ਗਰਭ ਦੇ ਟੋਟੇ ਤੋਂ ਇਤਨੇ ਪੁੱਤਰ ਪੈਦਾ ਨਹੀਂ ਹੋ ਸਕਦੇ। ਗੱਲ ਕੀ, ਇਥੇ ਮਨਮੁਖ-ਸੈਨਾ ਮਲੀਨ-ਆਤਮਾ ਦੀ ਦੱਸੀ ਹੈ, ਨਾ ਕਿ ਕੋਈ ਰਿਸ਼ਟ ਪੁਸ਼ਟ ਜੀਵ।

ਇਨ੍ਹਾਂ ਦੇ ਦੂਜੇ ਪਾਸੇ 'ਪਾਂਡੋ' ਸਿਰਫ ਪੰਜ ਹੀ ਹਨ। ਕਿਉਂ ? ਇਸ ਕਰਕੇ ਜੁ ਸ਼ੁਭ-ਗੁਣ ਥੋੜੇ ਹੀ ਬਹੁਤ ਹਨ; ਓਹ ਅਗਿਆਨ ਦੀ ਬੇਅੰਤ ਫੌਜ ਨੂੰ ਥੋੜੇ ਹੋਕੇ ਵੀ ਇਉਂ ਪਚਾ ਸਕਦੇ ਹਨ, ਜੀਕਣ ਪੰਜਾਬ ਦੇ ਪੰਜ ਦਰਿਆ ਸਾਰੇ ਪੰਜਾਬ ਦੇ ਸੁੱਕੇ ਸੜੇ ਮੈਦਾਨ ਨੂੰ ਸੇਰਾਬ ਕਰਨ ਲਈ ਸਮਰਥ ਹਨ। ਜੀਕਣ ਕੌਰਵਾਂ ਦੀ ਪੈਦਾਇਸ਼ ਅਚੰਭਾ ਹੈ ਤੀਕਣ ਹੀ ਪਾਂਡਵਾ ਦੀ ਪੈਦਾਇਸ਼ ਵੀ ਅਜਬ ਤਰੀਕੇ ਤੋਂ ਦਰਸਾਈ ਹੈ। ਭਾਵੇਂ ਉਂਞ ਤਾਂ ਸਾਰੇ ਪਾਂਡੋ 'ਪਾਂਡੋ' ਰਾਜੇ ਦੇ ਪੁੱਤਰ ਸਨ, ਪਰ ਮਹਾਂਭਾਰਤ ਵਿੱਚ ਲਿੱਖਿਆ ਹੈ ਜੁ ਕੁੰਤੀ ਦੇ ਗਰਭ ਤੋਂ ੧ ਯੁਧਿਸ਼ਟਰ, ੨ ਭੀਮ ਤੇ ੩ ਅਰਜਨ ਸਨ ਤੇ ਮਾਦਰੀ ਦੇ ਗਰਭ ਤੋਂ ਨਕੁਲ ਤੇ ਸਹਦੇਵ ਭਰਾ ਸਨ। ਪਰ ਨਾਲ ਹੀ ਇਹ ਲਿਖਿਆ ਹੈ ਜੁ ਯੁਧਿਸ਼ਟਰ ਵਾਸਤਵ ਵਿੱਚ 'ਧਰਮ

ਰਾਜ' ਦੇ ਪੁੱਤਰ ਸਨ, ਭੀਮ ਵਾਯੂ (ਪਵਣ) ਦੇ ਪੁੱਤਰ ਸਨ, ਤੇ ਅਰਜਨ ਜੀ ਇੰਦ੍ਰ ਦੇ ਪੁੱਤਰ ਸਨ। ਇਸੇ ਤਰ੍ਹਾਂ ਨਕੁਲ ਤੇ ਸਹਦੇਵ ਵੀ ਦੋ ਅਸ਼ੁਵਨੀ ਕੁਮਾਰਾਂ ਦੇ ਪੁੱਤਰ ਗਿਣੇ ਜਾਂਦੇ ਹਨ। ਗੱਲ ਕੀ, ਇਹ ਸਾਰੇ ਦੇਵਤਿਆਂ ਦੇ ਪੁੱਤਰ ਗਿਣੇ ਗਏ ਹਨ ਤੇ ਜੀਕਣ ਕੌਰਵ ਮਲੀਨ-ਬ੍ਰਿਤੀਆਂ ਦੇ ਨਾਮ ਹਨ, ਤੀਕਣ ਹੀ ਇਹ ਪੰਜ ਪਾਂਡੋ ਪੰਜਾਂ ਸ਼ੁਭ ਗੁਣਾਂ ਦੇ ਨਾਮ ਹਨ: ਯਥਾ 'ਧਰਮ' ਜਿਸ ਵਿੱਚ ਯੁਧਿਸ਼ਟਰ ਜੀ ਪ੍ਰਪੱਕ ਹਨ। ਉਨ੍ਹਾਂ ਦਾ ਨਾਮ ਯੁਧ-ਸਥਿਰ ਕਿਉਂ ਹੈ? ਇਸ ਕਰਕੇ ਕਿ ਉਹ ਧਰਮ ਰੂਪੀ ਇਸ਼ਟ ਵਿੱਚ 'ਸਥਿਤ' ਹੋਕੇ 'ਯੁੱਧ' ਕਰਦੇ ਹਨ। 'ਦੁਰਯਧਨ' ਤਾਂ ਬੁਰਿਆਈ ਵਿੱਚ ਪ੍ਰਪੱਕ ਹੈ ਪਰ ਯੁਧਿਸ਼ਟਰ ਧਰਮ ਵਿੱਚ ਸਥਿਤ ਹੈ। ਦੁਰਜੋਧਨ ਦੀਆਂ ਅੱਖਾਂ ਉਪਰ ਬੁਰਿਆਈ ਦੀਆਂ ਐਨਕਾਂ ਪਈਆਂ ਹਨ ਇਸ ਕਰ ਕੇ ਉਸ ਨੂੰ ਸਭ ਚੀਜ਼ ਬੁਰੀ ਭਾਸਦੀ ਹੈ, ਪਰ 'ਯੁਧ-ਸਥਿਰ' ਆਪ ਭਲਾ ਹੈ, ਧਾਰਮਕ ਹੈ, ਇਸੇ ਕਰਕੇ ਉਸ ਨੂੰ ਸਭ ਕੁਝ ਭਲਾ ਭਾਸਦਾ ਹੈ। ਯਥਾ ਭਾਈ ਗੁਰਦਾਸ ਜੀ:-

"ਆਪ ਭਲਾ ਸਭ ਜਗ ਭਲਾ
ਭਲਾ ਭਲਾ ਸਭ ਜਗ ਕਰ ਦੇਖੈ।
ਆਪ ਬੁਰਾ ਸਭ ਜਗ ਬੁਰਾ
ਸਭ ਕੋ ਬੁਰਾ ਬੁਰੇ ਦੇ ਲੇਖੈ।
ਕ੍ਰਿਸਨ ਸਹਾਈ ਪਾਂਡਵਾਂ
ਭਾਇ ਭਗਤਿ ਕਰਤੂਤ ਵਿਸੇਖੈ।
ਵੈਰ ਭਾਉ ਚਿਤ ਕੈਰਵਾਂ
ਗਿਣਤੀ ਗਣਨਿ ਅੰਦਰ ਭਾਲੇਖੈ।

ਭਲਾ ਬੁਰਾ ਪਰਵੀਨਿਆ
ਭਾਲਣ ਗਏ ਨ ਦਿਸ਼ਟ ਸਰੇਖੇ।
ਬੁਰਾ ਨ ਕੋਈ ਜੁਧਿਸਟਰੇ,
ਦੁਰਯੋਧਨ ਕੋ ਭਲਾ ਨ ਦੇਖੇ।
ਕਰਵੇ ਹੋਇ ਸੁ ਟੂਟੀ ਰੇਖੇ।"

ਭਾਵ 'ਯੁਧਿਸ਼ਟਰ' ਨੂੰ ਸਭੇ ਭਲੇ ੨ ਭਾਸਦੇ ਸਨ, ਪਰ ਦੁਰਯੋਧਨ ਨੂੰ ਸਭੇ ਬੁਰੇ ਹੀ ਦਿੱਸਦੇ ਹਨ। ਇਹ ਤਾਂ ਹੋਇਆ ਵੱਡਾ ਭਰਾ ਯੁਧਿਸ਼ਟਰ। ਦੂਜਾ ਭਾਈ 'ਭੀਮ' ਵਾਯੂ ਦਾ ਪੁੱਤ੍ਰ ਹੈ। ਸਾਨੂੰ ਪਤਾ ਹੈ ਜੁ ਹਨੂਮਾਨ ਵੀ ਪਵਣ-ਪੁੱਤਰ ਸੀ, ਇਸ ਕਰਕੇ ਦੋਵੇਂ ਵਾਯੂ ਵਾਂਙ ਪ੍ਰਬਲ ਹਨ, ਦੋਵੇਂ ਹਵਾ ਵਾਂਙ ਇੱਕ ਜਗਾ ਤੋਂ ਟੱਪ ਦੂਜੀ ਜਗਾ ਚਲੇ ਜਾਂਦੇ ਹਨ, ਦੋਵੇਂ ਅਪਣੇ ਹੱਥ ਵਿੱਚ ਵੱਡੇ ਵਰਲੋ ਵਾਲਾ ਮੁਗਦਰ ਰੱਖਦੇ ਹਨ। ਪਰ ਪੌਣ-ਪੁੱਤ੍ਰ 'ਭੀਮ' ਵਾਯੂ ਦੇ ਗੁਣ ਪ੍ਰਗਟ ਕਰਨ ਲਈ ਵਰਤਿਆ ਗਿਆ ਹੈ। ਜੇ ਅਸੀਂ ਇਸ ਨੂੰ ਕੋਈ 'ਆਦਮੀ' ਯਾ 'ਬੰਦਰ' ਯਾ 'ਪਹਿਲਵਾਨ' ਸਮਝੀਏ ਤਾਂ ਸਾਡੀ ਗਲਤੀ ਹੈ ਕਿਉਂਕਿ ਸੋਚੋ ਵਾਯੂ (ਹਵਾ) ਦੀ ਕੀ ਸ਼ਕਲ ਹੈ! ਤੇ ਜਦ ਹਵਾ ਦੇ ਮੂੰਹ-ਸ਼ਕਲ ਯਾ ਹੱਥ ਪੈਰ ਨਹੀਂ ਤਾਂ ਉਹ ਮੁਗਦਰ ਕੀਕਣ ਚੁੱਕ ਸਕਦੀ ਹੈ। 'ਭੀਮ' ਪਦ ਤਾਂ ਹਵਾ ਦੀ ਚੰਚਲਤਾ, ਸੂਖਮਤਾ, ਤੇਜ ਨੂੰ ਪ੍ਰਗਟ ਕਰਨ ਲਈ ਵਰਤਿਆ ਗਿਆ ਹੈ।

ਤੀਸਰਾ ਭਰਾ 'ਅਰਜਨ' ਹੈ। ਇਹ ਇੰਦ੍ਰ ਦਾ ਪੁੱਤ੍ਰ ਹੈ। ਇੰਦ੍ਰ ਕੌਣ ਹੈ ? ਉਹ ਦੇਵਤਿਆਂ ਦਾ ਰਾਜਾ ਹੈ, ਜਿਸ ਵਿੱਚ ਸਤੋ ਗੁਣ ਪ੍ਰਬਲ ਹੀ ਨਹੀਂ ਚੋਟੀ ਤੇ ਆ ਅੱਪੜਿਆ

ਹੈ । ਇੰਦ੍ਰ ਰਾਜਾ ਦੈਤਾਂ ਨਾਲ ਲੜਦਾ ਹੈ, ਇਸੇ ਤਰ੍ਹਾਂ ਅਰਜਨ ਵੀ ਕੈਰਵਾਂ ਦੀ ਅਣਗਿਣਤ ਫੌਜ ਨਾਲ ਲੜਦਾ ਹੈ। ਇੰਦ੍ਰ ਅਪਸਰਾਂ ਤੇ ਮੋਹਣੀਆਂ ਦੇ ਰਾਗ ਰੰਗ ਵਿਚ ਮਸਤ ਹੈ, ਇਸੇ ਤਰਾਂ ਅਰਜਨ ਵੀ ਇਕ ਸ਼ਾਦੀ ਨਹੀਂ ਤਿੰਨ ਚਾਰ ਸ਼ਾਦੀਆਂ ਕਰਦਾ ਹੈ ਜਿਨ੍ਹਾਂ ਦਾ ਜ਼ਿਕਰ ਅੱਗੇ ਆਵੇਗਾ। ਇੰਦ੍ਰ ਨੂੰ ਵੀ ਕਦੀ ਕਦਾਂ ਵਾਹਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ, ਇਸੇ ਤਰਾਂ ਅਰਜਨ ਜੀ ਨੂੰ ਵੀ ਕ੍ਰਿਸ਼ਨ ਮਹਾਰਾਜ ਅਪਣਾ ਵਿਰਾਟ ਰੂਪ ਦਸਦੇ ਹਨ। 'ਅਰਜਨ' ਅੱਖਰ ਦਾ ਭਾਵ ਹੈ 'ਚਿੱਟਾ', ਜੋ 'ਰਜੋ' ਗੁਣ ਤੋਂ ਜ਼ਰਾ ਉੱਚਾ ਉਠ ਗਿਆ ਹੋਵੇ (ਅ-ਰਜ)। ਇੰਦ੍ਰ ਵਿਚ ਅਨੇਕਾਂ ਦਿੱਵ-ਗੁਣ ਹਨ, ਪਰ ਅਜੇ ਓਹ ਪੂਰਨ-ਪੁਰਖ ਨਹੀਂ,ਕਿਉਂਕਿ ਜਦ ਦੈਤ ਉਸ ਨੂੰ ਆ ਵਸ ਕਰਦੇ ਹਨ ਤਾਂ ਓਹ ਵਾਹਿਗੁਰੂ (ਵਿਸ਼ਨੂ) ਜੀ ਦੇ ਦਰ ਜਾਂਦਾ ਹੈ। ਇਸੇ ਤਰਾਂ ਅਰਜਨ ਵੀ ਭੀੜਾ ਵੇਲੇ ਕ੍ਰਿਸ਼ਨ (ਆਤਮਾ) ਦੀ ਸਹਾਇਤਾ ਮੰਗਣ ਆਉਂਦੇ ਹਨ।

ਇਹ ਤਿੰਨ ਪੁੱਤਰ ਪ੍ਰਿਥਾ ਭਾਵ ਕੁੰਤੀ ਦੇ ਉਦਰ ਤੋਂ ਹਨ। 'ਕੁੰਤੀ' ਓਹ 'ਚੰਦਰ-ਕਾਂਤਾ' ਯਾ ਸੁੱਚਾ-ਮੋਤੀ ਹੈ ਜਿਸ ਵਿਚੋਂ ਦੈਵੀ-ਗੁਣ ਲਿਸ਼ਕਦੇ ਹਨ। ਇਸੇ ਕੁੰਤੀ ਦੀ ਕੁਖ ਤੋਂ 'ਕਰਣ' ਵੀ ਜੰਮਿਆ ਸੀ ਜੋ 'ਸੂਰਜ' ਦੇਵਤੇ ਦਾ ਪੁੱਤਰ ਸੀ। ਪਰ ਕੁੰਤੀ ਨੇ ਕਰਣ ਨੂੰ ਜਮਨਾ ਦੇ ਕੰਢੇ ਉਪਰ ਛੱਡ ਦਿੱਤਾ ਸੀ ਜਿਸ ਨੂੰ ਧ੍ਰਿਤ-ਰਾਸ਼ਟਰ ਦੇ ਰਥੀ ਨੇ ਚੁੱਕ ਲਿਆ। ਇਹ ਵੀ ਸਾਰੇ ਪੁੱਤਰ 'ਦੁਰਵਾਸਾ' ਦੇ ਵਰ ਦਾ ਨਤੀਜਾ ਸੀ ਕਿਉਂਕਿ ਉਸ ਨੇ ਕੁੰਤੀ ਨੂੰ ਆਖਿਆ ਸੀ ਕਿ ਜੋ ਤੂੰ ਵਰ ਮੰਗੇਗੀ ਓਹੋ ਹੀ ਹੋਵੇਗਾ। ਭਾਵ ਇਹ ਹੈ ਜੁ 'ਦੁਰ-ਵਾਸਾ' ਓਹ ਬ੍ਰਿਤੀ ਹੈ ਜੋ ਸਾਡੀਆਂ

ਚੰਗੀਆਂ-ਮੰਦੀਆਂ ਵਾਸ਼ਨਾਂ ਪੂਰੀਆਂ ਕਰ ਦਿਖਾਂਦੀ ਹੈ। ਇਹੋ ਤਾਂ ਕੁੰਤੀ ਦੇ ਚਾਰ ਲੜਕਿਆਂ ਦਾ ਮੰਤ੍ਰਾਂ ਦੁਆਰਾ ਪੈਦਾ ਕਰਨ ਦਾ ਭਾਵ ਹੈ। ਭਾਵ ਇਹ ਕਿ ਮਨ ਦੀਆਂ ਹੀ ਚਾਰ ਪੈਦਾ ਕੀਤੀਆਂ ਹੋਈਆਂ ਬ੍ਰਿਤੀਆਂ ਹਨ, ਨਹੀਂ ਤਾਂ ਕਰਣ ਦੀ ਮਾਂ ਕੀਕਣ 'ਸੂਰਜ' ਤੋਂ ਲੜਕਾ ਪੈਦਾ ਕਰ ਸਕਦੀ ਹੈ? ਸੂਰਜ ਵਿੱਚ ਤਪਸ਼ ਹੈ, ਤੇਜ ਹੈ; ਇਸੇ ਤਰ੍ਹਾਂ 'ਕਰਣ' ਵਿਚ ਵੀ ਰਤਾ ਕੁ ਤਪਸ਼ ਹੈ ਤੇਜ ਹੈ। ਇਹ ਵੀ ਅਰਜਨ ਦਾ ਸਾਥੀ ਹੈ, ਉਸਦਾ ਭਾਈ ਹੈ, ਪਰ ਅਰਜਨ ਵਿੱਚ ਸਤੋਗੁਣ ਪ੍ਰਧਾਨ ਹੈ ਕਿਉਂਕਿ ਓਹ ਇੰਦ੍ਰ-ਦਾ-ਪੁੱਤਰ ਹੈ। ਕਰਣ ਸੂਰਜ-ਦਾ-ਪੁੱਤਰ ਹੋਣ ਕਰਕੇ ਤੇਜਸਵੀ ਹੈ, ਉਸ ਵਿੱਚ ਕੌਰਵਾਂ ਵਾਂਙ ਤਪਸ਼ ਤੇ ਤੀਖਣਤਾ ਹੈ। ਇਨ੍ਹਾਂ ਦਾ ਯੁੱਧ ਅਸੀਂ ਅੱਗੇ ਵੇਖਾਂਗੇ। ਇਥੇ ਤਾਂ ਸਿਰਫ ਇਤਨਾ ਹੀ ਲਿਖਣਾ ਜ਼ਰੂਰੀ ਹੈ ਕਿ ਕੌਰਉ ਵਿੱਚ 'ਮੇਰਾ' 'ਮੇਰਾ' ਭਾਵ ਹਉਮੈ ਜ਼ੋਰ ਵਿੱਚ ਹੈ, ਇਸੇ ਕਰਕੇ ਅੰਤ ਨੂੰ ਉਨ੍ਹਾਂ ਨੂੰ ਗਿਰਝਾਂ ਖਾਣਗੀਆਂ:—

'ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ।
ਬਾਰਹ ਜੋਜਨ ਛਤ੍ਰ ਚਲੈ ਥਾ ਦੇਹੀ ਗਿਰਝਨ ਖਾਈ।'

ਇਹ ਲੜਾਈ ਮਲੀਨ-ਆਤਮਾ ਦੀ ਸੁਧ-ਆਤਮਾ ਨਾਲ ਹੈ, ਤੇ 'ਕੁਰੋ-ਛੇਤਰ', ਜਿਥੇ ਲੜਾਈ ਹੁੰਦੀ ਹੈ, ਸਾਡਾ ਅਪਣਾ ਹੀ ਸਰੀਰ ਹੈ, ਜਿਸ ਵਿੱਚ ਅਸੀਂ ਅਪਣੇ ਕਰਮ ਬੀਜਦੇ ਹਾਂ।



# ੧੮
# ਪੰਜ ਪਾਂਡਵ ਤੇ ਦ੍ਰੋਪਦੀ ਕੌਣ ਹਨ ?

## ਨੰ: ੧

ਪੰਜਾਂ ਪਾਂਡਵਾਂ ਦਾ ਪਰਸਪਰ ਸੰਬੰਧ ਦੋ ਤਿੰਨ ਗੱਲਾਂ ਤੋਂ ਸਾਫ ਪ੍ਰਗਟ ਹੁੰਦਾ ਹੈ। ਇੱਕ ਤਾਂ ਉਨ੍ਹਾਂ ਦੀ ਪੈਦਾਇਸ਼ ਬਾਬਤ ਅਸੀਂ ਵੇਖ ਆਏ ਹਾਂ ਜੁ ਉਹ ਸਾਡੇ ਵਾਂਗ ਆਦਮੀ ਨਹੀਂ ਸਨ, ਉਹ ਤਾਂ ਦੈਵੀ ਗੁਣ ਸਨ, ਯਥਾ ਯੁਧਿਸ਼ਟਰ ਜੋ ਯੁਧ ਵਿੱਚ ਸਥਿਰ ਹੈ ਉਹ ਧਰਮ-ਪੁੱਤ੍ਰ ਧਰਮਰਾਜ ਦੀ ਮੂਰਤੀ ਹੈ; ਅਰਜਨ ਜਿਸ ਨੂੰ 'ਚਿੱਟਾ ਜੀਵੜਾ' ਵੀ ਆਖਦੇ ਹਨ ਉਹ ਇੰਦ੍ਰ ਦਾ ਪੁੱਤ੍ਰ ਸੀ ਭਾਵ ਸਤੋਗੁਣ ਸਰੂਪ; ਭੀਮ ਪੌਣ-ਪੁੱਤ੍ਰ ਹੈ; ਨਕਲ ਸਹਿਦੇਵ ਅਸ਼ਵਨੀ ਕੁਮਾਰਾਂ ਦੇ ਪੁੱਤ੍ਰ ਹਨ ਇਸ ਕਰਕੇ ਉਹ ਉਨ੍ਹਾਂ ਦੋਹਾਂ ਸ਼ਕਤੀਆਂ ਦੇ ਵਾਚਕ ਹਨ ਜੋ ਭਰਮ ਅਤੇ ਭੈ ਨੂੰ ਦੂਰ ਕਰਕੇ ਸਾਨੂੰ ਏਕਤਾ ਦਾ ਰਾਹ ਦੱਸ ਵਾਹਿਗੁਰੂ ਜੀ ਨੂੰ ਸੱਤ (ਨਾ-ਅਸੱਤ) ਕਰ ਦੱਸਦੀਆਂ ਹਨ। ਆਓ ਹੁਣ ਜ਼ਰਾ ਇਨ੍ਹਾਂ ਦੇ ਅੰਤ ਸਮੇਂ ਨੂੰ ਪਹਿਲੋਂ ਵੇਖਕੇ ਫਿਰ ਇਨ੍ਹਾਂ ਦੀਆਂ ਕਰਨੀਆਂ ਵੱਲ ਧਿਆਨ ਕਰੀਏ। ਜਦ ਇਨ੍ਹਾਂ ਦਾ ਅੰਤ ਦਾ ਸਮਾਂ ਆਇਆ ਤਾਂ ਪੰਜੇ ਪਾਂਡਵ ਸੁਮੇਰ ਪਰਬਤ ਵੱਲ ਟੁਰ ਪਏ। ਉਸ ਵੇਲੇ ਪੰਜ ਪਾਂਡਵ ਤੇ ਦ੍ਰੋਪਦੀ

ਤੇ ਇੱਕ ਕੁੱਤਾ—ਸਾਰੇ ਸੱਤ ਸਨ। ਜਦ ਬਰਫ ਪੈਣੀ ਸ਼ੁਰੂ ਹੋਈ ਤਾਂ ਦ੍ਰੋਪਦੀ ਪਹਿਲੋਂ ਡਿਗ ਪਈ। ਤਾਂ ਭੀਮ ਨੇ ਯੁਧਿਸ਼ਟਰ ਤੋਂ ਪੁੱਛਿਆ ਜੁ ਇਹ ਕਿਉਂ ਗਿਰੀ ਹੈ ? ਯੁਧਿਸ਼ਟਰ ਨੇ ਆਖਿਆ ਜੁ ਭਾਵੇਂ ਅਸੀਂ ਇੱਕੋ ਜਿਹੇ ਸਾਂ, ਪਰ ਫਿਰ ਵੀ ਇਹ ਅਰਜਨ ਨਾਲ ਜ਼ਿਆਦਾ ਪ੍ਰੀਤੀ ਰਖਦੀ ਸੀ, ਇਸ ਕਰਕੇ ਇਹ ਫਲ ਇਸ ਨੂੰ ਮਿਲਿਆ ਹੈ। ਇਥੇ ਇਹ ਗਲ ਦੱਸੀ ਹੈ ਜੁ ਆਤਮ-ਮਾਰਗ ਵੱਲ ਪੈਰ ਰਖਦੇ ਹੋਏ 'ਮਾਇਆ', ਜਿਸ ਦਾ ਰੂਪ ਦ੍ਰੋਪਦੀ ਹੈ, ਸਭ ਤੋਂ ਪਹਿਲੋਂ ਝੜ ਜਾਂਦੀ ਹੈ। ਪੰਜੇ ਪਾਂਡਵ ਦੈਵੀ ਗੁਣ ਹਨ, ਓਹ ਮਾਇਆ ਤੋਂ ਉਪਰ ਹਨ, ਇਸ ਕਰਕੇ ਓਹ ਤਦ ਵੀ ਰਹਿੰਦੇ ਹਨ ਜਦ ਮਾਇਆ ਝੜ ਜਾਂਦੀ ਹੈ। ਇਕ ਗੱਲ ਚੇਤੇ ਰੱਖਣ ਵਾਲੀ ਇਹ ਹੈ ਜੁ ਪੰਜ ਪਾਂਡਵ ਮਾਇਆ ਦੇ ਪੰਜ-ਭੂਤ (elements) ਨਹੀਂ, ਕਿਉਂਕਿ ਜੇ ਓਹ ਮਾਇਆ ਦੇ ਪੰਜ ਤੱਤ, ਪ੍ਰਿਥਵੀ, ਜਲ, ਵਾਯੂ, ਅਗਨੀ, ਆਕਾਸ ਹੁੰਦੇ ਤਾਂ ਓਹ ਮਾਇਆ ਦੇ ਝੜਨ ਤੋਂ ਵੀ ਪਹਿਲੋਂ ਗਿਰ ਜਾਂਦੇ। ਇਸ ਕਰਕੇ ਓਹ ਦੈਵੀ ਗੁਣ ਹਨ, ਨਾ ਕਿ ਪ੍ਰਕਿਰਤੀ ਦੇ ਥੰਭ। ਹੁਣ ਦੈਵੀ ਗੁਣਾਂ ਵਿਚ ਵੀ ਦਰਜੇ ਹਨ, ਜਿਹਾ ਕਿ ਸਾਨੂੰ ਪੰਜਾਂ ਭਾਈਆਂ ਦੇ ਗਿਰਨੇ ਤੋਂ ਪਤਾ ਲੱਗੇਗਾ। ਥੋੜੀ ਦੂਰ ਜਾਕੇ ਸਹਿਦੇਵ ਡਿਗ ਪਿਆ ਤਾਂ ਯੁਧਿਸ਼ਟਰ ਨੇ, ਪੁੱਛਣ ਉਪਰ, ਦੱਸਿਆ ਜੁ ਇਹ ਆਪਣੇ ਜੇਸਾ ਬੁੱਧੀਮਾਨ ਕਿਸੇ ਨੂੰ ਨਹੀਂ ਸਮਝਦਾ ਸੀ। ਇਸ ਕਰਕੇ ਸਹਿਦੇਵ ਕੌਣ ਹੈ ? ਓਹ ਦੈਵੀ ਗੁਣ ਜੋ ਬੁੱਧੀ ਰਾਹੀਂ ਭਰਮਾਂ ਨੂੰ ਗਵਾਂਦਾ ਹੈ। ਇਹ ਸਭ ਤੋਂ ਛੋਟਾ ਪਾਂਡਵ ਹੈ, ਤੇ 'ਦਸਰਾ' ਅਸਵਨੀ ਕੁਮਾਰ ਦਾ ਪੁੱਤਰ ਹੈ, ਭਾਵ ਜੋ ਸਾਨੂੰ ਆਤਮ-ਮਾਰਗ

ਦਾ ਰਸਤਾ ਬੁੱਧੀ ਦੁਆਰਾ ਦਸਦਾ ਹੈ (ਦਸ-ਰਾਹ) । ਇਸ ਨੂੰ ਸਹਿਦੇਵ ਇਸ ਕਰਕੇ ਆਖਿਆ ਹੈ ਜੁ ਕੁਮਤ-ਬੁੱਧੀ ਤਾਂ ਪ੍ਰਾਣੀ ਨੂੰ ਜਿਉਂਦੇ ਹੀ ਮਾਰ ਛਡਦੀ ਹੈ (ਜ਼ਿੰਦਾ ਦਰ ਗੋਰ), ਪਰ ਇਹ ਮੋਏ ਹੋਏ ਨੂੰ 'ਸਾਹ' (ਪ੍ਰਾਣ) ਦੇਕੇ ਆਤਮ-ਜੀਵਨ ਦਾ ਰਾਹ ਦਸਦੀ ਹੈ। ਇਹ ਪਾਂਡਵਾਂ ਦਾ ਸਭ ਤੋਂ ਛੋਟਾ ਭਾਈ ਹੈ । ਜਦ ਪੰਜ ਪਾਂਡਵ ਵਿਰਾਟ ਰਾਜੇ ਕੋਲ ਨੌਕਰ ਸਨ ਤਾਂ ਇਹ ਸਹਿਦੇਵ ਆਜੜੀ ਬਣ ਗਿਆ ਸੀ, ਜਿਸ ਦਾ ਭਾਵ ਇਹ ਹੈ ਜੁ ਸਾਡੀਆਂ ਖਿੰਡੀਆਂ ਹੋਈਆਂ ਭਰਮਾਂ ਵਿਚ ਫਸੀਆਂ ਬ੍ਰਿਤੀਆਂ ਨੂੰ ਇਕਾਗਰ ਕਰ ਰਖਦਾ ਸੀ, ਜਿਸਤਰ੍ਹਾਂ ਕਿ ਆਜੜੀ ਅੱਜੜ ਨੂੰ ਬਚਾ ਰਖਦੇ ਹਨ। ਗੱਲ ਕੀ, ਸਾਹ-ਦੇਵ ਓਹ ਭਰਮ ਨਿਵਾਰਣ ਵਾਲਾ ਦੈਵੀ ਗੁਣ ਹੈ ਜੋ ਬੁੱਧੀ ਰਾਹੀਂ ਸਾਨੂੰ ਸਿੱਧੇ ਰਸਤੇ ਉਪਰ ਪਾਕੇ ਆਤਮ-ਜੀਵਨ ਦਾ 'ਸਾਹ' ਸਾਡੀਆਂ ਸੁਨ ਨਾੜਾਂ ਵਿੱਚ ਪਾਉਂਦਾ ਹੈ।

(੨) ਫਿਰ ਅੱਗੇ ਜਾ ਨਕੁਲ ਡਿੱਗਾ। ਜਦ ਭੀਮ ਨੇ ਪੁੱਛਿਆ ਤਾਂ ਯੁੱਧਿਸ਼ਟਰ ਨੇ ਉੱਤਰ ਦਿੱਤਾ ਕਿ ਇਸ ਨੂੰ ਅਪਣੀ ਸੁੰਦ੍ਰਤਾਈ ਦਾ ਬੜਾ ਅਭਿਮਾਨ ਸੀ। ਇਹ ਚੌਥਾ ਭਾਈ ਸੀ ਤੇ ਨਕੁਲ ਸਹਿਦੇਵ ਦੋਵੇਂ ਮਾਦਰੀ ਦੇ ਪੁੱਤਰ ਸਨ। 'ਨਕੁਲ' ਦੇ ਅੱਖਰੀ ਅਰਥ ਹਨ: 'ਨ-ਕੁਲ', ਭਾਵ ਓਹ ਪ੍ਰਾਣੀ ਜੋ 'ਕੁਲ' ਅਭਿਮਾਨ ਤੇ ਜਾਤ ਪਾਤ ਨੂੰ ਛੱਡ ਉੱਚਾ ਉਠਕੇ ਵਾਹਿਗੁਰੂ ਜੀ ਨੂੰ 'ਨਾ-ਅਸੱਤ' ਕਰਕੇ ਵੇਖਦਾ ਹੈ, ਭਾਵ ਵਾਹਿਗੁਰੂ ਜੀ ਦਾ ਸੱਤ ਰੂਪ ਚੰਗੀ ਤਰ੍ਹਾਂ ਵੇਖਦਾ ਹੈ। ਇਸੇ ਕਰਕੇ ਇਸਨੂੰ 'ਨਾ-ਅਸੱਤ' (ਅਸ਼ਵਨੀ ਕੁਮਾਰ) ਦਾ ਸਰੂਪ ਆਖਦੇ ਹਨ। ਜੋ 'ਸਹਿਦੇਵ' ਸਾਨੂੰ ਆਤਮ-ਜੀਵਣ ਲਈ

'ਸਾਹ' (ਪ੍ਰਾਣ) ਦੇਂਦਾ ਹੈ, ਤਾਂ 'ਨ-ਕੁਲ' ਸਾਨੂੰ ਹੋਰ ਵਧੇਰੇ ਖੜ ਕੇ ਸਾਡੀਆਂ ਰਗਾਂ ਵਿੱਚ ਆਤਮ-ਲਹੂ ਭਰਦਾ ਹੈ, ਜਿਸਦਾ ਨਤੀਜਾ ਇਹ ਹੈ ਜੁ ਸਾਡੇ ਚਿਹਰੇ ਉਪਰ ਲਾਲੀ ਯਾ ਸੁੰਦਰਤਾਈ ਆਉਂਦੀ ਹੈ। ਇਸ ਕਰਕੇ 'ਨ-ਕੁਲ' ਤੋਂ ਸੁੰਦਰਤਾਈ (Beauty) ਦਾ ਦੈਵੀ-ਗੁਣ ਪ੍ਰਗਟ ਹੁੰਦਾ ਹੈ। ਪਰ ਇਥੇ ਹੀ ਬੱਸ ਨਹੀਂ, ਜੋ ਸੁੰਦਰਤਾਈ ਵਿੱਚ ਮਸਤ ਹੋ ਜਾਂਦਾ ਹੈ ਓਹ 'ਨਕੁਲ' ਵਾਂਙ ਗਿਰ ਜਾਂਦਾ ਹੈ। ਸੁੰਦਰਤਾਈ ਤੋਂ ਵੀ ਉਪਰ ਕੁਝ ਹੋਰ ਚੀਜ਼ ਹੈ ਜਿਸਦਾ ਜ਼ਿਕਰ ਅਰਜਨ ਵਿੱਚ ਆਵੇਗਾ।

(੩) ਜਦ ਪਾਂਡਵ ਅੱਗੇ ਵਧੇ ਤਾਂ ਅਰਜਨ ਡਿੱਗਾ। ਤਦ ਭੀਮ ਨੇ ਪੁੱਛਿਆ ਕਿ ਮਹਾਰਾਜ ਇਸ ਵਿੱਚ ਕੀਹ ਦੋਖ ਸੀ। ਯੁਧਿਸ਼ਟਰ ਨੇ ਆਖਿਆ ਕਿ ਇਸਨੇ ਪ੍ਰਤੱਗਿਆ ਕੀਤੀ ਸੀ ਕਿ ਮੈਂ ਇੱਕ ਹੀ ਦਿਨ ਵਿੱਚ ਸਭ ਸ਼ਤ੍ਰੂਆਂ (ਕੈਰਵਾਂ) ਦਾ ਨਾਸ਼ ਕਰਾਂਗਾ, ਸੋ ਨਹੀਂ ਕੀਤਾ; ਨਾਲੇ ਇਹੋ ਹੋਰ ਧਨਖ-ਧਾਰੀਆਂ ਨੂੰ ਅਪਣੇ ਮੁਕਾਬਲੇ ਵਿਚ ਤੁੱਛ ਸਮਝਦਾ ਸੀ, ਨਾਲੇ ਇਸ ਨੇ ਭੀਸ਼ਮ ਨੂੰ ਧੋਖੇ ਨਾਲ ਮਾਰਿਆ ਸੀ। 'ਅਰਜਨ' ਦਾ ਹਾਲ ਅਸੀਂ ਅੱਗੇ ਹੋਰ ਵਧੇਰਾ ਖੋਲ੍ਹਕੇ ਲਿਖਾਂਗੇ, ਪਰ ਇਤਨਾ ਦੱਸਣ ਦੀ ਲੋੜ ਹੈ ਜੁ 'ਸਹਿਦੇਵ' ਨੇ ਸਾਨੂੰ ਆਤਮ-ਜੀਵਨ ਦਾ 'ਸਾਹ' ਬਖ਼ਸ਼ਿਆ, 'ਨਕੁਲ' ਨੇ ਸਾਡਾ ਕੁਲ-ਅਭਮਾਨ ਦੂਰ ਕੀਤਾ, ਤੇ 'ਅਰਜਨ' ਪਦਵੀ ਉਪਰ ਅਪੜ ਕੇ ਸਾਡੀ ਜਿੰਦੜੀ ਪਾਪਾਂ ਨੂੰ ਛੱਡ ਹੋਰ 'ਚਿਟੜੀ' ਹੋ ਗਈ (ਅਰਜਨ=ਚਿੱਟਾ)। ਅਰਜਨ ਵਿਚ ਸਤੋ ਗੁਣ ਦਾ ਪ੍ਰਭਾਵ ਹੈ, ਓਹ ਇੰਦ੍ਰ ਦਾ ਅਵਤਾਰ ਹੈ। ਪਰ ਭਾਵੇਂ ਇੰਦ੍ਰ ਹੋਰਾਂ ਦੇਵਤਿਆਂ ਤੋਂ ਉਪਰ ਹੈ,

ਪਰ ਇੰਦ੍ਰ ਵੀ ਜੰਮਣ ਮਰਣ ਵਿਚ ਹੈ, ਇੰਦ੍ਰ ਨੂੰ ਵੀ ਅਪਣੀ ਪਦਵੀ ਤੋਂ ਗੜਾ ਹੋ ਜਾਂਦਾ ਹੈ। ਗੁਰਮੁਖ ਇਸ ਤੋਂ ਇਕ ਕਦਮ ਹੋਰ ਉਤਾਂਹ ਉਠਦੇ ਹਨ। ਅਰਜਨ ਚਾਹੁੰਦਾ ਸੀ ਜੁ ਕੋਰਵਾਂ ਨੂੰ ਇਕ ਦਿਨ ਵਿਚ ਵਸ ਕਰ ਲਵੇ;ਪਰ ਇਹੋ ਛੇਤੀ ਤਾਂ ਅਰਜਨ ਦੀ ਕਚਿਆਈ ਦਸਦੀ ਹੈ। ਪਰਮਾਤਮਾ ਦੇ ਨਿਯਮ ਅਭੰਗ ਹਨ। ਮਨਮੁਖ ਵੀ ਅਪਣੀ ਥਾਂ ਡਟੇ ਰਹਿੰਦੇ ਹਨ, ਤੇ ਜਦ ਤੋੜੀ ਮਹਾਂ-ਭਾਰਤ ਦਾ ਜੰਗ ਚੰਗੀ ਤਰਾਂ ਨਾ ਚਮਕੇ ਤਦ ਤੋੜੀ ਦੁਸ਼ਮਨ ਵਸ ਨਹੀਂ ਹੁੰਦੇ। ਇਹ ਆਖਣਾ ਜੁ ਇਕ ਦਿਨ ਵਿਚ ਸਭੇ ਸ਼ੱਤਰੂ ਨਾਸ ਹੋ ਜਾਣ, ਸਾਡੇ ਦਿਲ ਦੀ ਜਹਾਲਤ ਨੂੰ ਪ੍ਰਗਟ ਕਰਦਾ ਹੈ। ਕੋਈ ਵੱਡੀ ਤੇ ਉਚੀ ਪਦਵੀ 'ਛੂ-ਮੰਤਰ' ਆਖਣ ਨਾਲ ਨਹੀਂ ਲਭਦੀ। ਅਰਜਨ ਨੂੰ ਅਪਣੀ ਤੀਰਅੰਦਾਜ਼ੀ ਦਾ ਅਭਿਮਾਨ ਸੀ, ਪਰ ਸਤੋ ਗੁਣ ਨੂੰ ਕ੍ਰਿਸ਼ਨ ਰੂਪੀ ਆਤਮਾ ਦਾ ਤ੍ਰਾਣ ਹੈ। ਜਦ 'ਆਤਮਾ' ਅਪਣੀ ਕ੍ਰਿਪਾ ਦ੍ਰਿਸ਼ਟੀ ਖਿੱਚ ਲੈਣ ਤਾਂ ਓਹੋ ਅਰਜਨ 'ਭੀਲਾਂ' ਦੇ ਵਸ ਆ ਜਾਂਦਾ ਹੈ, ਭਾਵ ਸਤੋਗੁਣ ਨੂੰ ਗ੍ਰਹਿਣ ਲੱਗ ਜਾਂਦਾ ਹੈ। ਯਥਾ:-

'ਕਰਮ ਕਰੇ ਨਰ ਕਿਆ ਕਰੇ ਕਰਮ ਬੜੇ ਬਲਵਾਨ।
ਭੀਲਾਂ ਡੋਲਾ ਲੁੱਟਿਆ ਓਹੀ ਅਰਜਨ ਓਹੀ ਬਾਣ।'

(੪) ਅਗਾਂਹ ਜਾਕੇ ਭੀਮ ਵੀ ਡਿਗ ਪਿਆ। ਉਸਨੇ ਪੁੱਛਿਆ ਕਿ ਮਹਾਰਾਜ ਮੇਰਾ ਕੀ ਕਸੂਰ ਹੈ ? ਰਾਜੇ ਨੇ ਆਖਿਆ ਤੂੰ ਬਹੁਤ ਖਾਂਦਾ ਸੈਂ ਅਰ ਖਾਣ ਵੇਲੇ ਕਿਸੇ ਨੂੰ ਯਾਦ ਨਹੀਂ ਕਰਦਾ ਸੈਂ ਅਤੇ ਹੋਰ ਦੂਜੇ ਕਿਸੇ ਨੂੰ ਅਪਣੇ ਜਿਹਾ ਬਲੀ ਨਹੀਂ ਜਾਣਦਾ ਸੈਂ। ਇਸ ਦਾ ਕੀ ਭਾਵ ਹੈ ? ਉੱਤਰ

ਹੈ ਜੁ ਸਹਿਦੇਵ ਤਾਂ ਸਾਨੂੰ ਧਰਮ ਖੰਡ ਤੇੜੀ ਖੜਦਾ ਹੈ ਤੇ ਆਤਮ-ਮਾਰਗ ਦਾ ਰਾਹ ਦੱਸਦਾ ਹੈ, ਫਿਰ 'ਨਕੁਲ' ਕੁਲ ਅਭਿਮਾਨ ਤੋਂ ਚੁੱਕ ਸਾਨੂੰ ਗਿਆਨ ਖੰਡ ਵਿਚ ਪਾਉਂਦਾ ਹੈ ਤੇ ਗਿਆਨ ਖੰਡ ਤੋਂ ਰਤਾ ਕੁ ਉਪਰ ਸਰਮ-ਖੰਡ ਵਿੱਚ ਲਿਆ ਰੂਪ ਬਖਸ਼ਦਾ ਹੈ (ਸਰਮ-ਖੰਡ ਕੀ ਬਾਣੀ ਰੂਪ); ਅਰਜਨ-ਅਵਸਥਾ ਵਿੱਚ ਸਾਡੀ ਜਿੰਦੜੀ ਹੋਰ ਚਿੱਟੀ ਹੁੰਦੀ ਹੈ ਤੇ ਇਸ ਵਿੱਚ ਸਤੋਗੁਣ ਦੀ ਝਲਕ ਵੱਜਦੀ ਹੈ ਜਿਸ ਕਰਕੇ ਦ੍ਰੋਪਦੀ (ਮਾਇਆ) ਵੀ ਮੋਹਤ ਹੋ ਜਾਂਦੀ ਹੈ। ਪਰ ਅਰਜਨ ਉਪਰ ਹੀ ਬਲ (ਤ੍ਰਾਣ) ਦਾ ਅੰਤ ਨਹੀਂ; ਅਰਜਨ ਦੇ ਉਪਰ ਭੀਮ ਹੈ ਜਿਸ ਵਿੱਚ ਬੇਅੰਤ ਤ੍ਰਾਣ ਯਾ ਜ਼ੋਰ ਹੈ। ਉਹ 'ਕਰਮ-ਖੰਡ' ਵਿੱਚ ਹੈ (ਕਰਮ-ਖੰਡ ਕੀ ਬਾਣੀ ਜੋਰ)। ਇਸ ਜ਼ੋਰ ਨੂੰ ਪ੍ਰਗਟ ਕਰਨ ਲਈ ਇਹ ਦੱਸਿਆ ਗਿਆ ਹੈ ਜੁ ਭੀਮ ਵਾਯੂ ਦਾ ਪੁੱਤ੍ਰ ਸੀ, ਭਾਵ ਵਾਯੂ ਵਾਂਗ ਜਿੱਥੇ ਚਾਹੁੰਦਾ ਸੀ ਉਥੇ ਜਾ ਝੁਲਦਾ ਸੀ। ਕਦੀ ਕੁਬੇਰ ਦੇ ਆਸਣ ਉਪਰ ਜਾ ਬੈਠਦਾ ਸੀ, ਕਦੀ 'ਹਨੂਮਾਨ' ਨਾਲ ਜਾ ਬੈਠਦਾ ਸੀ। ਜਦ ਦ੍ਰੋਪਦੀ ਨੂੰ ਵਿਰਾਟ ਰਾਜੇ ਦਾ ਭਾਈ ਤੰਗ ਕਰਨ ਲੱਗਾ ਤਾਂ 'ਭੀਮ' ਨੇ ਹੀ ਉਸਨੂੰ ਮਾਰ ਮਾਰ ਕੇ ਰੂੰ ਵਾਂਙ ਪਿੰਜ ਛੱਡਿਆ। ਜਦ ਜੈਦਰਥ ਦ੍ਰੋਪਦੀ ਨੂੰ ਲੈ ਟੁਰਿਆ ਤਾਂ ਭੀਮ ਨੇ ਹੀ ਉਸਨੂੰ ਪਕੜਕੇ ਚਣੇ ਚਬਾਏ ਸਨ, ਤੇ ਹਾਰ ਦੱਸਣ ਲਈ ਉਸਦੇ ਵਾਲ ਕਤਰੇ ਸਨ। ਗੱਲ ਕੀ, ਜਿੱਥੇ ਅਰਜਨ ਦਾ ਵੀ ਜ਼ੋਰ ਨਹੀਂ ਚਲਦਾ ਉਥੇ ਭੀਮ ਦਾ ਬਲ ਕੰਮ ਆਉਂਦਾ ਹੈ। ਪਰ ਭੀਮ ਵਿੱਚ ਵੀ ਅਜੇ ਅਗਿਆਨਤਾ ਹੈ, ਕਿਉਂਕਿ ਉਸ ਨੂੰ ਅਜੇ ਇਹ ਚੰਗੀ ਤਰ੍ਹਾਂ ਅਨੁਭਵ ਨਹੀਂ ਜੁ ਉਸ ਦਾ ਤ੍ਰਾਣ ਕਿੱਥੋਂ

ਆਉਂਦਾ ਹੈ; ਉਂਵ ਤ੍ਰਾਣ ਦੀਆਂ ਰੋਟੀਆਂ ਬੇਅੰਤ ਖਾਂਦਾ ਹੈ ਪਰ ਅਜੇ ਉਸ ਨੂੰ ਚੰਗੀ ਤਰ੍ਹਾਂ ਪਤਾ ਨਹੀਂ ਜੁ ਇਹਨੂੰ ਭੋਜਨ ਭੇਜਣ ਵਾਲਾ ਕੌਣ ਹੈ । ਇਸ ਕਰਕੇ 'ਭੀਮ' ਤੋਂ ਵੀ ਉਪਰ ਉੱਠਣ ਦੀ ਲੋੜ ਹੈ।

(੫) ਹੁਣ ਜਦ ਚਾਰੇ ਭਾਈ ਤੇ ਦ੍ਰੋਪਦੀ ਗਿਰ ਗਈ ਤਾਂ ਪਿੱਛੇ ਯੁਧਿਸ਼ਟਰ ਤੇ ਉਸਦਾ ਕੁੱਤਾ ਰਹਿ ਗਿਆ। ਤਦ ਇੰਦ੍ਰ ਰਥ ਪਰ ਚੜ੍ਹਕੇ ਆਇਆ ਤੇ ਆਖਣ ਲੱਗਾ ਜੁ ਤੁਸੀਂ ਇਸ ਰਥ ਪੁਰ ਚੜ੍ਹਕੇ ਸ੍ਵਰਗ ਵਿਖੇ ਚੱਲੋ। ਤਾਂ ਯੁਧਿਸ਼ਟਰ ਨੇ ਆਖਿਆ ਜੁ ਮੈਂ ਤਦ ਤੋੜੀ ਨਹੀਂ ਜਾਵਾਂਗਾ ਜਦ ਤੋੜੀ ਮੇਰੇ ਭਾਈ ਵੀ ਨਹੀਂ ਜਾਣਗੇ। ਇੰਦ੍ਰ ਨੇ ਆਖਿਆ ਜੁ ਓਹ ਤਾਂ ਦੇਹ ਤਿਆਗ ਗਏ ਹਨ ਤੇ ਕਰਮਾਂ ਅਨੁਸਾਰ ਓਹ ਸ੍ਵਰਗ ਅੱਪੜ ਚੁੱਕੇ ਹਨ, ਤੁਸੀਂ ਸਣ-ਦੇਹੀ ਹੀ ਚੱਲੋ। ਯੁਧਿਸ਼ਟਰ ਨੇ ਆਖਿਆ ਜੁ ਇਹ ਕੁੱਤਾ ਵੀ ਮੇਰੇ ਨਾਲ ਹੀ ਚੱਲੇਗਾ। ਇੰਦ੍ਰ ਨੇ ਆਖਿਆ ਕੁੱਤਾ ਨਹੀਂ ਜਾ ਸਕਦਾ। ਯੁਧਿਸ਼ਟਰ ਨੇ ਆਖਿਆ ਮੈਂ ਕੁੱਤਾ ਛੱਡਕੇ ਨਹੀਂ ਜਾਵਾਂਗਾ। ਇਥੇ ਅੱਪੜਕੇ ਲਿਖਿਆ ਹੈ ਜੁ 'ਕੁੱਤੇ' ਨੇ ਅਪਣਾ ਰੂਪ 'ਧਰਮ' ਵਾਲਾ ਬਣਾ ਲਿਆ ਤੇ ਆਖਣ ਲੱਗਾ ਜੁ ਮੈਂ 'ਧਰਮ' ਹਾਂ ਤੇ ਤੁਹਾਡੇ ਇਮਤਿਹਾਨ ਲਈ ਨਾਲ ਸਾਂ, ਪਹਿਲਾਂ 'ਦ੍ਵੈਤ-ਬਣ' ਵਿੱਚ ਤੁਸਾਂ ਦਾ ਇਮ-ਤਿਹਾਨ ਲਿਆ ਸੀ ਜਦ ਤੁਸਾਂ ਭੀਮ ਤੇ ਅਰਜਨ ਨੂੰ ਛੱਡ ਨਕੁਲ ਨੂੰ ਜਿਵਾਉਣ ਵਾਸਤੇ ਆਖਿਆ ਸੀ, ਸੋ ਹੁਣ ਵੀ ਤੁਸਾਂ ਦਾ ਇਮਤਿਹਾਨ ਲਿਆ ਹੈ ਜੁ ਤੁਸੀਂ ਕੁੱਤੇ ਤੋਂ ਬਿਨਾਂ ਨਹੀਂ ਜਾਣਾ ਚਾਹੁੰਦੇ । ਰਾਜਾ ਯੁਧਿਸ਼ਟਰ ਸਣਦੇਹੀ ਹੀ ਸ੍ਵਰਗ ਚਲੇ ਗਏ। ਇਸ ਦਾ ਕੀ ਭਾਵ ਹੈ ? ਉੱਤਰ ਹੈ ਜੁ

ਸੁਮੇਰ ਪਰਬਤ ਕੋਈ ਹਿਮਾਲੀਆ ਪਹਾੜ ਨਹੀਂ ਜਿਸ ਉਪਰ ਪਾਂਡਵ ਅੰਤ ਵੇਲੇ ਜਾਂਦੇ ਹਨ। ਉਹ ਤਾਂ 'ਆਤਮਾ-ਦਾ-ਪਰਬਤ' ਹੈ ਜੋ ਸਭ ਪਹਾੜਾਂ ਦਾ ਪਹਾੜ ਉੱਚਾ ਤੇ ਸੁੱਚਾ ਹੈ। ਹੁਣ ਇਸ ਆਤਮ-ਉੱਨਤੀ ਨੂੰ ਹੀ ਸੁਮੇਰ ਪਰਬਤ ਦੀ ਯਾਤਰਾ ਦੁਆਰਾ ਪ੍ਰਗਟ ਕੀਤਾ ਹੈ; ਭਾਵ ਯਾਤਰਾ ਤਾਂ ਇੱਕ ਅਲੰਕਾਰ ਹੈ; ਇਸੇ ਸੰਸਾਰ ਵਿੱਚ ਰਹਿ ਕੇ ਪਾਂਡਵ ਆਤਮ-ਪਹਾੜ ਉਪਰ ਚੜ੍ਹ ਰਹੇ ਹਨ। ਹੋਰ ਚਾਰ ਭਰਾ ਤਾਂ ਪਹਿਲੋਂ ਗਿਰ ਜਾਂਦੇ ਹਨ ਪਰ ਯੁਧਿਸ਼ਟਰ ਸਣਦੇਹੀ ਜਾਂਦਾ ਹੈ, ਜਿਸ ਦਾ ਤਤ੍ਵਬੋਧ ਇਹ ਹੈ ਜੁ ਹੋਰ ਭਰਾ ਅੱਧ-ਪਚੱਧ ਹੀ ਰਹਿ ਜਾਂਦੇ ਹਨ ਪਰ ਯੁਧਿਸ਼ਟਰ 'ਸੱਚ-ਖੰਡ' ਤੋੜੀ ਇਸ ਦੇਹੀ ਨਾਲ ਅੱਪੜਦਾ ਹੈ। ਯੁਧਿਸ਼ਟਰ ਇਸ ਕਰਕੇ ਪੂਰਨ-ਪੁਰਖ—ਗੁਰਮੁਖ-ਪੁਰਖ ਦਾ ਰੂਪ ਹੈ। ਉਹ 'ਕੁੱਤਾ' ਕੀ ਹੈ ਜੋ ਉਸ ਦੇ ਨਾਲ ਜਾਂਦਾ ਹੈ ? ਉੱਤਰ ਹੈ ਜੁ ਉਹ 'ਧਰਮ' ਹੈ, ਭਾਵ 'ਸੱਚਖੰਡ' ਯਾ 'ਕਰਮਖੰਡ' ਵਿੱਚ ਅੱਪੜਕੇ ਅਸੀਂ 'ਧਰਮ-ਖੰਡ' ਨੂੰ ਭੁਲਾ ਨਹੀਂ ਛੱਡਣਾ, ਜੀਕਣ ਐਮ. ਏ. ਪਾਸ ਕਰਨ ਵਾਲਾ ਕਾਇਦੇ ਯਾ ਬਾਲਬੋਧ ਨੂੰ ਭੁਲਾ ਨਹੀਂ ਛੱਡਦਾ। 'ਦ੍ਵੈਤ-ਬਣ' ਕਿਹੜਾ ਬਣ ਹੈ ? ਮਾਇਆ ਦਾ ਉਹ ਰੂਪ ਜੋ ਸਾਨੂੰ ਅਹੰਤਾ ਵਿੱਚ ਭਰਮਾਉਂਦਾ ਹੈ, ਜੋ ਅਪਣੇ ਆਪ ਨੂੰ ਹੋਰਾਂ ਤੋਂ ਭਿੰਨ ਸਮਝਦਾ ਹੈ। ਪਰ ਯੁਧਿਸ਼ਟਰ ਲਈ ਸਭ ਇੱਕ ਹਨ, ਇਸ ਕਰਕੇ ਉਹ ਦ੍ਵੈਤ ਵਿੱਚ ਨਹੀਂ, ਉਹ ਅਦ੍ਵੈਤ ਨੂੰ ਅੱਪੜਦਾ ਹੈ।

ਹੁਣ ਯੁਧਿਸ਼ਟਰ ਬੈਕੁੰਠ ਨੂੰ ਜਾਂਦਾ ਰਾਹ ਵਿਚ ਨਰਕ ਦੇ ਪਾਸ ਦੀ ਲੰਘਦਾ ਹੈ ਤੇ ਕੀ ਦੇਖਦਾ ਹੈ ਜੁ ਉਸਦੇ ਪੰਜੇ ਭਰਾ ਨਰਕ ਵਿੱਚ ਪਏ ਹਨ ਤੇ ਦੁਰਯੋਧਨ ਅੱਗੇ

ਸੁਰਗ ਵਿਚ ਹੈ। ਇਹ ਕੌਤਕ ਦੇਖ ਯੁਧਿਸ਼ਟਰ ਜੀ ਜਾਂਦੇ ਜਾਂਦੇ ਖਲੋ ਗਏ ਤੇ ਕਿਹਾ ਕਿ ਜਦ ਤਕ ਉਸਦੇ ਭਰਾ ਨਾਲ ਨਹੀਂ ਜਾਂਦੇ ਤਦ ਤਕ ਓਹ ਅੱਗੇ ਨਹੀਂ ਵਧਣਗੇ। ਯਧਿਸ਼ਟਰ ਦੇ ਇਸ ਉੱਚ ਭਾਵ ਨੂੰ ਦੇਖਕੇ ਇੰਦ੍ਰ ਨੇ ਕਿਹਾ ਕਿ ਚੰਗਾ ਤੁਸੀਂ ਹੁਣ ਅੱਗੇ ਚਲੋ ਕਿਉਂਕਿ ਤੁਹਾਡੇ ਸੱਭੋ ਸੰਬੰਧੀ ਹੁਣ ਸੁਰਗ ਵਿੱਚ ਚਲੇ ਗਏ ਹਨ। ਯੁਧਿਸ਼ਟਰ ਨੇ ਪੁੱਛਿਆ, ਕੀਕਣ ? ਤਾਂ ਇੰਦ੍ਰ ਨੇ ਉੱਤਰ ਦਿੱਤਾ ਜੁ ਇਹ ਤੁਹਾਡਾ ਆਖੀਰੀ ਇਮਤਿਹਾਨ ਸੀ; ਦੁਰਯੋਧਨ ਨੂੰ ਇਸ ਕਰਕੇ ਝੂਠ ਮੂਠੀ ਸੁਰਗ ਵਿੱਚ ਰੱਖਿਆ ਸੀ ਤੇ ਪਾਂਡਵਾਂ ਨੂੰ ਨਰਕ ਵਿੱਚ। ਇਹ 'ਮਾਇਆ' ਸੀ। ਹੁਣ ਤੁਹਾਡਾ ਤੀਜਾ ਇਮਤਿਹਾਨ ਹੋ ਚੁੱਕਾ ਹੈ; ਇਹ ਅਕਾਸ਼-ਗੰਗਾ ਹੈ, ਇਸ ਵਿੱਚ ਨਹਾਕੇ ਹੁਣ ਤੁਸੀਂ ਸੁਰਗ ਵਿੱਚ ਸਣ-ਦੇਹੀ ਚੱਲੋ। ਰਾਜੇ ਨੇ ਇਸ਼ਨਾਨ ਕੀਤਾ ਤਦ ਮਨੁੱਖੀ ਪ੍ਰਕ੍ਰਿਤੀ ਅਰ ਸਰੀਰ ਤਿਆਗ ਧਰਮ ਸਹਿਤ ਉਹ ਸੁਰਗ ਵਿੱਚ ਗਏ ਜਿੱਥੇ ਉਨ੍ਹਾਂ ਦੇ ਭਾਈ ਸਨ। ਉਥੇ ਜਾਕੇ ਉਨ੍ਹਾਂ ਨੂੰ ਪਤਾ ਲੱਗਾ ਜੁ ਅਰਜਨ ਤੇ ਕ੍ਰਿਸ਼ਨ ਜੀ ਤਾਂ ਨਰ-ਨਾਰਇਣ ਸਨ, ਦ੍ਰੋਪਦੀ ਦਾ ਪਤਾ ਲੱਗਾ ਜੁ ਵਿਸ਼ਨੂ ਜੀ ਦੀ ਲੱਖਮੀ ਹੈ ਤੇ ਪੰਜ ਗੰਧਰਬ ਦ੍ਰੋਪਦੀ ਦੇ ਪੰਜ ਪੁੱਤ੍ਰ ਸਨ।

ਤਾਂ ਪਤਾ ਲੱਗਾ ਜੁ ਸੱਚ ਮੁਚ ਇਹ ਮਹਾਂ-ਭਾਰਤ ਇੱਕ ਗੂੜ੍ਹ-ਗਾਥਾ ( Allegory ) ਹੈ ਜਿਸ ਵਿੱਚ ਇੱਕ ਪਾਸੇ ਮਨਮੁਖੀ-ਗੁਣ ਯਾ ਔਗੁਣ ਹਨ ਤੇ ਦੂਜੇ ਪਾਸੇ ਦੈਵੀ-ਗੁਣ ਹਨ। ਲੜਾਈ ਚਮਕਦੀ ਇਸ ਕਰਕੇ ਹੈ ਜੁ ਭਾਵੇਂ ਇੱਕ ਪਾਸੇ ਪ੍ਰਤੱਖ ਕ੍ਰਿਸ਼ਨ 'ਆਤਮਾ' ਜੀ ਹਨ ਪਰ ਦੂਸਰੇ ਪਾਸੇ ਵੀ ਇਸ ਆਤਮਾ ਦੀਆਂ ਕੁਝ ਕਿਰਨਾਂ ਪੈਂਦੀਆਂ ਹਨ। ਜੇ ਦੋਵੇਂ

ਪਾਸੇ ਕ੍ਰਿਸ਼ਨ ਜੀ ਹੁੰਦੇ ਤਦ ਤਾਂ ਕੋਈ ਲੜਾਈ ਹੀ ਨਹੀਂ ਸੀ, ਤੇ ਨਾ ਹੀ ਡਰ, ਭਉ ਯਾ ਰਾੜ੍ਹਾ ਸੀ। ਯਥਾ ਸ੍ਰੀ ਗੁਰੂ ਵਾਕ:-

'ਜਾ ਤੂੰ ਸਾਹਿਬੁ ਤਾ ਭਉ ਕੇਹਾ
ਹਉ ਤੁਧੁ ਬਿਨੁ ਕਿਸੁ ਸਾਲਾਹੀ।
ਏਕੁ ਤੂੰ ਤਾ ਸਭੁ ਕਿਛੁ ਹੈ
ਮੈ ਤੁਧੁ ਬਿਨੁ ਦੂਜਾ ਨਾਹੀ।'

ਇਸ ਏਕਤਾ ਦੇ ਘਰ ਵਿੱਚ ਹੀ ਤਾਂ ਅਨੰਦ ਤੇ ਬੈਕੁੰਠ ਹੈ, ਪਰ ਇਸਦੇ ਘਰੂੰ ਪਰੂੰ ਭਟਕਣਾ ਹੈ। ਯੋਗੀ ਬੈਕੁੰਠ ਵਿੱਚ ਤਦ ਪੁੱਜਦੇ ਹਨ ਜਦ ਬਾਹਰਲੇ ਝੇੜੇ ਝਗੜਿਆਂ ਤੋਂ ਉਪਰ ਉਠਕੇ 'ਨਾਮ' ਦੇ ਉਸ ਮਟ ਵਿੱਚ ਪ੍ਰਵੇਸ਼ ਕਰਦੇ ਹਨ ਜੋ ਚਹੁੰ ਕੁਟਾਂ ਵਿੱਚ ਰਮ ਰਿਹਾ ਹੈ:-

ਏਕੈ ਸੂਤਿ ਪਰੋਏ ਮਣੀਏ।
ਗਾਂਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ।
ਫਿਰਤੀ ਮਾਲਾ ਬਹੁ ਬਿਧਿ ਭਾਇ।
ਖਿੰਚਿਆ ਸੂਤੁ ਤ ਆਈ ਥਾਇ।
'ਚਹੁ' ਮਹਿ ਏਕੈ 'ਮਟੁ' ਹੈ ਕੀਆ।
ਤਹ ਬਿਖੜੇ ਥਾਨ ਅਨਿਕ ਖਿੜਕੀਆ।
ਖੋਜਤ ਖੋਜਤ 'ਦੁਆਰੇ' ਆਇਆ।
ਤਾ ਨਾਨਕ ਜੋਗੀ 'ਮਹਲੁ' 'ਘਰੁ' ਪਾਇਆ।
(ਰਾਮਕਲੀ ਮ: ੫)

ਏਹੋ ਤਾਂ ਓਹ 'ਬੈਕੁੰਠ', 'ਨਿਜ ਮਹਲ' ਯਾ 'ਘਰ' ਸੀ ਜਿਸ ਵਿੱਚ ਯੁਧਿਸ਼ਟਰ 'ਨਾਮ' ਰੂਪੀ 'ਗੰਗਾ' ਵਿੱਚ ਨਹਾਕੇ ਅੰਦਰ ਵੜਿਆ ਸੀ। 'ਯੁਧਿਸ਼ਟਰ' ਵਿੱਚ ਬਥੇਰੇ ਗੁਣ ਹਨ, ਪਰ

ਇੱਕ ਵਾਰੀ ਦਾ ਝੂਠ ਉਸਨੂੰ ਨਰਕ ਵਿੱਚ ਲੈ ਜਾਂਦਾ ਹੈ। ਪੂਰਨ ਗੁਰਮੁਖਤਾ ਯੁਧਿਸ਼ਟਰ ਤੋਂ ਇਤਨੀ ਉੱਚੀ ਹੈ ਜਿਤਨਾ ਕਿ ਅਕਾਸ਼ ਪ੍ਰਿਥਵੀ ਤੋਂ ਉਚਾ ਹੈ। ਇਸੇ ਕਰਕੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ:–

"'ਕਰਨ' ਸੁ ਕੰਚਨ ਦਾਨ ਕਰ ਅੰਤ ਪਛੋਤਾਣਾ।
ਸਤਵਾਦੀ ਹੋਇਆ *ਧਰਮ-ਪੁਤ ਕੂੜ ਜਮਪੁਰ ਜਾਣਾ।
ਜਤੀ ਸਤੀ ਸੰਤੋਖੀਆ ਹਉਮੈ ਗਰਬਾਣਾ।
ਗੁਰ-ਸਿਖ ਰੋਮ ਨ ਪੁਜਨੀ ਬਹੁ ਮਾਣ ਨਿਮਾਣਾ।"



*ਯੁਧਿਸ਼ਟਰ।

# ੧੮
# ਪੰਜਾਂ ਪਾਂਡਵਾਂ ਦੀ ਬਨਬਾਸ ਲੀਲਾ
## ਨੰ: ੨

ਅਸੀਂ ਪਿੱਛੇ ਵੇਖ ਆਏ ਹਾਂ ਜੁ ਕੀਕਣ ਲਾਖ ਦੇ ਘਰ ਵਿੱਚ ਦੁਰਯੋਧਨ ਨੇ ਪਾਂਡਵਾਂ ਨੂੰ ਮਾਰਣ ਦੀ ਸਬੀਲ ਸੋਚੀ, ਪਰ ਪਾਂਡਵ ਬਚ ਗਏ। ਇਹ ਲਾਖ ਦਾ ਘਰ ਕੀ ਸੀ ? 'ਵਰਣ-ਵਾਟ' ਭਾਵ ਜਾਤ-ਪਾਤ, ਜਿਸ ਵਿੱਚ ਸਭੇ ਸੜ ਬਲ ਰਹੇ ਹਨ । ਇੱਥੋਂ ਬਚਕੇ ਪਾਂਡਵ ਨਿਕਲ ਜਾਂਦੇ ਹਨ ਤੇ ਦ੍ਰੋਪਦੀ ਨੂੰ ਛੁਪਕੇ ਸਵੰਬਰ ਵਿੱਚ ਜਿੱਤਦੇ ਹਨ। ਦ੍ਰੋਪਦੀ ਪੰਜਾਂ ਪਾਂਡਵਾਂ ਦੀ ਸਾਂਝੀ ਵਹੁਟੀ ਬਣਦੀ ਹੈ ਕਿਉਂਕਿ ਦ੍ਰੋਪਦੀ 'ਮਾਇਆ' ਹੈ ਤੇ ਪੰਜ ਪਾਂਡਵ ਸ੍ਰੇਮਣੀ ਗੁਣ ਹਨ। ਜਦ ਪਾਂਡਵ ਮੁੜਕੇ ਵਾਪਸ ਆਏ ਤਾਂ ਧ੍ਰਿਤ-ਰਾਸਟਰ ਨੇ ਹਸਤਨਾਪੁਰ ਤਾਂ ਕੋਰਵਾਂ ਨੂੰ ਦਿੱਤਾ ਤੇ ਇੰਦ੍ਰ-ਪ੍ਰਸਤ ਪਾਂਡਵਾਂ ਨੂੰ। ਹਸਤਨਾ-ਪੁਰ ਦਾ ਭਾਵ ਹੈ 'ਹਾਥੀਆਂ ਦਾ ਸ਼ਹਿਰ'। ਇਸ ਕਰਕੇ ਕੋਰਵਾਂ ਦੇ ਹੱਥ ਵਿੱਚ ਸਥੂਲ ਹਾਥੀ ਜਿੱਡੀਆਂ ਡੁੱਲੀਆਂ ਚੀਜ਼ਾਂ ਆਈਆਂ। ਪਰ ਪਾਂਡਵਾਂ ਨੂੰ ਇੰਦ੍ਰਪ੍ਰਸਤ ਭਾਵ ਸੂਖਮ,ਸਤੋ-ਗੁਣੀ ਪ੍ਰਿਕਰਤੀ ਮਿਲੀ। ਇਹ ਤਾਂ ਹੋਈ ਪਹਿਲੀ ਵੰਡ। ਪਰ ਜਿੱਥੇ ਮਾਇਆ ਹੈ ਉਥੇ ਮਾਇਆ ਦਾ ਜਾਲ ਤੇ ਮਾਇਆ ਛਲਣ

ਵਾਲੇ ਚੋਰ ਵੀ ਹਨ । ਇਸ ਕਰਕੇ ਇੱਕ ਛਲਬਲੀਏ (ਸਕੁਨੀ) ਰਾਹੀਂ ਕੌਰਵ ਯੁਧਿਸ਼ਟਰ ਕੋਲੋਂ ਸਭ ਕੁਝ ਜਿੱਤ ਲੈਂਦੇ ਹਨ। ਜੂਆ ਤਾਂ ਇੱਕ ਬਾਹਰਲਾ ਦਿਖਲਾਵਾ ਹੈ, ਅਸਲੀ ਭਾਵ ਇਹ ਹੈ ਜੁ ਦ੍ਰੋਪਦੀ ਅਪਣਾ ਅਸਲ ਘਰ ਗੁਰਮੁਖਤਾ ਦਾ ਛੱਡ ਮਨਮੁਖਾਂ ਦੇ ਹੱਥ ਆ ਜਾਂਦੀ ਹੈ। ਪਿੱਛੋਂ ਉਨ੍ਹਾਂ ਨੂੰ ਤੇਰਾਂ ਸਾਲ ਲਈ ਬਨਬਾਸ ਮਿਲਦਾ ਹੈ, ਜਿਸ ਤਰ੍ਹਾਂ ਰਾਮਚੰਦ੍ਰ ਜੀ ਨੂੰ ਬਨਬਾਸ ਮਿਲਿਆ ਸ਼ੀ। ਇਸ ਬਨਬਾਸ ਦਾ ਅਸਲੀ ਭਾਵ ਹੈ ਮਨ ਦੀਆਂ ਬ੍ਰਿਤੀਆਂ ਦਾ ਮਾਇਆ ਤੋਂ ਉਠਕੇ ਵਾਹਿਗੁਰੂ ਜੀ ਵੱਲ ਜਾਣਾ। ਇਸ ਕਰਕੇ ਬਨਬਾਸ ਮਨ ਦੀ ਵੈਰਾਗ ਅਵਸਥਾ ਹੈ, ਇਸ ਸੰਸਾਰ ਵਿੱਚ ਰਹਿੰਦਿਆਂ ਸਹਿੰਦਿਆਂ। ਤੇਰ੍ਹਵਾਂ ਸਾਲ ਸਭ ਤੋਂ ਵੱਡਾ ਇਮਤਿਹਾਨ ਕਰਕੇ ਦੱਸਿਆ ਹੈ ਕਿਉਂਕਿ ਇਸ ਵਿੱਚ ਤੀਖਣ ਵੈਰਾਗ ਦੀ ਲੋੜ ਹੈ। 'ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨ।' ਕਿਉਂਕਿ ਜਦ ਤੋੜੀ ਵੈਰਾਗ ਯਾ ਬਿਰਹੋਂ ਨਹੀਂ ਤਦ ਤੋੜੀ ਵਾਹਿਗੁਰੂ ਜੀ ਨੂੰ ਮਿਲਣਾ ਯਾ ਸੂਰਗ ਵਿੱਚ ਜਾਣਾ ਅਸੰਭਵ ਹੈ।

ਇਸ ਤੇਰ੍ਹਵੇਂ ਸਾਲ ਬਾਬਤ ਲਿਖਿਆ ਹੈ ਜੁ ਪਾਂਡਵ ਭੇਸ ਬਦਲਾਕੇ 'ਵਿਰਾਟ' ਰਾਜੇ ਪਾਸ ਨੌਕਰ ਰਹੇ—ਕੋਈ ਰਸੋਈਆ, ਕੋਈ ਆਜੜੀ, ਦ੍ਰੋਪਦੀ ਨੌਕਰਾਣੀ ਇਤਿਆਦਿ। ਇਹ 'ਵਿਰਾਟ' ਰਾਜਾ ਕੌਣ ਹੈ? ਉੱਤਰ ਹੈ ਜੁ 'ਵਿਰਾਟ' ਦਾ ਭਾਵ ਹੈ ਸੰਸਾਰ ਦਾ ਅਡੰਬਰ। ਪਾਂਡਵ ਹੁਣ ਇਸ ਰਾਜੇ ਦੀ ਨੌਕਰੀ ਵਿੱਚ ਜਾਂਦੇ ਹਨ। ਇਹ ਸੰਸਾਰ ਸਭ ਵੈਰਾਗੀਆਂ ਦੇ ਜਾਚਣ ਦਾ ਇੱਕ ਚੰਗਾ ਆਲਾ ਹੈ। ਜੇ ਇਸ ਇਮਤਿਹਾਨ

ਵਿੱਚ ਪਾਸ ਹੋ ਜਾਂਦੇ ਹਨ ਮਾਇਆ ਉਨ੍ਹਾਂ ਦੀ ਦਾਸੀ, ਗੋਲੀ ਹੋ ਜਾਂਦੀ ਹੈ, ਨਹੀਂ ਤਾਂ ਉਹ ਅੰਧਕੂਪ ਵਿੱਚ ਜਾ ਪੈਂਦੇ ਹਨ। ਇਹ ਇਮਤਿਹਾਨ ਇੰਞ ਦੱਸਿਆ ਹੈ—"ਬਾਦਸ਼ਾਹ ਦਾ ਸਾਲਾ 'ਕੀਚਕ' ਦ੍ਰੋਪਦੀ ਤੇ ਆਸ਼ਕ ਹੋ ਜਾਂਦਾ ਹੈ, ਪਰ ਦ੍ਰੋਪਦੀ ਸੀਤਾ ਸਤਵੰਤੀ ਹੈ, ਉਹ 'ਕੀਚਕ' ਵੱਲ ਅੱਖ ਨਹੀਂ ਕਰਦੀ। ਜਦ 'ਕੀਚਕ' ਨੇ ਬਹੁਤਾ ਤੰਗ ਕੀਤਾ ਤਾਂ ਭੀਮ ਨੇ ਅਪਣਾ ਰੂਪ ਵਟਾ ਕੇ ਕੀਚਕ ਨੂੰ ਫੁਟਬਾਲ ਵਾਂਙ ਲੱਤਾਂ ਨਾਲ ਮਾਰ ਛੱਡਿਆ।" ਇਹ 'ਕੀਚਕ' ਕੌਣ ਹੈ? ਉੱਤਰ ਹੈ ਜੁ 'ਵਿਰਾਟ' ਸੰਸਾਰ ਹੈ ਤਾਂ 'ਕੀਚਕ' ਓਹ ਨੀਚ-ਕੀਚ ਆਗੂ ਹੈ ਜੋ ਸੰਸਾਰ ਦੀ ਗੱਡੀ ਨੂੰ ਚਲਾਉਂਦਾ ਹੈ। ਗੱਲ ਕੀ 'ਵਿਰਾਟ' ਤੇ ਉਸਦਾ ਵਜ਼ੀਰ ਪਾਂਡਵਾਂ ਦਾ ਅਖੀਰਲਾ ਇਮਤਿਹਾਨ ਲੈਂਦੇ ਹਨ, ਜਿਸ ਵਿੱਚ ਪਾਂਡਵ ਪੂਰੇ ਉਤਰਦੇ ਹਨ। ਇਹ ਇਮਤਿਹਾਨ ਅਜਾਂ ਗੱਝਾ ਹੈ, ਇਸਦੀ ਸਾਮਰਤੱਖ ਲੜਾਈ ਤਾਂ ਮਹਾਂ-ਭਾਰਤ-ਯੁੱਧ ਵੇਲੇ ਚਮਕੇਗੀ, ਪਰ ਉਸ ਲੜਾਈ ਦਾ ਪੇਸ਼-ਖੇਮਾਂ ਅੱਗੇ ਹੀ ਆ ਜਾਂਦਾ ਹੈ, ਕਿਉਂਕਿ ਕੋਰਵ 'ਵਿਰਾਟ' ਰਾਜੇ ਉਪਰ ਧਾਵਾ ਬੋਲਕੇ ਚੜ੍ਹ ਆਉਂਦੇ ਹਨ। ਨਾਲ ਉਨ੍ਹਾਂ ਦੇ 'ਸੁ-ਸਰਮਨ' ਹੈ ਜੋ 'ਤ੍ਰਿਗਰਤ' ਦਾ ਰਾਜਾ ਹੈ। ਪਰ ਹੁਣ 'ਵਿਰਾਟ' ਨੂੰ ਪਾਂਡਵਾਂ ਦੀ ਮਦਦ ਹੈ। ਦੋਵੇਂ ਮਿਲਕੇ 'ਸੁਸਰਮਨ' ਨੂੰ ਬੰਨ੍ਹ ਲੈਂਦੇ ਹਨ ਤੇ ਕੋਰਵਾਂ ਨੂੰ ਪਿਛਾਂਹ ਹਟਾ ਦੇਂਦੇ ਹਨ। 'ਸੁਸਰਮਨ' ਕੌਣ ਹੈ? ਉਹ ਜੋ 'ਸ-ਸ੍ਰਮ' ਭਾਵ ਅਪਣੇ ਆਪਨੂੰ ਕਰਤਾ (ਸਰਮ) ਸਮਝਦਾ ਹੈ। ਤੇ ਉਸ ਦਾ ਰਾਜ ਕਿੱਥੇ ਹੈ? ਤ੍ਰਿਗਰਤ ਭਾਵ ਆਦ—ਮਧ—ਅੰਤ, ਯਾ ਅੱਜ, ਕਲ, ਪਰਸੋਂ ਦੀਆਂ ਤਿੰਨ ਗਾਰਾਂ, ਖੰਦ੍ਹਾਂ ਵਿੱਚ। ਗੱਲ ਕੀ ਜੋ, ਪ੍ਰਾਣੀ

ਅਪਣੇ ਆਪਨੂੰ ਕਰਤਾ ਹਰਤਾ ਸਮਝਦਾ ਹੈ ਉਹ ਵੀ ਕੌਰਵਾਂ ਦਾ ਸਾਥੀ ਹੈ, ਇਸ ਕਰਕੇ ਅੰਤ ਨੂੰ ਉਸ ਦੀ ਹਾਰ ਹੈ। ਅਸਲੀ ਕਰਣ-ਕਾਰਣ ਪਿਤਾ ਵਾਹਿਗੁਰੂ ਜੀ ਆਪ ਹਨ (ਕਰਣ ਕਾਰਣ ਪ੍ਰਭੁ ਏਕ ਹੈ ਦੂਸਰ ਨਾਹੀ ਕੋਇ)। ਇਸ ਇਮਤਿਹਾਨ ਦੇ ਪਿੱਛੋਂ 'ਵਿਰਾਟ' (ਸੰਸਾਰ) ਪਾਂਡਵਾਂ ਦਾ ਸਾਥੀ ਹੋ ਜਾਂਦਾ ਹੈ, ਤੇ ਉਨ੍ਹਾਂ ਨਾਲ ਰਲ ਮਿਲਕੇ ਕੌਰਵਾਂ ਨਾਲ ਲੜਦਾ ਹੈ।

ਪਰ 'ਵਿਰਾਟ' ਦੇ ਇਮਤਿਹਾਨ ਤੋਂ ਪਹਿਲੋਂ ਪਾਂਡਵਾਂ ਨੂੰ ਇੱਕ ਹੋਰ ਲੜਾਈ ਕਰਨੀ ਪਈ ਸੀ ਜੋ 'ਜੈ-ਆਦ-ਰਥ' ਨਾਲ ਸੀ। ਇਹ ਰਾਜਾ ਕੌਣ ਸੀ ? ਉੱਤਰ ਹੈ ਜੁ ਇਹ ਧ੍ਰਿਤਰਾਸ਼ਟਰ ਦਾ ਜਵਾਈ ਸੀ ਜਿਸ ਨੇ ਕੌਰਵਾਂ ਦੀ ਇੱਕੋ ਇਕ ਭੈਣ 'ਦੂ-ਸਲ' ਨਾਲ ਸ਼ਾਦੀ ਕੀਤੀ ਸੀ। ਅਸੀਂ ਵੇਖ ਆਏ ਹਾਂ ਜੁ 'ਦੂ-ਸਲ' ਦਾ ਭਾਵ 'ਦੋ-ਛਲ' ਭਾਵ ਉਹ ਮਾਇਆ ਯਾ ਮਨਮੁਖੀ ਪ੍ਰਕਰਤੀ ਹੈ ਜੋ ਪੇਕੇ ਸਹੁਰੇ ਬੁਰਾ ਹੀ ਕਰਦੀ ਹੈ। ਇਸ ਕਰਕੇ ਹੁਣ ਇਸ ਨੂੰ ਖਾਵੰਦ ਵੀ ਐਸਾ ਹੀ ਆ ਮਿਲਦਾ ਹੈ। ਇਸ ਦੇ ਖਾਵੰਦ ਦਾ ਨਾਮ ਹੈ 'ਜੈ-ਆਦ-ਰਥ'; ਭਾਵ ਜੇ ਸਾਡਾ ਸਰੀਰ ਸਾਡਾ ਰਥ ਹੈ ਤਾਂ ਇਹ ਉਹ ਆਦ-ਹੰਕਾਰ ਹੈ ਜਿਸ ਤੋਂ ਰਥ ਚਲਦਾ ਹੈ—ਭਾਵ ਸੂਖਮ-ਹੰਕਾਰ (ਮਹਤ)। ਦੁਰਯੋਧਨ ਆਦਿ ਤਾਂ ਠੁੱਲੇ-ਹੰਕਾਰ ਦੇ ਰੂਪ ਹਨ ਪਰ 'ਜੈ-ਆਦ ਰਥ' ਉਸ ਸੂਖਮ ਹੰਕਾਰ ਦਾ ਵਾਚਕ ਹੈ ਜੋ ਆਦ ਤੋਂ ਮਨ ਨਾਲ ਚੰਮੜਿਆ ਹੋਇਆ ਹੈ। ਇਸੇ ਕਰਕੇ ਇਸ ਦਾ ਬਾਪ 'ਬ੍ਰਿਹਨ-ਮਨ' ਹੈ, ਭਾਵ ਸਨਾਤਨ-ਮਨ। ਜਦ ਪਾਂਡਵ ਬਾਹਰ ਜੰਗਲ ਵਿੱਚ ਜਾਂਦੇ ਹਨ ਤਾਂ ਇਹ ਜੈਦਰਥ ਆੜੇ

ਦ੍ਰੋਪਦੀ ਨੂੰ ਕੱਢਣ ਦੀ ਕੋਸ਼ਸ਼ ਕਰਦਾ ਹੈ, ਪਰ ਭੀਮ ਇਸ ਨੂੰ ਠੱਡੇ ਮਾਰਕੇ ਤੇ ਵਾਲ ਕਤਰ ਕੇ ਬਾਹਰ ਕੱਢ ਦਿੰਦਾ ਹੈ। ਜੈਯਦਰਥ ਫਿਰ ਮਹਾਂ-ਭਾਰਤ ਯੁੱਧ ਵਿੱਚ ਆਵੇਗਾ। ਇੱਥੇ ਤਾਂ ਉਹ ਪਹਿਲੀ ਜਫਾ ਲੈਂਦਾ ਹੈ। ਨਾਲੇ ਉਹ ਵਰ ਮੰਗਦਾ ਹੈ ਜੁ ਅਰਜਨ ਤੋਂ ਛੁੱਟ ਉਸ ਨੂੰ ਕੋਈ ਪਾਂਡਵ ਨਾ ਮਾਰ ਸਕੇ।

ਹੁਣ ਅਸਾਂ ਅਰਜਨ ਤੇ ਭੀਮ ਦਾ ਬਨਬਾਸ ਗਾਥਾ ਨੂੰ ਜਾਣਨਾ ਹੈ ਤੇ ਫਿਰ ਮਹਾਂ-ਭਾਰਤ ਯੁੱਧ ਵੱਲ ਜਾਣਾ ਹੈ। ਅਸੀਂ ਵੇਖ ਆਏ ਹਾਂ ਜੁ ਅਰਜਨ ਇੰਦ੍ਰ ਦਾ ਅਵਤਾਰ ਯਾ ਰੂਪ ਹੈ। ਹੁਣ ਜੀਕਣ ਇੰਦ੍ਰ ਨੂੰ ਸੁਰਗ ਦੀਆਂ ਮੋਹਣੀਆਂ ਅਪੱਛਰਾਂ ਪਿਆਰੀਆਂ ਹਨ ਤੀਕਣ ਅਰਜਨ ਵੀ ਇਧਰ ਉਧਰ ਸ਼ਾਦੀਆਂ ਵਿੱਚ ਰੁਝ ਜਾਂਦਾ ਹੈ। ਜੀਕਣ ਇੰਦ੍ਰ ਦੇਵਤਿਆਂ ਦਾ ਰਾਜਾ ਹੈ ਤੀਕਣ ਅਰਜਨ ਵੀ ਧਨੁਸ਼ ਵਿੱਦਿਆ ਵਿੱਚ ਪ੍ਰਬੀਨ ਤੇ ਮਹਾਂ-ਭਾਰਤ ਯੁੱਧ ਵਿੱਚ ਸਭ ਤੋਂ ਅੱਗੇ ਹੈ। ਜੀਕਣ ਇੰਦ੍ਰ ਸਤੋ ਗੁਣੀ ਸਰੂਪ ਹੈ, ਤੀਕਣ ਅਰਜਨ ਕ੍ਰਿਸ਼ਨ ਮਹਾਰਾਜ ਦਾ ਪਿਆਰਾ ਹੈ ਤੇ ਪਹਿਲੋਂ ਵਾਹਿਗੁਰੂ ਜੀ ਦੇ ਦਰਸ਼ਨ ਇਸ ਨੂੰ ਹੁੰਦੇ ਹਨ, ਜਿਹਾ ਕਿ ਸ੍ਰੀ ਗੀਤਾ ਵਿੱਚ ਵਿਰਾਟ-ਰੂਪ-ਦਰਸ਼ਨ ਵਿੱਚ ਦਰਸਾਇਆ ਹੈ। ਅਰਜਨ ਦ੍ਰੋਣਾਚਾਰਯ ਦਾ ਪਿਆਰਾ ਚੇਲਾ ਸੀ ਤੇ ਧਨੁਸ਼ ਵਿੱਦਿਆ ਵਿੱਚ ਸਭ ਤੋਂ ਅੱਵਲ ਸੀ। ਅਰਜਨ ਨੇ ਹੀ ਦ੍ਰੋਪਦੀ ਨੂੰ ਸਵੰਬਰ ਵਿੱਚ ਜਿੱਤਿਆ ਸੀ। ਫਿਰ ਜਦ ਪੰਜੇ ਪਾਂਡਵ ਦ੍ਰੋਪਦੀ ਨਾਲ ਵਿਆਹੇ ਗਏ ਤਾਂ ਉਹ ਦੋ ਦੋ ਦਿਨ ਵੰਡਕੇ ਦ੍ਰੋਪਦੀ ਨਾਲ ਰਹਿੰਦੇ ਸਨ। ਇੱਕ ਵਾਰੀ ਅਰਜਨ ਦੀ ਵਾਰੀ ਨਹੀਂ ਸੀ ਪਰ ਉਸ ਨੂੰ ਧਰਮ ਯੁੱਧ ਲਈ ਸ਼ਸਤਰਾਂ ਦੀ ਲੋੜ ਪਈ ਜੋ ਦ੍ਰੋਪਦੀ ਪਾਸ ਸਨ। ਸੋ ਅੰਦਰ ਗਿਆ।

ਤਾਂ ਯੁਧਿਸ਼ਟਰ ਜੀ ਉਥੇ ਸਨ। ਇਸ ਕਰਕੇ ਉਸ ਨੂੰ ੧੨ ਸਾਲ ਲਈ ਬਨਬਾਸ ਘਰ ਤੋਂ ਹੋ ਗਿਆ। ਪਰ ਇਹ ਬਨਬਾਸ ਅਰਜਨ ਨੇ ਜਪ ਤਪ ਵਿੱਚ ਲਾਇਆ। ਉਹ 'ਪਰਸਰਾਮ' ਨੂੰ ਮਿਲਿਆ ਜਿਸ ਤੋਂ ਧਨੁਸ਼ ਵਿੱਦਿਆ ਸਿੱਖੀ, ਸ਼ਿਵਜੀ ਨੂੰ ਧਿਆਕੇ ਉਸ ਤੋਂ 'ਪਸ਼ੁਪਾਤ' ਧਨੁਸ਼ ਲਿਆ, ਫਿਰ ਵਰੁਣ ਤੋਂ ਸੰਖ ਲਿਆ, ਅਗਨੀ ਤੋਂ ਗਾਂਡੀਵ ਧਨਖ ਲਿਆ ਜੋ ਇੰਦ੍ਰ ਨੂੰ ਵੀ ਜਿੱਤ ਸਕਦਾ ਸੀ। ਗੱਲ ਕੀ, ਇਹ ੧੨ ਸਾਲ ਜੰਗਲ ਵਿੱਚ ਰਮਣੇ ਦੇ ਲੇਖੇ ਨਹੀਂ ਲੱਗੇ, ਜਪ ਤਪ ਕਰਨ ਵਿੱਚ ਲੱਗੇ। ਇਸ ਤਰ੍ਹਾਂ ਮਨ ਦੀਆਂ ਖਿੰਡੀਆਂ ਹੋਈਆਂ ਬ੍ਰਿਤੀਆਂ ਅਰਜਨ ਨੇ ਆਪਣੇ ਵੱਸ ਕੀਤੀਆਂ। ਹੁਣ ਭਾਵੇਂ ਅਰਜਨ ਇੰਦ੍ਰੀਆਂ ਨੂੰ ਜਿੱਤਣ ਦੀ ਕੋਸ਼ਸ਼ ਕਰਦਾ ਹੈ ਪਰ ਇੰਦ੍ਰ ਵਾਂਗ ਅਜੇ ਉਹ ਕਾਮ ਵੱਸ ਹੈ। ਇਸੇ ਕਰਕੇ ਉਹ ਤਿੰਨ ਸ਼ਾਦੀਆਂ ਕਰਦਾ ਹੈ:—

(੧) ਪਹਿਲੀ ਤਮੋ ਗੁਣ ਨਾਲ ਜਿਸ ਨੂੰ ਨਾਗਾਂ ਦੀ ਰਾਣੀ 'ਉਲੂਪੀ' ਕਰਕੇ ਦੱਸਿਆ ਹੈ। ਇਸ ਥੋਂ ਉਸ ਦਾ ਪੁੱਤਰ 'ਇਰਾਵਤ' ਹੋਇਆ—ਭਾਵ ਤਮੋ ਗੁਣ ਪ੍ਰਧਾਨ, ਹਾਥੀ ਵਰਗਾ।

(੨) ਦੂਜੀ ਸ਼ਾਦੀ ਉਹ ਰਜੋ ਗੁਣ ਵਿਚ ਕਰਦਾ ਹੈ ਜੋ 'ਚਿਤਰ ਅੰਗਦ' ਥੋਂ ਦਰਸਾਈ ਹੈ। ਇਹ ਮਨੀ ਪੁਰ ਰਾਜੇ ਦੀ ਲੜਕੀ ਸੀ, ਭਾਵ ਓਹ ਰਾਜਾ ਜਿਸ ਕੋਲ ਮਾਇਆ ਮਣੀਆਂ ਆਦਿ ਬਹੁਤ ਹਨ। ਇਸ ਤੋਂ ਉਸ ਦਾ ਲੜਕਾ ਭੱਬਰੂ-ਵਾਹਨ ਹੋਇਆ। ਭਬਰੂ ਦਾ ਭਾਵ ਹੈ ਬਿਜਲੀ। ਬਿਜਲੀ-ਦਾ-ਵਾਹਨ ਕਰਕੇ ਰਜੋ ਗੁਣ ਦਾ ਪ੍ਰਭਾਵ ਦਸਦਾ ਹੈ।

(੩) ਤੀਜੀ ਸ਼ਾਦੀ ਕ੍ਰਿਸ਼ਨ ਮਹਾਰਾਜ ਜੀ ਦੀ ਭੈਣ

'ਸੁਭੱਦਰਾ' ਨਾਲ ਹੈ, ਭਾਵ ਸਤੋਗੁਣ ਨਾਲ ਜਿਹਾ ਕਿ 'ਸੁ-ਭੱਦਰਾ' ਅੱਖਰ ਤੋਂ ਪਤਾ ਲਗਦਾ ਹੈ, ਅਰਥਾਤ 'ਚੰਗੇ-ਭਾਗ ਵਾਲੀ'। ਇਸ ਥੋਂ ਉਸ ਦਾ ਪੁੱਤਰ 'ਅਭੈ-ਮਨ' ਹੋਂਦਾ ਹੈ, ਜਿਸ ਦਾ ਹਾਲ ਅੱਗੇ ਮਹਾ-ਭਾਰਤ ਯੁੱਧ ਵਿਚ ਆਵੇਗਾ। ਅਭੈ-ਮੰਨੂ ਕੌਣ ਹੈ? ਜਿਸ ਦਾ ਮਨ ਅਭੈ (ਨਿਡਰ) ਹੈ। ਗੱਲ ਕੀ, ਅਰਜਨ ਦੀਆਂ ਤਿੰਨ ਸ਼ਾਦੀਆਂ ਸੰਸਾਰੀ ਜੀਵਾਂ ਦੇ ਤਿੰਨ ਦਰਜੇ ਦਸਦੀਆਂ ਹਨ। ਜਦ ਅਰਜਨ ਨੇ ਵਿਰਾਟ ਰਾਜੇ ਨੂੰ ਕੌਰਵਾਂ ਤੋਂ ਬਚਾਇਆ ਤਾਂ ਵਿਰਾਟ ਨੇ ਅਪਣੀ ਲੜਕੀ 'ਉੱਤਮ' ਦੀ ਸ਼ਾਦੀ ਅਭਮੰਨੂ ਨਾਲ ਕਰ ਦਿੱਤੀ। 'ਉੱਤਮ' ਸਭ ਦਿਸਾਂ ਤੋਂ ਉੱਤਮ ਹੈ ਕਿਉਂਕਿ ਇਥੇ ਜੰਗਲ ਪਹਾੜ ਹਨ ਤੇ ਸ਼ਾਂਤੀ ਹੈ।

ਇਨ੍ਹਾਂ ਸ਼ਾਦੀਆਂ ਦਾ ਭਾਵ ਇਹ ਨਹੀਂ ਜੁ ਅਰਜਨ ਨੇ ਸਚ-ਮੁੱਚ ਇੱਧਰ ਉਧਰ ਸ਼ਾਦੀਆਂ ਕੀਤੀਆਂ। ਨਹੀਂ ਨਹੀਂ, ਇਹ ਤਾਂ ਅੱਧਆਤਮਕ ਸੰਬੰਧ ਹਨ, ਇਹ ਤਾਂ ਜੀਵ ਦੀਆਂ ਬ੍ਰਿਤੀਆਂ ਦੇ ਜੋੜ ਹਨ—ਇਧਰ ਕ੍ਰਿਸ਼ਨ (ਆਤਮਾ) ਨਾਲ, ਉਧਰ ਵਿਰਾਟ (ਸੰਸਾਰ) ਨਾਲ, ਓਧਰ ਮਣੀ ਪੁਰ ਦੇ ਰਾਜੇ ਨਾਲ ਇਤਿਆਦਿ। ਇਹ ਸੰਬੰਧ ਫਿਰ ਮਹਾਂ-ਭਾਰਤ ਯੁੱਧ ਵੇਲੇ ਕੰਮ ਆਉਂਦੇ ਹਨ।

ਅਰਜਨ ਤਾਂ ਇੰਦ੍ਰ ਦਾ ਰੂਪ ਹੈ ਤੇ ਭੀਮ ਵਾਯੂ-ਰੂਪ ਹੈ। ਵਾਯੂ ਵਾਂਙ ਇਹ ਇਥੇ, ਉਥੇ ਸਭ ਥਾਂ ਮੌਜੂਦ ਹੈ। ਇਸਦਾ ਪੇਟ 'ਵ੍ਰਿਕਉਦ੍ਰ' ਅਖਵਾਉਂਦਾ ਹੈ। ਕਿਉਂ ? ਇਸ ਕਰਕੇ ਜੁ ਭੇੜੀਏ ਵਾਂਙ ਵਾਯੂ ਸਭ ਕੁਝ ਭਖਸ਼ਣ ਕਰ ਜਾਂਦੀ ਹੈ। ਇਹ ਹਵਾ ਹੀ ਤਾਂ ਥਲਾਂ, ਸਰਾਂ, ਸਮੁੰਦਰਾਂ ਨੂੰ ਸੁਕਾਂਦੀ ਹੈ, ਮਾਨੋ ਖਾ ਗਈ ਹੈ। ਇਸੇ ਹਵਾ ਦੇ ਵਾ-ਵਿਰੋਲੇ ਦੂਖਤਾਂ ਨੂੰ

ਪੁਟ ਸੁੱਟਦੇ ਹਨ, ਮਾਨੋ ਭੀਮ ਨੇ ਪੁੱਟੇ ਹਨ। ਵਾਯੂ ਦਾ ਕੋਈ ਖਾਸ ਰੂਪ ਨਹੀਂ, ਵਾਯੂ ਦਾ ਮੂੰਹ ਨੱਕ ਆਦਿ ਨਹੀਂ, ਹੱਥ ਪੈਰ ਨਹੀਂ। ਇਸੇ ਤਰਾਂ 'ਭੀਮ' ਨੂੰ ਸਾਡੇ ਵਾਂਙ ਪ੍ਰਾਣੀ ਸਮਝਣਾ ਟਪਲਾ ਹੈ। ਉਹ ਤਾਂ ਵਾਯੂ ਲਈ ਇੱਕ ਤਸਵੀਰ ਬਣਾਈ ਹੈ, ਨਹੀਂ ਤਾਂ ਇੱਕ ਆਦਮੀ ਕੀਕਣ ਸੈਂਕੜਿਆਂ ਨੂੰ ਇਕੱਠਾ ਮਾਰ ਸਕਦਾ ਹੈ ਜਿਹਾ ਕਿ ਭੀਮ ਨੇ ਕੀਚਕ ਨੂੰ ਮਾਰਿਆ ਯਾ ਉਸ ਦੀ ਅਰਥੀ ਤੋਂ ਦ੍ਰੋਪਦੀ ਨੂੰ ਚੁੱਕਕੇ ਵਾਪਸ ਲੈ ਆਂਦਾ। ਭੀਮਸੈਨ ਦੇ ਹੱਥ 'ਗਦਾ' ਹੈ। ਇਹ ਵਾਯੂ-ਬਲ ਦੀ ਵਾਚਕ ਹੈ। ਭੀਮਸੈਨ ਨੂੰ ਜੰਗਲ ਵਿੱਚ 'ਹਿਡੰਬਾ' ਅਸੁਰ ਮਿਲਦਾ ਹੈ, ਜਿਸ ਨੂੰ ਲੜਕੇ ਉਹ ਉਸ ਦੀ ਭੈਣ 'ਹਿਡੰਬੀ' ਨਾਲ ਸ਼ਾਦੀ ਕਰ ਲੈਂਦਾ ਹੈ। 'ਹਿਡੰਬੀ' ਦਾ ਕੀ ਭਾਵ ਹੈ? ਇਹ ਸੰਸਕ੍ਰਿਤ ਦਾ ਅੱਖਰ ਹੈ ਜਿਸ ਦੇ ਅਰਥ ਹਨ ਹਰਦਲ ਵਾਂਗ ਪੀਲੱਾ। ਸੋ ਇਹ ਵਾਯੂ ਨੂੰ ਪੀਲਾ ਪਾਉਣ ਵਾਲੀ ਮਾਇਆ ਦੀ ਲਸ਼ਕ ਹੈ। ਇਸ ਜੜੇ ਤੋਂ 'ਘਟੋਤਕਚ' ਪੁੱਤ੍ਰ ਪੈਦਾ ਹੁੰਦਾ ਹੈ ਜੋ ਕਰਨ ਨਾਲ ਅੱਗੇ ਜਾਕੇ ਯੁੱਧ ਕਰੇਗਾ ਤੇ ਅਪਣੇ ਪਿਤਾ ਵਾਂਗ ਅਪਣੀ ਬਹਾਦਰੀ ਦੱਸੇਗਾ। ਪਰ ਇਸ ਦੀ ਮਾਂ 'ਪੀਲੀ-ਭੂਕ' ਹੈ, ਇਸ ਕਰਕੇ ਪੁੱਤ੍ਰ ਕਦ ਪੱਕਾ ਹੋ ਸਕਦਾ ਹੈ? ਇਸੇ ਕਚੇਪਣ ਨੂੰ ਦੱਸਣ ਲਈ ਤਾਂ ਇਸ ਦਾ ਨਾਮ 'ਘਟੋਤ-ਕਚ' ਰੱਖਿਆ ਹੈ, ਭਾਵ ਉਹ ਜਿਸ ਦਾ ਸਰੀਰ ਰੂਪ 'ਘੜਾ' 'ਕੱਚਾ' ਹੈ! ਇਸ ਘੜੇ ਨੇ ਕਰਨ ਦੇ ਨੇਜ਼ੇ ਨਾਲ ਫੁੱਟ ਜਾਣਾ ਹੈ।

ਭੀਮ ਨੇ ਹੋਰ ਅਨੇਕਾਂ ਅਸੁਰਾਂ ਨੂੰ ਮਾਰਿਆ, ਜਿਹਾ ਕਿ 'ਬਕ' (ਬਗਲਾ), ਭਾਵ ਉਹ ਬ੍ਰਿਤੀ ਜੋ ਬਗਲੇ-ਭਗਤ ਵਾਂਗ ਉਪਰੋਂ ਹੋਰ ਤੇ ਅੰਦਰੋਂ ਹੋਰ ਹੈ। ਭੀਮ ਦੀਆਂ ਹੋਰ ਲੜਾਈਆਂ

ਜਰਾ-ਸਿੰਧ, ਜੈ-ਆਦ-ਰਥ ਤੇ ਸੁਸਰਮਨ ਨਾਲ ਅਸੀਂ ਅੱਗੇ ਵਿਚਾਰ ਆਏ ਹਾਂ। ਅੱਗੋਂ ਅਸਾਂ ਵੇਖਣਾ ਹੈ ਜੁ ਕੀਕਣ ਇਹ ਦ੍ਰੋਪਦੀ ਦੇ ਚੀਰ ਹਰਨ ਦਾ ਬਦਲਾ ਲਵੇਗਾ । ਇਥੇ ਸਿਰਫ ਇਤਨਾ ਹੀ ਦੱਸਣ ਦੀ ਲੋੜ ਹੈ ਜੁ ਆਤਮਾ ਰੂਪੀ ਕ੍ਰਿਸ਼ਨ ਨੂੰ ਵੀ ਲੋੜ ਹੈ ਅਨੇਕ ਪ੍ਰਕਾਰ ਦੇ ਸੰਗੀਆਂ ਦੀ। ਉਨ੍ਹਾਂ ਨੂੰ ਸਭ ਤੋਂ ਪਿਆਰਾ ਅਰਜਨ ਹੈ ਜੋ ਸੱਚਾ-ਜੋਧਾ ਹੈ; ਪਰ ਜੋਧੇ ਨੂੰ ਲੋੜ ਹੈ ਬਲ ਦੀ, ਇਹ ਭੀਮ ਹੈ; ਬਲ ਨੂੰ ਲੋੜ ਹੈ ਨੀਤੀ ਯਾ ਧਰਮ ਦੀ, ਇਹ ਯੁਧਿਸ਼ਟਰ ਹੈ; ਯੁਧਿਸ਼ਟਰ ਦੇ ਇਮਤਿਹਾਨ ਲਈ ਦੋ ਹੋਰ ਮਤਰਏ ਭ੍ਰਾਈ ਹਨ 'ਨਕੁਲ ਤੇ ਸਹਿਦੇਵ' । ਗੱਲ ਕੀ 'ਪੰਜ ਪਾਂਡਵ' ਈਸ਼ਵਰੀ ਗੁਣ ਹਨ ਜਿਨ੍ਹਾਂ ਨੇ ਕੌਰਵਾਂ ਦੀ ਭਿਆਨਕ ਸੈਨਾ ਨੂੰ ਖੰਡ ਮੰਡ ਕਰਨਾ ਹੈ । ਬਨਬਾਸ ਲੀਲਾ ਵਿਚ ਪਾਂਡਵ ਅਪਣੀਆਂ ਖਿੰਡੀਆਂ ਹੋਈਆਂ ਬਿਰਤੀਆਂ ਨੂੰ ਇਕਾਗਰ ਕਰਦੇ ਹਨ ਤੇ ਫਿਰ ਤਤਪਰ ਹੋਕੇ ਯੁੱਧ ਲਈ ਤਿਆਰ ਹੁੰਦੇ ਹਨ। ਪਰ ਇਹ ਭਾਵ ਨਹੀਂ ਜੁ ਓਹ ਸੰਸਾਰ ਛੱਡ ਜੰਗਲਾਂ ਵਿਚ ਭੱਜ ਗਏ ਸਨ। ਨਹੀਂ ਨਹੀਂ, ਇਹ ਵੈਰਾਗ ਦਾ ਬਨਬਾਸ ਹੈ। ਜੰਗਲਾਂ ਵਿਚ ਕੁਝ ਨਹੀਂ ਪਿਆ ਹੋਇਆ, ਇਹ ਤਾਂ ਵੀਚਾਰ ਨਾਲ ਰਿਦੇ ਰੂਪੀ ਬਣ ਵਿਚ ਹੀ ਸਭ ਕੁਝ ਲੱਭਣਾ ਹੈ। ਯਥਾ ਸ੍ਰੀ ਗੁਰੂ ਵਾਕ:-

'ਮਨ ਕਰਹਲਾ ਵੀਚਾਰੀਆ ਵੀਚਾਰਿ ਦੇਖੁ ਸਮਾਲਿ ।
ਬਨ ਫਿਰਿ ਥਕੇ ਬਨਵਾਸੀਆ ਪਿਰੁ ਗੁਰਮਤਿ ਰਿਦੈ ਨਿਹਾਲਿ।'

(ਗਉੜੀ ਮ: ੪)



# ੧੯

# ਮਹਾਂ-ਭਾਰਤ ਯੁੱਧ ਰਹੱਸ

## ਨੰ: ੧

ਹੁਣ ਅਖੀਰ ਨੂੰ ਅਸੀਂ ਉਥੇ ਅਪੜਦੇ ਹਾਂ ਜਿਥੇ ਕੈਰਵ ਤੇ ਪਾਂਡਵ ਗੁੱਥਮਗੁੱਥਾ ਹੁੰਦੇ ਹਨ। ਇਹ ਯੁੱਧ ਮਹਾਂ-ਭਾਰਤ ਦਾ ਯੁੱਧ ਅਖਵਾਉਂਦਾ ਹੈ, ਕਿਉਂਕਿ ਇਹ ਹਰ ਇੱਕ ਪ੍ਰਾਣੀ ਦੇ ਸਰੀਰ ਵਿੱਚ ਸਦਾ ਸਦਾ ਉਪਜਦਾ ਤੇ ਬਿਨਸਦਾ ਹੈ। ਇਹ ਮਹਾਂ-ਯੁੱਧ ਇਸ ਕਰਕੇ ਹੈ ਕਿ ਭਾਰਤ ਵਰਸ਼ ਵਿੱਚ ਇੱਕ ਵਾਰੀ ਨਹੀਂ ਸਗੋਂ ਆਦ ਤੋਂ ਅੰਤ ਤਕ ਲੜਨ ਵਿੱਚ ਮੁੜ ਮੁੜ ਆਉਂਦਾ ਹੈ ਜਦ ਤੋੜੀ ਮਨਮੁਖ ਸੰਵਰ ਕੇ ਪੂਰਣ ਗੁਰਮੁਖ ਨਹੀਂ ਬਣਦਾ। ਹੁਣ ਕੈਰਵਾਂ ਦੀ ਤਰਫੋਂ ਭੀਸ਼ਮ ਪਤਾਮਾ ਜੀ, ਦ੍ਰੋਨਾ ਚਾਰਜ ਜੀ, ਕਰਨ ਜੀ ਤੇ ਸਲਜ ਜੀ ਸੈਨਾਪਤੀ ਵਾਰੇ ਵਾਰੀ ਬਣਦੇ ਹਨ, ਤੇ ਪਾਂਡਵਾਂ ਦੀ ਤਰਫੋਂ ਸ੍ਰੀ ਕ੍ਰਿਸ਼ਨ ਮਹਾਰਾਜ ਆਪ ਅਰਜਨ ਦੇ ਸਾਰਥੀ ਬਣਕੇ ਯੁੱਧ ਵਿੱਚ ਹਿੱਸਾ ਲੈਂਦੇ ਹਨ। ਲੜਾਈ ਬੜੀ ਘਮਸਾਨ ਦੀ ਹੈ, ਖੂਨ ਦੀਆਂ ਨਦੀਆਂ ਵਹਿ ਟੁਰਦੀਆਂ ਹਨ; ਸਾਰਾ ਭਾਰਤ ਵਰਸ਼ ਥਰ ਥਰ ਕੰਬਦਾ ਹੈ। ਦਸਮੇਸ਼ ਪਿਤਾ ਜੀ ਨੇ ਥੋੜੇ ਅੱਖਰਾਂ ਵਿੱਚ ਇਸ ਯੁੱਧ ਨੂੰ ਇਉਂ ਵਰਣਨ ਕੀਤਾ ਹੈ:-

(੧) 'ਕੀਓ **ਭੀਖਮੇ** ਅਗ੍ਰਸੈਨਾ ਸਮਾਜੰ।

ਭਯੋ ਕ੍ਰਧ ਜੁਧੰ ਸਮੂਹ ਪੰਡ ਰਾਜੰ।
ਤਹਾ ਗੱਰਜਿਯੋ ਅਰਜਨੰ ਪਰਮ ਬੀਰੰ।
ਧਨੁਰ ਬੇਦ ਗਿਆਤਾ ਤਜੇ ਪਰਮ ਤੀਰੰ।
ਤਜੀ ਬੀਰ ਬਾਨਾਵਰੀ ਬਾਰ ਖੇਤੰ।
ਹਨਿਓ ਭੀਖਮੰ ਸਭੇ ਸੈਨਾ ਸਮੇਤੰ।
ਦਈ ਬਾਣ ਸਿੱਜਾ ਗਰੇ ਭੀਖਮੇਣੰ।
ਜੱਯੰ-ਪਤ੍ਰ ਪਾਯੋ ਸੁਖੰ ਪਾਂਡਵੇਣੰ।
(੨) ਭਯੋ **ਦ੍ਰੋਣ** ਸੈਨਾਪਤੀ ਸੈਨਪਾਲੰ।
ਭਯੋ ਘੋਰ ਜੁੱਧੰ ਤਹਾਂ ਤਉਨ ਕਾਲੰ।
ਹਨਿਓ ਧ੍ਰਿਸ਼ਟ-ਦ੍ਰੋਣੰ ਤਜੇ ਦ੍ਰੋਣ ਪਾਣੰ।
ਕਰਿਓ ਜੁੱਧ ਤੇ ਦੇਵ ਲੋਕੰ ਪਿਯਾਣੰ।
(੩) ਭਏ **ਕਰਣ** ਸੈਨਾਪਤੀ ਛਤ੍ਰਪਾਲੰ।
ਮਚਿਯੋ ਜੁਧ ਕ੍ਰੁਧੰ ਮਹਾਂ ਬਿੱਕਰਾਲੰ।
ਹਨਿਓ ਤਾਹਿ ਪੱਥੰ ਸਦੰ ਸੀਸ ਕੱਪਿਓ।
ਗਿਰਤਿ ਤਉਣ ਜੁੱਧਿਸ਼ਟਰੰ ਰਾਜ ਥੱਪਿਓ।
(੪) ਭਏ ਸੈਣਪਾਲੰ ਬਲੀ **ਸੂਲ** ਸੱਲਿਅੰ।
ਭਲੀ ਭਾਂਤਿ ਕੁੱਟਿਓ ਬਲੀ ਪੰਡ ਦੱਲਜੰ।
ਧਨਰ ਹਸਤ ਧਿਸ਼ਟਰੰ ਸਕਤਿ ਬੇਦੰ।
ਗਿਰਿਯੋ ਜੁੱਧ ਭੂਮੰ ਬਲੀ ਭੂਪ ਬੇਦੰ।

॥ ਚੌਪਈ ॥

'ਸਲ ਰਾਜਾ ਜਉਨੇ ਦਿਨ ਜੂਝਾ।
ਕਉਰੋ ਹਾਰ ਤਾਦਿਨ ਤੇ ਸੂਝਾ।

ਜੂਝਤ ਸੱਲ ਭਯੋ ਅਸਿਤਾਮਾ ।
ਕੂਟਿਓ ਕੋਟ ਕਟਕ ਇਕ ਜਾਮਾ ।
ਧ੍ਰਿਸ਼ਟਦੌਨ ਮਾਰਿਓ ਅਤਿਰਥੀ ।
ਪਾਡਵ ਸੈਨ ਭਜੇ ਕਰ ਮਥੀ ।
ਪਾਂਡਵ ਕੇ ਪਾਂਚੋ ਸੁਤ ਮਾਰੇ ।
ਦੁਆਪਰ ਮੈਂ ਬਡ ਕੀਨ ਅਖਾਰੇ ।'

[ਗਿਆਨ ਪ੍ਰਬੋਧ]

(੧) ਕੌਰਵਾਂ ਦੇ ਚਾਰ ਸੈਨਾਪਤੀ ਹਨ । ਸਭ ਤੋਂ ਵੱਡੇ ਭੀਸ਼ਮ-ਪਤਾਮਾ ਜੀ ਹਨ ਜਿਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ ਵਿੱਚ 'ਗੰਗੇਵ-ਪਿਤਾਵ' ਵੀ ਲਿਖਿਆ ਹੈ ਕਿਉਂਕਿ ਉਨ੍ਹਾਂ ਨੂੰ ਗੰਗਾ ਦਾ ਪੁੱਤ੍ਰ ਆਖਿਆ ਜਾਂਦਾ ਹੈ । ਇਨ੍ਹਾਂ ਵਿੱਚ ਗੰਗਾ ਵਾਂਗ ਸ਼ਾਂਤਕੀ ਪ੍ਰਭਾਵ ਹੈ। ਇਨ੍ਹਾਂ ਦਾ ਨਾਮ 'ਭੀਸ਼ਮ' ਇਸ ਕਰਕੇ ਹੈ ਜੁ ਇਨ੍ਹਾਂ ਨੇ ਕਾਮ ਨੂੰ 'ਭਸਮ' ਕੀਤਾ ਹੋਇਆ ਹੈ— ਅਪਣਾ ਰਾਜ ਪਾਟ ਇਨ੍ਹਾਂ ਨੇ ਅਪਣੇ ਭਰਾਵਾਂ ਨੂੰ ਦੇਕੇ ਆਪ ਸ਼ਾਦੀ ਤਕ ਵੀ ਨਹੀਂ ਕੀਤੀ। ਹਣ ਭਾਵੇਂ ਇਨ੍ਹਾਂ ਵਿੱਚ ਹੋਰ ਸੱਭੇ ਗੁਣ ਹਨ ਪਰ ਜਦ ਦ੍ਰੋਪਦੀ ਨੂੰ ਨਗਨ ਕੀਤਾ ਗਿਆ ਤਾਂ ਇਹ ਕੋਲ ਬੈਠੇ ਰਹੇ ਤੇ ਕੁਝ ਨਾ ਕਹਿ ਸਕੇ । ਜਦ ਪਿੱਛੋਂ ਇਨ੍ਹਾਂ ਕੋਲੋਂ ਪੁੱਛਿਆ ਗਿਆ ਤਾਂ ਆਖਣ ਲੱਗੇ ਜੁ ਅਸੀਂ ਦੁਰਯੋਧਨ ਦਾ ਅੰਨ ਖਾਂਦੇ ਸਾਂ, ਇਸ ਕਰਕੇ ਸਾਡੀ ਬੁੱਧੀ ਉਪਰ ਪੜਦਾ ਪੈ ਗਿਆ ਸੀ। ਗੱਲ ਕੀ 'ਭੀਸ਼ਮ-ਪਿਤਾਮਾ' ਵਿੱਚ ਉਹ ਮੂਰਤੀ ਦਰਸਾਣ ਦੀ ਕੋਸ਼ਸ਼ ਕੀਤੀ ਗਈ ਹੈ ਜਿਸ ਵਿੱਚ ਸਤੋਗੁਣ ਦੇ ਚੰਦਰਮੇਂ ਨੂੰ ਮਾਇਆ ਦਾ ਗ੍ਰਹਿਣ ਲੱਗਾ ਹੋਇਆ ਹੈ। ਇਹ ਸਭ ਤੋਂ ਵੱਡੇ ਸਨ, ਤਾਕਤਵਰ ਸਨ।

ਇਸ ਕਰਕੇ ਪਹਿਲੋਂ ਪਹਿਲ ਸੈਨਾਪਤੀ ਇਹੋ ਬਣਦੇ ਹਨ। ਭੀਸ਼ਮ ਜੀ ਦੀ ਪ੍ਰਤਗਿਆ ਸੀ ਜੁ ਅਸਾਂ ਅਰਜਨ ਨਾਲ ਨਹੀਂ ਲੜਨਾ, ਪਰ ਜਦ ਦੁਰਜੋਧਨ ਨੇ ਉਕਸਾਇਆ ਤਾਂ ਦਸਵੇਂ ਦਿਨ ਉਨ੍ਹਾਂ ਨੇ ਅਰਜਨ ਤੇ ਹਮਲਾ ਕੀਤਾ। ਅਰਜਨ ਨੇ ਭੀਸ਼ਮ ਜੀ ਦਾ ਸਰੀਰ ਛਲਣੀ ਵਤ ਛਾਣ ਦਿੱਤਾ— ਇਤਨਾ ਜੁ ਤਿਲ ਭਰ ਵੀ ਜਗਾ ਖਾਲੀ ਨਾ ਰਹੀ। ਜਦ ਭੀਸ਼ਮ ਜੀ ਰਥ ਤੋਂ ਹੇਠਾਂ ਗਿਰੇ ਤਾਂ ਓਹ ਬਾਣਾ ਦੀ ਸੇਜਾ ਉਪਰ ਲੇਟੇ ਰਹੇ। ਅਖੀਰਲਾ ਬਾਣ ਜੋ ਕਾਰੀ ਲੱਗਾ ਓਹ ਅਰਜਨ ਦਾ ਨਹੀਂ ਸੀ, 'ਸਿਖੰਡੀਨ' ਦਾ ਸੀ ਜੋ ਉਤੋਂ ਭਾਵੇਂ ਮਰਦ ਸੀ ਅੰਦਰੋਂ ਔਰਤ ਸੀ, ਇਸ ਕਰਕੇ ਭੀਸ਼ਮ ਜੀ ਨੇ ਉਸ ਇਸਤ੍ਰੀ ਨਾਲ ਲੜਾਈ ਲੜਨੀ ਮਨਜ਼ੂਰ ਨਹੀਂ ਕੀਤੀ। ਇਸ ਬਾਣ ਦੇ ਲੱਗਣ ਪਿੱਛੋਂ ਵੀ ਪਚ ਦਿਨ ਭੀਸ਼ਮ ਜੀ ਜਿਉਂਦੇ ਰਹੇ ਕਿਉਂ ਜੁ ਉਨ੍ਹਾਂ ਦਿਨਾਂ ਵਿੱਚ ਸੂਰਜ ਦੱਖਣਾਇਣ ਵੱਲ ਗਿਆ ਹੋਇਆ ਸੀ, ਤੇ ਜਦ ਤੋੜੀ ਸੂਰਜ 'ਉਤਰਾਇਣ' ਵੱਲ ਨਹੀਂ ਆਇਆ ਤਦ ਤੋੜੀ ਉਹ ਬਾਣਾ ਦੀ ਸੇਜਾ ਉਪਰ ਹੀ ਰਹੇ। ਉਨ੍ਹਾਂ ਦੇ ਵੇਖਦਿਆਂ ੨ ਸਭ ਕੋਰਵ ਨਾਸ ਹੋ ਗਏ। ਭੀਸ਼ਮ ਭਾਵੇਂ ਕੌਰਵਾਂ ਵਲ ਸਨ, ਪਰ ਪਾਂਡਵ ਵੀ ਉਨ੍ਹਾਂ ਨੂੰ ਪੂਜਦੇ ਸਨ। ਚੁਨਾਂਚਿ ਲੜਾਈ ਤੋਂ ਪਹਿਲੋਂ ਯੁਧਿਸ਼ਟਰ ਨੇ ਭੀਸ਼ਮ ਜੀ ਕੋਲੋਂ ਅਸੀਸ ਲਈ ਸੀ ਜੁ ਜਿੱਤ ਸਾਡੀ ਹੀ ਹੋਵੇ। ਭੀਸ਼ਮ ਜੀ ਨੇ ਕੌਰਵਾਂ ਨੂੰ ਉਪਦੇਸ਼ ਕੀਤਾ ਜੁ ਤੁਸੀਂ ਹੁਣ ਵੀ ਸੁਲਾਹ ਕਰ ਲਓ, ਪਰ ਦੁਰਜੋਧਨ ਨਹੀਂ ਮੰਨਿਆ। ਭੀਸ਼ਮ ਨੇ ਕਰਨ ਨੂੰ ਵੀ ਇਹ ਸੁਲਾਹ ਦਿੱਤੀ ਸੀ ਜੁ ਤੁਸੀਂ ਪਾਂਡਵਾਂ ਨਾਲ ਰਲੋ, ਪਰ ਕਰਨ ਨੂੰ ਮਾਇਆ ਦਾ ਗਲੇਫ ਸੀ, ਸੋ ਉਹ

ਕੀਕਣ ਦੁਰਯੋਧਨ ਨੂੰ ਛੱਡ ਸਕਦਾ ਸੀ। ਭੀਸ਼ਮ ਦਾ ਅਰਜਨ ਜੀ ਤੋਂ ਮਰਨ ਦਾ ਗੁਝਾ ਭਾਵ ਇਹ ਹੈ ਜੁ ਭੀਸ਼ਮ ਭਾਵੇਂ ਅਰਜਨ ਵਾਂਗ ਸ਼ਾਂਤਕੀ ਹੈ ਪਰ ਭੀਸ਼ਮ ਦੀ ਸ਼ਾਂਤ ਉਪਰ ਮਾਇਆ ਦਾ ਪੂਛਾਵਾਂ ਹੈ ਤੇ ਅਰਜਨ ਵੱਲ ਕ੍ਰਿਸ਼ਨ ਜੀ ਦੀ ਜੋਤ।

(੨) ਭੀਸ਼ਮ ਦੇ ਪਿੱਛੋਂ 'ਦ੍ਰੋਣਾਚਾਰਯ' ਜੀ ਸੈਨਾਪਤੀ ਬਣਦੇ ਹਨ। ਇਹ ਕੌਰਵਾਂ ਦੇ ਸਾਂਝੇ ਗੁਰੂ ਹਨ ਜਿਨ੍ਹਾਂ ਨੇ ਧਨੁਰ ਵਿੱਦਿਆ ਸਭ ਨੂੰ ਸਿਖਾਈ ਸੀ। ਭਾਵੇਂ ਇਨ੍ਹਾਂ ਨੂੰ ਗੁਰੂ (ਅਚਾਰਯਾ) ਪਦਵੀ ਸੀ ਪਰ ਇਨ੍ਹਾਂ ਦੇ ਦਿਲ ਵਿੱਚ ਗੁੱਸਾ ਯਾ ਕੀਨਾ ਬੜਾ ਘਰ ਕਰਦਾ ਸੀ। ਇੱਕ ਛੋਟੀ ਜਿਹੀ ਗੱਲ ਵੀ ਇਸ ਨੂੰ ਨਹੀਂ ਭੁੱਲ ਸਕਦੀ ਸੀ। ਜਦ ਇਹ ਛੋਟਾ ਸੀ ਤਾਂ ਦ੍ਰੋਣ ਤੇ ਦ੍ਰੁਪਦ, ਜੋ ਪਿੱਛੋਂ ਪਾਂਚਾਲ ਦਾ ਰਾਜਾ ਬਣਿਆ, ਇਕੱਠੇ 'ਅਗਨੀ ਵੱਸ' ਕੋਲ ਪੜ੍ਹਦੇ ਸਨ। ਇੱਕ ਵਾਰੀ ਦ੍ਰੋਣ ਦਾ ਪੁੱਤ੍ਰ ਦੁੱਧ ਮੰਗਣ ਲਈ ਦ੍ਰੁਪਦ ਕੋਲ ਗਿਆ ਤੇ ਉਸ ਨੇ ਨਾ ਦਿੱਤਾ, ਇਸ ਕਰਕੇ ਉਸ ਨੇ ਪ੍ਰਤੱਗਿਆ ਕੀਤੀ ਜੁ ਮੈਂ ਬਦਲਾ ਲੈਣਾ ਹੈ; ਤੇ ਬਦਲਾ ਲੈਣ ਲਈ ਉਹ ਚੇਲਿਆਂ ਨੂੰ ਤੀਰ ਚਲਾਉਣੇ ਸਿਖਾਉਣ ਲੱਗਾ। ਇਸ ਕਰਕੇ ਉਸ ਦਾ ਨਾਮ 'ਦ੍ਰੋਣਾ' ਹੈ, ਭਾਵ ਜਿਸ ਦੇ ਦਿਲ ਵਿੱਚ 'ਦ੍ਰੋਹ' ਯਾ ਕੀਨਾ ਹੈ। ਉਸ ਦਾ ਗੁਰੂ ਕੌਣ ਹੈ ? 'ਅਗਨੀ ਵੱਸ' ਭਾਵ ਅਗਨੀ ਨੂੰ ਵੱਸ ਕਰਨ ਵਾਲਾ, ਪਰ ਭਾਵੇਂ ਅਗਨੀ ਨੂੰ ਉਹ ਵੱਸ ਕਰ ਸਕਦਾ ਹੈ, ਪਰ ਸ਼ਾਂਤੀ ਨੂੰ ਵੱਸ ਨਹੀਂ ਕਰ ਸਕਦਾ। ਇਸ ਲੜਾਈ ਵਿੱਚ ਦ੍ਰੋਣ ਕੌਰਵਾਂ ਵੱਲ ਸੀ ਤੇ ਦ੍ਰੁਪਦ ਪਾਂਡਵਾਂ ਵੱਲ। ਤੀਜੇ ਦਿਨ ਦ੍ਰੋਣ ਨੇ ਚੱਕ੍ਰ-ਵ੍ਯੂਹ ਇੱਕ ਅਦਭੁਤ ਕਿਲਾ ਰਚਿਆ ਜਿਸ ਨੂੰ ਕ੍ਰਿਸ਼ਨ, ਅਰਜਨ, ਪ੍ਰਦੁਮਨ ਤੇ ਅਭਿਮੰਨੂ ਬਿਨਾਂ ਕੋਈ

ਨਹੀਂ ਖੋਲ੍ਹ ਸਕਦਾ ਸੀ। ਅਭਿਮੰਨੂ ਨੂੰ ਅੰਦਰ ਜਾਣਾ ਆਉਂਦਾ ਸੀ ਬਾਹਰ ਨਿਕਲਣਾ ਨਹੀਂ ਸੀ ਆਉਂਦਾ। ਜਦ ਉਸਨੇ ਅੰਦਰ ਜਾ ਕੇ ਅਨੇਕਾਂ ਯੋਧੇ ਮਾਰੇ ਅਤੇ ਦ੍ਰੋਣ ਦੇ ਪੁੱਤ੍ਰ ਅਸ੍ਵਥਾਮਾ ਨੂੰ ਵੀ ਰਥ ਤੋਂ ਗਿਰਾ ਦਿੱਤਾ ਤਾਂ ਪਿੱਛੋਂ ਦੁਸਾਸਨ ਦਾ ਪੁੱਤ੍ਰ ਤੇ ਅਭਿਮੰਨੂ ਲੜੇ। ਦੋਵੇਂ ਗਿਰ ਗਏ, ਪਰ ਦੁਸਾਸਨ ਦਾ ਪੁੱਤ੍ਰ ਪਹਿਲੋਂ ਉਠਿਆ ਤੇ ਅਭਿਮੰਨੂ ਉਠ ਹੀ ਰਿਹਾ ਸੀ ਕਿ ਉਸ ਨੇ ਸਿਰ ਵਿਚ ਗਦਾ ਮਾਰੀ ਜਿਸ ਕਰਕੇ ਅਭਿਮੰਨੂ ਮਰ ਗਿਆ। ਅਕਾਸ਼ ਤੋਂ ਸ਼ਬਦ ਹੋਇਆ ਜੁ ਲੇਟੇ ਹੋਏ ਆਦਮੀ ਉਪਰ ਵਾਰ ਕਰਨਾ ਧਰਮ ਯੁੱਧ ਨਹੀਂ । ਅਰਜਨ ਨੇ ਅਭਿਮੰਨੂ ਦੀ ਮੌਤ ਸੁਣਕੇ 'ਜਯਦਰਥ' ਨੂੰ ਮਾਰਨ ਦੀ ਪ੍ਰਤੱਗਿਆ ਕੀਤੀ ਤੇ ਅਰਜਨ ਨੇ ਆਖਿਆ ਜੁ ਭਲਕੇ ਸੂਰਜ ਅਸਤ ਹੋਣ ਤੋਂ ਪਹਿਲੋਂ ਮੈਂ ਜੇ ਜਯਦਰਥ ਨੂੰ ਨਾ ਮਾਰਾਂ ਤਾਂ ਮੇਰੀ ਗਤੀ ਨਾ ਹੋਵੇ। ਚੌਥੇ ਦਿਨ ਦ੍ਰੋਣ ਨੇ 'ਸੰਕ੍ਰ ਵਿਯੂਹ' ਬਣਾਇਆ ਜੋ ੩੪ ਕੋਹ ਲੰਮਾ ਸੀ ਤਾਂ ਜੁ ਅਰਜਨ ਅਪਣੀ ਪ੍ਰਤੱਗਿਆ ਪੂਰੀ ਨਾ ਕਰ ਸਕੇ । ਪਰ ਜਦ ਅਰਜਨ ਨੇ ਜਯਦਰਥ ਦੇ ਸਿਰ ਨੂੰ ਕੱਟਿਆ ਉਸ ਵੇਲੇ ਕ੍ਰਿਸ਼ਨ ਜੀ ਨੇ ਹਨੇਰਾ ਕਰ ਦਿੱਤਾ ਸੀ, ਇਸ ਕਰਕੇ ਜਯਦਰਥ ਤੇ ਉਸ ਦੇ ਰਖਵਾਲੇ ਢਿੱਲੇ ਹੋ ਗਏ ਸਨ। ਇਸ ਦੇ ਬਦਲੇ ਵਿੱਚ ਕਰਨ ਨੇ ਇੰਦ੍ਰ ਦੀ ਦਿੱਤੀ ਹੋਈ ਸ਼ਕਤੀ ਨਾਲ ਘਟੋਤਕਚ ਨੂੰ ਮਾਰ ਦਿੱਤਾ। ਇਸ ਉਪਰ ਕ੍ਰਿਸ਼ਨ ਜੀ ਬਹੁਤ ਪ੍ਰਸੰਨ ਹੋਏ। ਜਦ ਅਰਜਨ ਨੇ ਕਾਰਨ ਪੁੱਛਿਆ ਤਾਂ ਕ੍ਰਿਸ਼ਨ ਜੀ ਨੇ ਆਖਿਆ ਜੁ 'ਕਰਨ' ਤੁਹਾਡੇ ਹੀ ਪਾਏ ਦਾ ਹੈ, ਪਰ ਉਹ ਬਾਣ ਜੋ ਉਸ ਨੇ ਇੰਦ੍ਰ ਤੋਂ ਲਿਆ ਸੀ ਉਸ ਨੇ ਘਟੋਤਕਚ ਨੂੰ ਮਾਰਨ

ਵਿੱਚ ਲਾ ਛੱਡਿਆ ਹੈ, ਤੁਸਾਂ ਨੂੰ ਹੁਣ ਉਹ ਨਹੀਂ ਮਾਰ ਸਕਦਾ। ਇਸ ਗਾਥਾ ਦਾ ਕੀ ਰਹੱਸ ਹੈ ? ਉੱਤਰ ਹੈ ਜੁ 'ਅਭੇ ਮਨੂ' ਉਹ ਹੈ ਜਿਸਦਾ 'ਮਨ-ਅਭੇ' ਹੈ, ਤੇ ਓਹ ਕਿਲਾ ਜੋ ਦ੍ਰੋਣਾ ਰਚਾਉਂਦਾ ਹੈ ਓਹ ਸੰਸਾਰ ਦਾ ਭੁਲ ਭੁਲਈਆਂ ਦਾ ਚੱਕਰ ਹੈ। ਹੁਣ ਭਾਵੇਂ ਇਸ ਵਿੱਚ ਨਿਡਰ ਪ੍ਰਾਣੀ ਅੰਦਰ ਤਾਂ ਜਾ ਸਕਦਾ ਹੈ, ਪਰ ਬਾਹਰ ਉਹੋ ਨਿਕਲ ਸਕਦਾ ਹੈ ਜਿਸਦੇ ਹੱਥ 'ਨਾਮ' ਦਾ ਸ਼ਸਤਰ ਹੋਵੇ; ਹੋਰ ਅਸਤਰ ਤਾਂ ਅੰਦਰ ਖੜਦੇ ਹਨ ਤੇ ਓਥੇ ਖਬਰਦਾਰ ਰੱਖਦੇ ਹਨ, ਪਰ ਸਾਨੂੰ ਇਸ ਚੱਕਰ ਤੋਂ ਬਾਹਰ ਸਿਰਫ 'ਨਾਮ' ਹੀ ਕੱਢ ਸਕਦਾ ਹੈ। ਇਸ ਲੜਾਈ ਵਿੱਚ 'ਦ੍ਰੋਨਾ ਚਾਰੀਯ' ਦੇ ਛਲ-ਬਲ ਤੇ ਅਣੋਖੀਆਂ ਚਾਲਾਂ ਦੱਸੀਆਂ ਹਨ, ਪਰ ਇਹ ਚਾਲਾਂ ਮਾਇਆ ਦੇ ਵੱਸ ਹਨ, ਇਸ ਕਰਕੇ ਕ੍ਰਿਸ਼ਨ ਜੀ ਵੀ ਉਸਨੂੰ ਛਲ ਨਾਲ ਮਰਵਾਉਂਦੇ ਹਨ। ਪਰ ਕ੍ਰਿਸ਼ਨ ਜੀ ਦਾ ਛਲ ਸ਼ਾਂਤਕੀ-ਸੁਭਾ ਤੇ ਚੰਗੀ-ਆਸ਼ਾ ਦੇ ਕਾਰਣ ਹੈ, ਇਸ ਕਰਕੇ ਉਸਨੂੰ ਅਸੀਂ ਛਲ ਨਹੀਂ, 'ਚੋਜ' ਆਖਾਂਗੇ। ਇਹ ਚੋਜ ਕੀ ਸੀ ? ਭੀਮ ਜਾਕੇ ਯੁਧਿਸ਼ਟਰ ਨੂੰ ਆਖਦਾ ਹੈ ਜੁ ਅਸ੍ਵਥਾਮਾ ਦਾ ਹਾਥੀ ਮੈਂ ਮਾਰ ਦਿੱਤਾ ਹੈ। ਕ੍ਰਿਸ਼ਨ ਨੇ ਆਖਿਆ, ਜੇ ਝੂਠ ਨਾ ਆਖੋਗੇ ਤਾਂ ਇਹ ਪਾਂਡਵਾਂ ਨੂੰ ਮਾਰ ਦੇਵੇਗਾ। ਯੁਧਿਸ਼ਟਰ ਨੇ ਦ੍ਰੋਣ ਨੂੰ ਆਖਿਆ ਕਿ ਅਸ੍ਵਥਾਮਾ ਮਰ ਗਿਆ ਹੈ। ਫੇਰ ਹੌਲੀ ਜਿਹੀ ਆਖਿਆ, 'ਹਾਥੀ'। ਇਹ ਗੱਲ ਸੁਣਦਿਆਂ ਹੀ ਦ੍ਰੋਣ ਡਰ ਗਿਆ। ਪਰ ਨਾਲ ਹੀ ਯੁਧਿਸ਼ਟਰ ਦਾ ਰਥ ਜੋ ਚਾਰ ਉਂਗਲ ਪ੍ਰਿਥਵੀ ਤੋਂ ਉੱਚਾ ਚਲਦਾ ਸੀ, ਪ੍ਰਿਥਵੀ ਪਰ ਆ ਡਿੱਗਾ। ਗੱਲ ਕੀ, ਝੂਠ ਨਾਲ ਭਾਵੇਂ ਦ੍ਰੋਣਾ ਵਸ ਹੋ ਗਿਆ, ਪਰ ਨਾਲ ਯੁਧਿਸ਼ਟਰ

ਦਾ ਐਸਵਰਜ ਵੀ ਗਿਰ ਗਿਆ ਤੇ ਅੰਤ ਨੂੰ ਉਸਨੂੰ ਨਰਕ ਵਿੱਚ ਥੋੜੀ ਦੇਰ ਲਈ ਜਾਣਾ ਪਿਆ। ਦ੍ਰੋਣ ਨੇ ਦ੍ਰੋਪਦ ਨੂੰ ਮਾਰਿਆ ਸੀ, ਇਸ ਕਰਕੇ ਦ੍ਰਿਸ਼ਟ-ਦੁਮਨ ਦ੍ਰੋਪਦ ਦੇ ਪੁੱਤਰ ਨੇ ਹੁਣ ਦ੍ਰੋਣ ਦਾ ਸਿਰ ਕੱਟ ਲਿਆ। ਦ੍ਰਿਸਟ-ਦੁਮਨ ਕੌਣ ਹੈ? ਓਹ ਦ੍ਰਿਸ਼ਟੀ ਜੋ ਕੀਨੇ, ਹਸਦ, ਤੈਭ ਨੂੰ ਸਾੜਦੀ ਹੈ। ਬੱਸ ਏਹੋ ਹੀ ਦ੍ਰੋਣਾ-ਚਾਰਯ ਦਾ ਬਧ ਹੈ। ਦ੍ਰੋਣਾ ਦੇ ਦ੍ਰੋਹ (ਕੀਨੇ) ਨੂੰ ਕ੍ਰਿਸ਼ਨ (ਆਤਮਾ) ਜੀ ਦਾ ਤੇਜ ਮਾਰ ਗਵਾਉਂਦਾ ਹੈ।

(੩) ਹੁਣ ਕਰਨ ਸੈਨਾਪਤੀ ਬਣਦਾ ਹੈ। ਇਹ ਵੀ ਕੁੰਤੀ ਦਾ ਪੁੱਤਰ ਸੀ, ਇਸ ਕਰਕੇ ਪਾਂਡਵਾਂ ਦਾ ਹੀ ਭਰਾ ਹੈ। ਪਰ ਹੋਰ ਪਾਂਡਵ ਤਾਂ ਸ਼ਾਂਤਕੀ ਦੇਵਤਿਆਂ ਤੋਂ ਹਨ, ਤੇ ਇਹ ਸੂਰਜ ਤੋਂ ਜੰਮਿਆ ਹੈ, ਇਸ ਕਰਕੇ ਇਸ ਵਿੱਚ ਅਗਨੀ ਯਾ ਤੇਜ ਹੈ। ਇਸ ਅਗਨੀ ਦੇ ਹੋਣ ਕਰਕੇ ਇਸ ਨੂੰ ਸ਼ਾਂਤੀ ਨਹੀਂ, ਸੋ ਇਸੇ ਕਾਰਣ ਕਰਕੇ ਇਹ ਕੌਰਵਾਂ ਦਾ ਸਾਥੀ ਬਣਦਾ ਹੈ। ਪਰ ਭਾਵੇਂ ਉਹ ਕੌਰਵਾਂ ਦਾ ਸਾਥੀ ਹੈ, ਪਰ ਤੇਜ, ਬਲ, ਗੁਣ ਉਸ ਵਿੱਚ ਐਸਾ ਸੀ ਜੈਸਾ ਕਿ ਦੇਵ ਪੁੱਤਰਾਂ ਵਿੱਚ ਹੋਣਾ ਲੋੜੀਦਾ ਹੈ। ਲਿਖਿਆ ਹੈ ਜੁ ਕਰਣ ਦੇ ਬਾਣਾਂ ਨਾਲ ਅਰਜਨ ਦਾ ਰਥ ਬੜਾ ਹੀ ਪਿੱਛਾਂ ਹੱਟ ਜਾਂਦਾ ਸੀ; ਤਦ ਕ੍ਰਿਸ਼ਨ ਮਹਾਰਾਜੇ ਵਾਹ ਵਾ ਕਰਦੇ ਸਨ। ਜਦ ਅਰਜਨ ਨੇ ਪੁੱਛਿਆ, ਇਹ ਕੀ ਗੱਲ ਹੈ ਤੁਸੀਂ ਮੇਰੀ ਵਾਰੀ ਵਾਹ ਵਾ ਨਹੀਂ ਕਰਦੇ ਕਰਣ ਵਾਰੀ ਕਰਦੇ ਹੋ, ਤਾਂ ਕ੍ਰਿਸ਼ਨ ਮਹਾਰਾਜ ਨੇ ਆਖਿਆ ਅਸਾਂ ਇਸ ਤੇਰੇ ਰਥ ਉਪਰ ਸਾਰੇ ਤ੍ਰਿਭਵਨ ਦਾ ਭਾਰ ਪਾਇਆ ਹੋਇਆ ਹੈ, ਇਸ ਕਰਕੇ ਇਸ ਨੂੰ ਕੌਣ ਅੱਗੇ ਪਿੱਛੇ ਕਰ ਸਕਦਾ ਹੈ; ਇਹ ਕਰਣ ਦਾ ਤ੍ਰਾਣ ਹੀ ਹੈ ਜੋ ਇਸ ਨੂੰ ਕਿਤਨਾਂ

ਪਿੱਛਾਂ ਲੈ ਜਾਂਦਾ ਹੈ। ਇਸ ਗੱਲ ਤੋਂ ਹੀ ਪਤਾ ਲਗ ਜਾਵੇਗਾ ਜੋ ਲੜਾਈ ਕਿਸੇ ਖਾਸ ਯੋਧੇ ਦੀ ਦੂਜੇ ਯੋਧੇ ਨਾਲ ਨਹੀਂ, ਇਹ ਤਾਂ ਅਧਿਆਤਮਕ ਹੈ, ਕਿਉਂਕਿ ਆਤਮਾ ਹੀ ਤ੍ਰਿਭਵਨ ਦਾ ਬੋਝ ਚੁੱਕ ਸਕਦਾ ਹੈ, ਹੋਰ ਕੋਈ ਨਹੀਂ।

ਫਿਰ ਅੱਗੇ ਜਾਕੇ ਲਿਖਿਆ ਹੈ ਜੁ ਕਰਨ ਦਾ ਰਥ ਕਿਸੇ ਸਰਾਪ ਕਰਕੇ ਧਰਤੀ ਵਿਚ ਖੁਭ ਗਿਆ। ਕਰਣ ਨੇ ਅਪਣੇ ਤੀਰਾਂ ਨਾਲ ਅਰਜਨ ਨੂੰ ਮੂਰਛਤ ਕੀਤਾ ਹੋਇਆ ਸੀ, ਪਰ ਹੁਣ ਜਦ ਅਰਜਨ ਨੂੰ ਹੋਸ਼ ਆਈ ਤਾਂ ਓਹ ਕਰਣ ਉਪਰ ਵਾਰ ਲਈ ਦੌੜਿਆ। ਕਰਣ ਨੇ ਫਿਰ ਉਸ ਨੂੰ ਮੂਰਛਤ ਕੀਤਾ ਤੇ ਖੁਭੇ ਹੋਏ ਰਥ ਨੂੰ ਚੁੱਕਣ ਲਈ ਬੜੀ ਕੋਸ਼ਸ਼ ਕੀਤੀ। ਲਿਖਿਆ ਹੈ ਜੁ ਕਰਣ ਨੇ ਸਾਰੀ ਪ੍ਰਿਥਵੀ ਨੂੰ ਰਥ ਸਹਤ ਚਾਰ ਉਂਗਲ ਚੁੱਕ ਲਿਆ। ਇਸਤੋਂ ਵੀ ਪਤਾ ਲਗਦਾ ਹੈ ਜੁ ਕੋਈ ਖਾਸ ਪ੍ਰਾਣੀ ਪ੍ਰਿਥਵੀ ਨਾਲ ਰਥ ਨਹੀਂ ਚੁਕਦਾ; ਸਿਰਫ ਸੂਰਜ ਹੀ ਅਪਣੀ ਕਰਖਣ ਸ਼ਕਤੀ ਨਾਲ ਪ੍ਰਿਥਵੀ ਨੂੰ ਖਿੱਚ ਸਕਦਾ ਹੈ। ਜਦ ਰਥ ਨਾ ਨਿਕਲਿਆ ਤਾਂ ਅਰਜਨ ਨੇ ਦੌੜ ਕੇ ਕਰਣ ਦਾ ਸਿਰ ਕੱਟ ਲਿਆ।

ਕਰਨ ਬੜਾ ਦਾਨੀ ਮਸ਼ਹੂਰ ਹੈ,ਸੈਂਕੜੇ ਮਣ ਸੋਨਾ ਹਰ ਸਾਲ ਦਾਨ ਕਰਦਾ ਸੀ। ਇਸ ਦਾ ਕੀ ਰਹੱਸ ਹੈ ? ਉੱਤਰ ਹੈ ਜੁ ਸੂਰਜ ਦੀਆਂ ਕਿਰਨਾਂ ਕੀ ਹਨ ? ਮਾਨੋ ਸੋਨੇ ਦੀਆਂ ਰਸ਼ਮਾਂ ਹਨ। ਇਹ ਸੂਰਜ ਦਾ ਨਿੱਤ-ਨਵਾਂ ਮਣਾਂ-ਮੂੰਹੀ ਦਾਨ ਹੈ,ਨਹੀਂ ਤਾਂ ਕੋਈ ਪ੍ਰਾਣੀ ਇਤਨਾ ਦਾਨ ਨਹੀਂ ਕਰਦਾ। ਪਰ ਮੁਕਾਬਲਾ ਸੂਰਜ ਦੇ ਤੇਜ ਦਾ ਅੰਤ ਨੂੰ 'ਆਤਮਾ' ਨਾਲ ਹੈ, ਤੇ ਜੋ ਗੁਰਮੁਖ ਆਤਮਾ ਨੂੰ ਪਕੜਦੇ ਹਨ, ਓਹ ਕਰਨ ਤੇ ਯੁਧਿਸ਼ਟਰ ਤੋਂ ਵੀ

ਬੜੇ ਉਚੇ ਹਨ। ਯਥਾ ਭਾਈ ਗੁਰਦਾਸ ਜੀ:—

ਕਰਨ ਸੁ ਕੰਚਨ ਦਾਨ ਕਰ ਅੰਤ ਪਛੋਤਾਣਾ।
ਸਤਵਾਦੀ ਹੁਇ ਧਰਮਪੁਤ ਕੂੜ ਜਮਪੁਰ ਜਾਣਾ।
ਜਤੀ ਸਤੀ ਸੰਤੋਖੀਆ ਹਉਮੈ ਗਰਬਾਣਾ।
ਗੁਰਸਿਖ ਰੋਮ ਨ ਪੁਜਨੀ ਬਹੁ ਮਾਣ ਨਿਮਾਣਾ।

(੨੮ ਵਾਰ)

(੪) ਕਰਨ ਦਾ ਰਥਵਾਹੀ 'ਸ਼ਲਜ' ਸੀ। ਇਹ ਅਸਲ ਵਿਚ ਪਾਂਡਵਾਂ ਦਾ ਸਾਥੀ ਸੀ ਪਰ ਛਲ ਕਰਕੇ ਕੈਰਵਾਂ ਨਾਲ ਰਲ ਗਿਆ ਸੀ। ਹੁਣ ਜਦ ਹੋਰ ਮਰ ਗਏ ਤਾਂ ਦਰਯੋਧਨ ਨੇ ਇਸ ਨੂੰ ਸੈਨਾਪਤੀ ਬਣਾਇਆ ਕਿਉਂਕਿ 'ਛਲ' (=ਸ਼ਲ) ਦਰਯੋਧਨ ਦਾ ਅਖੀਰਲਾ ਸਾਥੀ ਸੀ। ਪਰ ਯੁਧਿਸ਼ਟਰ ਨੇ ਇਸ ਨੂੰ ਇਕ ਦਿਨ ਵਿਚ ਮਾਰ ਦਿੱਤਾ ਕਿਉਂਕਿ ਸਚ ਅੱਗੇ ਝੂਠ ਇੰਵ ਭਜਦਾ ਹੈ ਜੀਕਣ ਦਿਨ ਕੋਲੋਂ ਰਾਤ।

ਇਹ ਤਾਂ ਕੈਰਵਾਂ ਦੇ ਸੈਨਾਪਤੀਆਂ ਦਾ ਨਾਸ ਹੈ, ਹੁਣ ਅਸੀਂ ਦਰਯੋਧਨ ਦਾ ਅੰਤ ਵੇਖਾਂਗੇ, ਕਿਉਂਕਿ ਇਸ ਲੜਾਈ ਦਾ ਆਦ ਅੰਤ ਤਾਂ ਓਹੋ ਹੀ ਹੈ।—



# ੨੦

# ਮਹਾਂ-ਭਾਰਤ ਯੁਧ ਰਹੱਸ

## ਨੰ: ੨

ਜਦ ਦੁਰਯੋਧਨ ਦੇ ਚਾਰੇ ਸੈਨਾਪਤੀ ਤੇ ਭਰਾ ਮਰ ਗਏ ਤਾਂ ਦੁਰਯੋਧਨ 'ਦ੍ਵੈਪਾਇਨ' ਬਣ ਵਿਖੇ ਜਾ ਲੁਕਿਆ। ਕ੍ਰਿਪਾਚਾਰਯ ਨੇ ਉਸਨੂੰ ਆਖਿਆ ਜੁ ਹੁਣ ਵੀ ਤੁਸੀਂ ਸੁਲਹ ਕਰ ਲਓ। ਕੌਰਵਾਂ ਦੀ ਸਭ ਸੈਨਾ ਮਰ ਗਈ, ਸਿਰਫ ਕ੍ਰਿਪਾ-ਚਾਰਯ, ਅਸ੍ਵਥਾਮਾ ਜੋ ਦ੍ਰੋਣਾ ਦਾ ਪੁੱਤਰ ਸੀ, ਕ੍ਰਿਤਵਰਮਾ ਤੇ ਦੁਰਯੋਧਨ ਅਜਾਂ ਬਾਕੀ ਸਨ। ਤਾਂ ਪਾਂਡਵ ਪਿੱਛੇ ਗਏ ਤੇ ਦੁਰਯੋਧਨ ਨੂੰ ਲੜਨ ਵਾਸਤੇ ਵੰਗਾਰਿਆ। ਪਰ ਦੁਰਯੋਧਨ ਨੇ ਆਖਿਆ, ਮੈਂ ਅਕੱਲਾ ਹਾਂ ਤੁਸੀਂ ਐਨੇ ਹੋ। ਯੁਧਿਸ਼ਟਰ ਨੇ ਕਿਹਾ, ਤੁਸੀਂ ਕਿਸੇ ਨਾਲ ਲੜ ਲਓ ਤੇ ਜੇ ਜਿੱਤ ਜਾਓ ਤਾਂ ਰਾਜ ਤੁਹਾਡਾ। ਇਹ ਗੱਲ ਸੁਣਕੇ ਓਹ ਭੀਮ ਨਾਲ ਲੜਨ ਉਪਰ ਤਿਆਰ ਹੋਇਆ। ਦੋਵੇਂ ਡਾਢੇ ਯੋਧੇ ਸਨ। ਦਸਮੇਸ਼ ਪਿਤਾ ਜੀ ਨੇ ਇਹ ਯੁੱਧ ਇਉਂ ਵਰਨਣ ਕੀਤਾ ਹੈ:—

"ਦੋਊ ਬੀਰ ਬਾਨਾ ਧਸੇ ਅੱਧ ਅੱਧੰ।
ਦੋਊ ਸ਼ਸਤ੍ਰ ਧਾਰੀ ਮਹਾਂ ਜੁਧ ਕ੍ਰੁੱਧੰ।
ਦੋਊ ਕ੍ਰੂਰ ਕਰਮੀ ਦੋਊ ਜਾਨ ਬਾਹੇ।
ਦੋਊ ਹੱਦਿ ਹਿੰਦੂਨ ਸਾਹਾਨ ਸ਼ਾਹੇ।
ਦੋਊ ਸਸਤ੍ਰਧਾਰੀ ਦੋਊ ਪਰਨਧਾਨੰ।

ਦੋਊ ਢਾਲ ਢੀਚਾਲ ਹਿੰਦੂ ਹਿੰਦਾਨੈ।
ਦੋਊ ਸ਼ਸਤ੍ਰ ਵਰਤੀ ਦੋਊ ਛਤ੍ਰ ਧਾਰੀ।
ਦੋਊ ਪਰਮ ਜੋਧਾ ਮਹਾਂ ਜੁਧ ਕਾਰੀ।
ਦੋਊ ਖੰਡ ਖੰਡੀ ਦੋਤ੍ਰ ਮੰਡ ਮੰਡੈ।
ਦੋਊ ਜੋਧ ਜੈਤਵਾਰ ਜੋਧਾ ਪ੍ਰਚੰਡੈ।
ਦੋਊ ਬੀਰ ਬਾਨੀ ਦੋਊ ਬਾਹਯਾਹੈ।
ਦੋਊ ਸੂਰ ਸੈਨੰ ਦੋਊ ਸੂਰਮਾਹੈ।.........
ਦੋਊ ਬੀਰ ਬਿਬਆਸਤ ਧਾਰੇ ਨਿਹਾਰੇ।
ਰਹੇ ਬਿਯੋਮ ਮੈ ਭੂਪ ਗਉਨੇ ਹਕਾਰੇ।
ਹਕਾ ਹਕ ਲਾਗੀ ਧਨੰ ਧੰਨ ਜੰਪਿਓ।
ਤਕਿਓ ਜਛ ਰਾਜੰ ਪ੍ਰਿਥੀ ਲੋਕ ਕੰਪਿਓ।
ਹਨਿਓ ਰਾਜ ਦੁਰਜੋਧਨੰ ਜੁਧ ਭੂਮੰ।
ਭਜੇ ਸਭੈ ਜੋਧਾ ਚਲੇ ਧਾਮ ਧੂਮੰ।"

ਗੱਲ ਕੀ, ਦੋਵੇਂ ਜੋਧੇ ਇਕ ਬ੍ਰਾਬਰ ਸਨ ਤੇ ਜੇ ਭੀਮ ਬਲੀ ਸੀ ਤਾਂ ਦੁਰਯੋਧਨ ਚਤੁਰ ਸੀ। ਅਖੀਰ ਨੂੰ ਅਰਜਨ ਨੇ ਕ੍ਰਿਸ਼ਨ ਜੀ ਦੇ ਆਖੇ ਭੀਮ ਨੂੰ ਇਸ਼ਾਰਾ ਕੀਤਾ ਜੁ ਇਸਦੇ ਪੱਟ ਉਪਰ ਗਦਾ ਮਾਰੇ। ਪੱਟ ਉਪਰ ਗਦਾ ਮਾਰਨ ਨਾਲ ਦੁਰਯੋਧਨ ਗਿਰ ਗਿਆ। ਦੁਰਯੋਧਨ ਨੇ ਕਿਹਾ ਜੁ ਇਹ ਧਰਮ ਯੁਧ ਨਹੀਂ, ਪਰ ਪਾਂਡਵਾਂ ਨੇ ਆਖਿਆ ਜੁ ਦ੍ਰੋਪਦੀ ਨੂੰ ਨਗਨ ਕਰਨ ਦਾ ਬਦਲਾ ਹੈ, ਤੇ ਭੀਮ ਨੇ ਤਦ ਦੀ ਪ੍ਰਤੱਗਿਆ ਕੀਤੀ ਸੀ ਜੁ ਮੈਂ ਤੇਰੇ ਪੱਟ ਨੂੰ ਚੀਰ ਕੇ ਲਹੂ ਪੀਵਾਂਗਾ। ਇਸ ਤਰਾਂ ਦੁਰਯੋਧਨ ਜ਼ਖਮੀ ਹੋਇਆ, ਪਰ ਅਜਾਂ ਲੜਾਈ ਖ਼ਤਮ ਨਹੀਂ ਹੋਈ। ਹੁਣ ਅਸ਼ਵ-ਥਮਨ ਪਾਂਡਵਾਂ ਨਾਲ ਲੜਨ ਆਇਆ।

ਇਹ ਦ੍ਰੋਨਾ ਦਾ ਪੁੱਤਰ ਸੀ ਤੇ ਅਪਣੇ ਪਿਤਾ ਨੂੰ ਮਾਰਣ ਵਾਲੇ ਦ੍ਰਿਸ਼ਟਦਮਨ ਦੇ ਖੂਨ ਦਾ ਪਿਆਸਾ ਸੀ। ਜੋ ਤਿੰਨ ਕੋਰੋਂ ਬਚੇ ਸਨ ਓਹ ਪਾਂਡਵਾਂ ਦੇ ਕੈਂਪ ਵਿਚ ਵੜ ਆਏ। ਉਥੇ ਦ੍ਰਿਸ਼ਟ-ਦਮਨ ਸੁੱਤਾ ਸੀ, ਉਸ ਨੂੰ ਜਾ ਮਾਰਿਆ। ਫਿਰ ਸਿਖੰਡੀ ਨੂੰ ਮਾਰਿਆ ਜਿਸ ਕਰਕੇ ਭੀਸ਼ਮ ਜੀ ਦੀ ਮੌਤ ਹੋਈ ਸੀ। ਫਿਰ ਪਾਂਡਵਾਂ ਦੇ ਪੰਜ ਪੁਤਰ ਸਨ, ਉਨ੍ਹਾਂ ਦੇ ਸੀਸ ਕੱਟ ਕੇ ਦਰਯੋਧਨ ਕੋਲ ਲੈ ਗਏ। ਸਵੇਰ ਵੇਲੇ ਜਦ ਪਾਂਡਵਾਂ ਨੂੰ ਪਤਾ ਲੱਗਾ ਤਾਂ ਦ੍ਰੋਪਦੀ ਰੋਈ, ਪਿੱਟੀ, ਕੁਰਲਾਈ ਤੇ ਅਪਣੇ ਪੁੱਤਰਾਂ ਦੇ ਬਦਲੇ ਵਾਸਤੇ ਚੀਕੀ। ਹੁਣ ਕੀ ਬਣ ਸਕਦਾ ਸੀ, ਪਰ ਅਸਵਥਮਨ ਦੇ ਸਿਰ ਉਪਰ ਇਕ ਮਣੀ ਸੀ ਜਿਸ ਕਰਕੇ ਉਸਦਾ ਤੇਜ ਯਾ ਬਲ ਸੀ। ਦ੍ਰੋਪਦੀ ਨੇ ਆਖਿਆ ਕਿ ਓਹ ਮਣੀ ਜ਼ਰੂਰ ਉਸ ਕੋਲੋਂ ਖੋਹਕੇ ਲੈ ਆਓ। ਤਾਂ ਭੀਮ, ਅਰਜਨ ਤੇ ਕ੍ਰਿਸ਼ਨ ਜੀ ਅਸੂਥਾਮਾਂ ਦੇ ਪਿੱਛੇ ਨੱਸੇ। ਓਧਰ ਅਸੂਥਾਮਾਂ ਪੰਜ ਸੀਸ ਥਾਲੀ ਵਿਚ ਰਖ ਕੇ ਦਰਯੋਧਨ ਕੋਲ ਲੈ ਗਿਆ। ਦਰਯੋਧਨ ਵੇਖਕੇ ਖੁਸ਼ ਹੋਇਆ, ਵੇਲਾ ਸੰਧਿਆ ਦਾ ਸੀ। ਦਰਯੋਧਨ ਨੇ ਆਖਿਆ ਜੁ ਮੈਨੂੰ ਭੀਮ ਦਾ ਸਿਰ ਦਿਓ ਕਿ ਮੈਂ ਅਪਣੇ ਦੁਸ਼ਮਨ ਦਾ ਸਿਰ ਵੇਖਾਂ। ਜਦ ਉਨ੍ਹਾਂ ਨੇ ਦਿੱਤਾ ਤੇ ਦਰਯੋਧਨ ਨੇ ਉਸ ਨੂੰ ਛਾਤੀ ਨਾਲ ਲਾਕੇ ਘੁੱਟਿਆ ਤਾਂ ਓਹ ਚੂਰ ਚੂਰ ਹੋ ਗਿਆ। ਇਹ ਵੇਖਕੇ ਭਾਵੇਂ ਪਹਿਲੋਂ ਦਰਯੋਧਨ ਖੁਸ਼ ਸੀ, ਪਰ ਉਸ ਨੂੰ ਪਤਾ ਲੱਗਾ ਜੁ ਇਹ ਪਾਂਡਵਾਂ ਦੇ ਸਿਰ ਨਹੀਂ। ਜਦ ਪਿੱਛੋਂ ਉਸ ਨੂੰ ਪਤਾ ਲੱਗਾ ਜੁ ਇਹ ਪਾਂਡਵਾਂ ਦੇ ਪੁਤਰ ਹਨ, ਤਾਂ ਉਸ ਨੂੰ ਅਫਸੋਸ ਹੋਇਆ। ਇਸ ਸਾਂਝੀ ਖੁਸ਼ੀ-ਗਮੀ ਵਿੱਚ ਓਹ ਮਰ ਗਿਆ, ਨਾਲੇ ਆਖਣ ਲੱਗਾ, ਮੇਰੀ

ਦੁਸ਼ਮਣੀ ਪਾਂਡਵਾਂ ਨਾਲ ਸੀ ਨਾ ਕਿ ਮਸੂਮ ਬੱਚਿਆਂ ਨਾਲ। ਇਸ ਗਾਥਾ ਦਾ ਕੀ ਗੋਹਜ ਰਹੱਸ ਹੈ ? ਉੱਤਰ ਹੈ ਜੀਕਣ ਜਮਾ (+) ਤੇ ਨਫੀ (−) ਮਿਲਕੇ (o) ਸਿਫਰ ਬਣ ਜਾਂਦੀਆਂ ਹਨ ਤੀਕਣ ਸਾਂਝੀ ਖੁਸ਼ੀ ਤੇ ਗਮੀ ਮਿਲਕੇ ਪ੍ਰਾਣੀ ਮਰ ਜਾਂਦਾ ਹੈ। ਖਾਸ ਕਰਕੇ ਮਨਮੁਖ, ਕਿਉਂਕਿ ਇਹ ਉਹ ਅਖੀਰਲਾ ਕਤਰਾ ਹੈ ਜੋ ਭਰੀ ਹੋਈ ਬੇੜੀ ਨੂੰ ਡੋਬ ਛੱਡਦਾ ਹੈ। ਪਰ ਗੁਰਮੁਖਾਂ ਨੂੰ ਜਦ ਖੁਸ਼ੀ ਹੋਕੇ ਗ਼ਮੀ ਹੋਵੇ ਜਿਹਾ ਕਿ ਯੁਧਿਸ਼ਟਰ ਨੂੰ ਯੁੱਧ ਜਿੱਤ ਕੇ ਵੈਰਾਗ ਤੇ ਅਫਸੋਸ ਹੋਇਆ ਜੁ ਅਸਾਂ ਕੌਰਵ ਕਿਉਂ ਮਾਰੇ ਤਾਂ ਉਹ ਸਾਂਝੀ ਖੁਸ਼ੀ-ਗ਼ਮੀ ਅਨੰਤ ਵੱਲ ਖੜਦੀ ਹੈ ਜਿਧਰ ਮੁਕਤੀ ਹੈ। ਦਰਯੋਧਨ ਦੀ ਖੁਸ਼ੀ-ਗ਼ਮੀ ਦਾ ਅੰਤ (o) ਸਿਫਰ ਹੈ, ਯੁਧਿਸ਼ਟਰ ਦਾ ਬੇਅੰਤਤਾ (Infinity)— ਉਹ ਮੌਤ ਵੱਲ, ਇਹ 'ਨਾਮ' ਰੂਪੀ ਗੁਰੂ ਵਲ ਖੜਦੀ ਹੈ।

ਪਰ ਤੁਸੀਂ ਪੁੱਛੋਗੇ ਜੁ 'ਅਸ੍ਵਥਮਨ' ਕੌਣ ਹੈ। ਉੱਤਰ ਹੈ ਜੁ ਇਨ੍ਹਾਂ ਗਾਥਾਂ ਵਿੱਚ ਗਜ (ਹਾਥੀ) ਤਮੋ ਗੁਣ ਵਾਚਕ ਹੈ, ਅਸ੍ਵ (ਘੋੜਾ) ਰਜੋਗੁਣ ਰੂਪ ਹੈ, ਤੇ 'ਅਸ੍ਵ-ਥਮਨ' ਓਹ ਹੈ ਜੋ ਅਪਣੇ ਮਨ ਦੀ ਵਾਗ, ਮਨ ਦੇ ਘੋੜੇ ਨੂੰ ਥੰਮਕੇ ਰੱਖੇ। ਇਸ ਥੰਮਣੇ, ਇਸ ਮਨ ਨੂੰ ਰੋਕਣੇ ਵਿੱਚ ਹੀ ਤਾਂ ਮਨ ਦੀ 'ਮਣੀ' ਹੈ। ਗੱਲ ਕੀ 'ਅਸ੍ਵ-ਥਮਨ' ਕੌਰਵਾਂ ਤੋਂ ਬਹੁੁ ਉੱਚਾ ਹੈ, ਕਿਉਂਕਿ ਹੋਰਾਂ ਕੌਰਵਾਂ ਨੇ ਤਾਂ ਮਨ ਦੀਆਂ ਵਾਗਾਂ ਢਿੱਲੀਆਂ ਛੱਡੀਆਂ ਹਨ, ਪਰ ਅਸ੍ਵ-ਥਮਨ ਨੇ ਵਾਗਾਂ ਵਸ ਵਿੱਚ ਰੱਖੀਆਂ ਹਨ; ਮਾਨੋ ਉਹ ਯੋਗ ਧਿਆਨ ਵਲ ਪੈਰ ਪਾ ਰਿਹਾ ਹੈ। ਪਰ ਅਖੀਰਲੇ ਦਿਨ ਉਹ ਵੀ ਮਨ ਦੀਆਂ ਵਾਗਾਂ ਢਿੱਲੀਆਂ ਕਰਕੇ ਅਪਣੇ ਪਿਤਾ ਦਾ ਬਦਲਾ ਲੈਣ ਟੁਰ ਪੈਂਦਾ ਹੈ, ਇਸ

ਕਰਕੇ ਹੁਣ ਓਹ ਅਸ੍ਵ-ਥਮਨ ਨਹੀਂ, ਹੁਣ 'ਅਸ੍ਵ-ਦੌੜਨ' ਹੈ; ਓਹ 'ਮਣੀ' ਜੋ ਉਸ ਨੇ ਉੱਚ ਸੰਜਮ ਨਾਲ ਇਕੱਠੀ ਕੀਤੀ ਸੀ, ਉਸ ਯੋਗ ਹੁਣ ਨਹੀਂ ਰਹੀ; ਇਸ ਕਰਕੇ ਕ੍ਰਿਸ਼ਨ ਮਹਾਰਾਜ ਉਸ ਤੋਂ ਖੋਹਕੇ ਦ੍ਰੋਪਦੀ ਨੂੰ ਦੇਂਦੇ ਹਨ ਤੇ ਦ੍ਰੋਪਦੀ ਯੁਧਿਸ਼ਟਰ ਨੂੰ।

—o—

# ੨੧

# ਸ੍ਰੀ-ਗੁਰੂਮਤ ਤੇ ਸ੍ਰੀਮਦ ਭਾਗਵਤ-ਗੀਤਾ ਉਪਰ ਪਰਸਪਰ ਵਿਚਾਰ

"ਨਾਨਕੁ ਨੀਚੁ ਕਹੈ ਵੀਚਾਰੁ। ਵਾਰਿਆ ਨਾ ਜਾਵਾ ਏਕ ਵਾਰ।"

ਸ੍ਰੀਮਦ ਭਾਗਵਤ ਗੀਤਾ ਸਾਡੀ ਪੁਰਾਤਨ ਧਾਰਮਕ ਪੁਸਤਕ ਹੈ ਜਿਸ ਵਿੱਚੋਂ ਆਤਮ ਵੀਚਾਰ ਸ੍ਰੀ ਕ੍ਰਿਸ਼ਨ ਜੀਉ ਤੇ ਅਰਜਨ ਜੀ ਵਿੱਚ ਸੰਬਾਦ ਦਵਾਰਾ ਉਚਾਰੀ ਹੈ। ਇਹ ਪੁਸਤਕ ਅਸਲ ਵਿਚ ਸ੍ਰੀ ਮਹਾਭਾਰਤ ਵਿਚੋਂ ਲਈ ਹੋਈ ਹੈ, ਜਿੱਥੇ ਲੜਾਈ ਹੋਣ ਤੋਂ ਪਹਿਲੋਂ ਅਰਜਨ ਜੀ ਪੁਛਦੇ ਹਨ ਕਿ ਅਸੀਂ ਲੜਾਈ ਕਿਉਂ ਲੜੀਏ, ਤੇ ਕ੍ਰਿਸ਼ਨ ਮਹਾਰਾਜ ਆਖਦੇ ਹਨ ਜੁ ਨਾ ਲੜਨਾ ਕਾਇਰਤਾ ਹੈ ਤੇ ਲੜਨਾ ਇਸ ਵੇਲੇ ਅਤਿ ਜ਼ਰੂਰੀ ਹੈ ਕਿਉਂਕਿ ਖੱਤਰੀਆਂ ਲਈ ਲੜਨਾ 'ਧਰਮ' ਹੈ। ਹੁਣ ਭਾਵੇਂ

ਗੱਲ ਤਾਂ ਇਤਨੀ ਹੈ, ਪਰ ਇਸ ਗੱਲ ਨੂੰ ਭਗਤੀ, ਗਿਆਨ, ਧਿਆਨ ਤੇ ਯੋਗ ਨਾਲ ਸਿੱਧ ਕੀਤਾ ਗਿਆ ਹੈ ਜੁ 'ਆਤਮਾ' ਤਾਂ ਚਾਰੇ ਕੂੰਟਾਂ ਵਿਚ ਰਮ ਰਿਹਾ ਹੈ, ਤੇ ਅਜਰ, ਅਮਰ ਹੈ! ਆਤਮਾ ਨੂੰ ਅੱਗ ਨਹੀਂ ਜਲਾ ਸਕਦੀ, ਪਾਣੀ ਨਹੀਂ ਡਬੋ ਸਕਦਾ, ਤਲਵਾਰ ਨਹੀਂ ਕੱਟ ਸਕਦੀ। ਇਸ ਕਰਕੇ ਹੇ ਅਰਜਨ ਤੂੰ ਲੜ! ਏਹ ਪੰਜ ਭੂਤਕ ਸਰੀਰ ਤਾਂ ਇਥੇ ਹੀ ਰਹਿ ਜਾਣਾ ਹੈ ਪਰ ਆਤਮਾ ਨਹੀਂ ਮਰ ਸਕਦਾ। ਗੀਤਾ ਜੀ ਵਿਚ ਇਹ ਗੱਲ ਭਲੀ ਭਾਂਤ ਦਰਸਾਈ ਗਈ ਹੈ। ਤੇ ਸ੍ਰੀ ਗੁਰਵਾਕ ਵੀ ਇਹੋ ਹੀ ਹੈ:-

ਅਚਰਜ ਕਥਾ ਮਹਾ ਅਨੂਪ।
ਪ੍ਰਾਤਮਾ ਪਾਰਬ੍ਰਹਮ ਕਾ ਰੂਪ। ਰਹਾਉ।
ਨਾ ਇਹੁ ਬੂਢਾ ਨਾ ਇਹੁ ਬਾਲਾ।
ਨਾ ਇਸੁ ਦੂਖੁ ਨਹੀ ਜਮ ਜਾਲਾ।
ਨਾ ਇਹੁ ਬਿਨਸੈ ਨਾ ਇਹੁ ਜਾਇ।
ਆਦਿ ਜੁਗਾਦੀ ਰਹਿਆ ਸਮਾਇ।
ਨਾ ਇਸੁ ਉਸਨੁ ਨਹੀ ਇਸੁ ਸੀਤੁ।
ਨਾ ਇਸੁ ਦੁਸਮਨੁ ਨਾ ਇਸੁ ਮੀਤੁ।
ਨਾ ਇਸੁ ਹਰਖੁ ਨਹੀ ਇਸੁ ਸੋਗੁ।
ਸਭੁ ਕਿਛੁ ਇਸਕਾ ਇਹੁ ਕਰਨੈ ਜੋਗੁ।
ਨਾ ਇਸੁ ਬਾਪੁ ਨਹੀ ਇਸੁ ਮਾਇਆ।
ਇਹੁ ਅਪਰੰਪਰੁ ਹੋਤਾ ਆਇਆ।
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ।
ਘਟ ਘਟ ਅੰਤਰਿ ਸਦਹੀ ਜਾਗੈ।

ਤ੍ਰੀਨਿ ਗੁਣਾ ਇਕ ਸਕਤਿ ਉਪਾਇਆ।
ਮਹਾ ਮਾਇਆ ਤਾ ਕੀ ਹੈ ਛਾਇਆ।
ਅਛਲ ਅਛੇਦ ਅਭੇਦ ਦਇਆਲ।
ਦੀਨ ਦਇਆਲ ਸਦਾ ਕਿਰਪਾਲ।
ਤਾ ਕੀ ਗਤਿ ਮਿਤਿ ਕਛੂ ਨ ਪਾਇ।
ਨਾਨਕ ਤਾਕੈ ਬਲਿ ਬਲਿ ਜਾਇ। (ਗੋਂਡ ਮ: ੫)

ਭਾਵ ਇਹ ਆਤਮਾ ਨਾ ਬੁੱਢਾ ਹੈ ਨਾ ਜਵਾਨ, ਨਾ ਇਸ ਨੂੰ ਗਰਮੀ ਨਾ ਸਰਦੀ, ਨਾ ਤਪ ਨਾ ਤਾਪ, ਨਾ ਖੁਸ਼ੀ ਨਾ ਗਮੀ, ਨਾ ਇਸ ਦੀ ਮਾਂ ਨਾ ਬਾਪ, ਨਾ ਇਸ ਨੂੰ ਕੋਈ ਕੱਟ ਸਕਦਾ ਹੈ ਨਾ ਵੱਢ, ਤਿੰਨ ਗੁਣ ਇਸ ਤੋਂ ਹੀ ਉਗਵੇਂ ਹਨ, ਤੇ ਮਹਾਂ-ਮਾਇਆ ਇਸੇ ਦਾ ਹੀ ਪ੍ਰਛਾਵਾਂ ਹੈ। ਇਹ ਘਟ ਘਟ ਵਿੱਚ ਸਦਾ ਸਦਾ ਜਾਗਦਾ ਹੈ; ਇਹ ਆਦਿ ਜੁਗਾਦਿ ਤੋਂ ਹੁੰਦਾ ਆਇਆ ਹੈ। ਦਸਮ ਪਿਤਾ ਜੀ ਨੇ ਵੀ 'ਆਤਮਾ' ਨੂੰ ਇਨ੍ਹਾਂ ਹੀ ਸ਼ਬਦਾਂ ਵਿੱਚ ਪ੍ਰਗਟ ਕੀਤਾ ਹੈ:–

"ਉਚਰਿਓ ਆਤਮਾ ਪਰਮਾਤਮ ਸੰਗ।
ਉਤਭੁਜ ਸਰੂਪ ਅਬਿਗਤ ਅਭੰਗ।
ਇਹ ਕਉਨ ਆਹਿ ਆਤਮਾ ਸਰੂਪ।
ਜਿਹ ਅਮਿਤ ਤੇਜ ਅਤਿਭੁਤ ਬਿਭੂਤ।

ਪਰਮਾਤਮਾ ਬਾਚ:

'ਯਹ ਬ੍ਰਹਮ' ਆਹਿ ਆਤਮਾ ਰਾਮ।
ਜਿਹ ਅਮਿਤ ਤੇਜ ਅਬਿਗਤ ਅਕਾਮ।
ਜਿਹ ਭੇਦ ਭਰਮ ਨਹੀਂ ਕਰਮ ਕਾਲ।
ਜਿਹ ਸ਼ਤ੍ਰ ਮਿਤ੍ਰ ਸਰਬਾ ਦਿਆਲ।

ਡੋਬਿਯੋ ਨ ਡੁਬੈ ਸੋਖਿਯੋ ਨ ਜਾਇ।
ਕਟਿਯੋ ਨ ਕਟੇ ਨ ਬਾਰਿਯੋ ਬਰਾਇ।
ਛਿੱਜੈ ਨ ਨੈਕ ਸਤ ਸ਼ਸ਼ਤ੍ਰ ਪਾਤ।
ਜਿਹ ਸ਼ਤ੍ਰ ਮਿਤ੍ਰ ਨਹੀਂ ਜਾਤ ਪਾਤ।
ਸ਼ਤ੍ਰ ਸਹੰਸ ਸਤਿ ਸਤਿ ਪ੍ਰਘਾਇ।
ਛਿਜੈ ਨ ਨੈਕ ਖੰਡਿਯੋ ਨ ਜਾਇ।
ਨਹਿ ਜਰੈ ਨੈਕ ਪਾਵਕ ਮਝਾਰ।
ਬੋਰੈ ਨ ਸਿੰਧ ਸੋਖੈ ਨ ਬਿਯਾਰ।"

[ਗਿਆਨ ਪ੍ਰਬੋਧ]

ਭਾਵ ਅਨੇਕਾਂ ਹੀ ਅੱਗ, ਪਾਣੀ ਆਦੀ ਸ਼ਤਰੂ ਆਤਮਾਂ ਨੂੰ ਘਾਇਲ ਨਹੀਂ ਕਰ ਸਕਦੇ। ਗੱਲ ਕੀ, ਗੁਰਮਤਿ ਤੇ ਗੀਤਾ ਮਤ ਵਿਚ ਆਤਮ-ਉਪਦੇਸ਼ ਤਾਂ ਇਕੋ ਇਕ ਹੈ ਪਰ ਫਿਰ ਵਿਚ ਫਰਕ ਕੀ ਹੈ ? ਉਤਰ ਇਹ ਹੈ ਜੁ ਗੀਤਾ ਜੀ ਵਿਚ 'ਆਤਮਾ' ਨੰ ਸਿਰਫ ਅਕਲ ਦੁਆਰਾ ਨਿਰੂਪਨ ਕੀਤਾ ਗਿਆ ਹੈ, ਪਰ ਗੁਰੂ ਮਹਾਰਾਜ ਜੀ ਅਕਲ, ਗਿਆਨ ਦੇ ਇਲਾਵਾ 'ਨਾਮ' ਰੂਪੀ ਦੀਪਕ ਦਾ ਅੰਦਰ ਬਲਣਾ ਜ਼ਰੂਰੀ ਦੱਸਦੇ ਹਨ। ਇਹ ਦੀਵਾ ਸਾਡੇ ਹਿਰਦੇ ਦੀਆਂ ਕੰਦਰਾਂ ਨੂੰ ਪ੍ਰਜਵਲਤ ਕਰਦਾ ਹੈ ਤੇ ਸਦਾ ਗਿਆਨ ਬਖ਼ਸ਼ਦਾ ਹੈ। ਅਕਲ-ਰਾਣੀ ਤਾਂ ਬਾਹਰ ਦਾ ਹੀ ਜਲਵਾ ਪ੍ਰਗਟ ਕਰਦੀ ਹੈ। ਜਦ ਤੇੜੀ ਇਹ 'ਦੀਵਾ' ਨਾ ਬਲੇ ਤਦ ਤੋੜੀ ਗਿਆਨ ਅਧੂਰਾ ਹੈ, ਥੋਥਾ ਹੈ, ਛੋਛਾ ਹੈ। 'ਦੀਵਾ' ਜਲਣ ਉਪਰ ਆਤਮ-ਜੋਤ (ਗਿਆਨ) ਅਪਣੇ ਆਪ ਆਉਂਦੀ ਹੈ। ਸ੍ਰੀ ਗੁਰ ਵਾਕ:-

(੫) ਕਰਿ ਕਿਰਪਾ ਜਉ ਸਤਿਗੁਰ ਮਿਲਿਓ।

ਮਨ ਮੰਦਰ ਮਹਿ 'ਦੀਪਕੁ' ਜਲਿਓ।
ਜੀਤ ਹਾਰ ਕੀ ਸੋਝੀ ਕਰੀ।
ਤਉ ਇਸੁ 'ਘਰ' ਕੀ ਕੀਮਤਿ ਪਰੀ।......
ਦੂਰਿ ਨ ਨੇਰੈ ਸਭ ਕੈ ਸੰਗਾ।
ਸਚੁ ਸਲਾਹਣੁ ਨਾਨਕ ਹਰਿ ਰੰਗਾ।

(ਗਉੜੀ ਮ: ੫)

(੨) 'ਦੀਵਾ' ਮੇਰਾ ਏਕੁ 'ਨਾਮ' ਦੁਖ ਵਿਚਿ ਪਾਇਆ ਤੇਲੁ।
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲ।

(ਆਸਾ ਮ: ੧)

(੩) ਦੀਵਾ ਬਲੈ ਅੰਧੇਰਾ ਜਾਇ।
ਬੇਦ ਪਾਠ ਮਤਿ ਪਾਪਾ ਖਾਇ।
ਉਗਵੈ ਸੂਰ ਨ ਜਾਪੈ ਚੰਦ।
ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ।......
ਬਿਨੁ ਬੂਝੇ ਸਭ ਹੋਇ ਖੁਆਰ।
ਨਾਨਕ ਗੁਰਮੁਖਿ ਉਤਰਸਿ ਪਾਰਿ।

(ਸੂਹੀ ਵਾਰ ਮ: ੧)

ਗੱਲ ਕੀ, ਅਸਲੀ ਗਿਆਨ ਤਾਂ 'ਨਾਮ' ਦਵਾਰਾ ਹੈ। ਅਕਲ ਤਾਂ ਇਸੇ ਚਾਨਣ ਦਾ ਪ੍ਰਤਿਬਿੰਬ ਹੈ। ਜੀਕਣ ਚੰਨ ਸੂਰਜ ਦੀ ਹੀ ਪਲਟ ਕੇ ਰੋਸ਼ਨੀ ਵਰਤਦਾ ਹੈ ਤੀਕਣ ਅਕਲ 'ਨਾਮ' ਦੀ ਹੀ ਰੋਸ਼ਨੀ ਨੂੰ ਵਰਤਦੀ ਹੈ। ਪਰ ਜਦ ਤੇਰੀ 'ਨਾਮ' ਦਾ ਸੂਰਜ ਅੰਦਰ ਪ੍ਰਗਟ ਨਾ ਹੋਵੇ ਤਦ ਤੇਰੀ ਅਗਿਆਨ ਦੀ ਮੱਸਿਆ ਵਾਲੀ ਕਾਲਖ ਦੂਰ ਨਹੀਂ ਹੋ ਸਕਦੀ। ਇਹ 'ਨਾਮ' ਕੀ ਹੈ ਤੇ ਇਸਦੀ ਕਿਤਨੀ ਰੋਸ਼ਨੀ ਹੈ? ਉੱਤਰ ਹੈ ਜੁ ਇਸ ਵਿਚ

ਰੱਬੀ-ਨੂਰ ਹੈ, ਆਤਮਕ-ਜੋਤ ਹੈ; ਇਹ ਰੋਸ਼ਨੀ ਬਾਹਰਲੀਆਂ ਰੋਸ਼ਨੀਆਂ ਵਾਂਗ ਨਹੀਂ, ਇਹ ਤਾਂ ਸ੍ਵੈ-ਸਰੂਪ ਦਾ ਤੇਜ ਹੈ, ਜਿਸ ਨਾਲ ਸੱਤ ਤੇ ਅਸੱਤ ਦਾ ਨਿਜ ਗਿਆਨ ਹੁੰਦਾ ਹੈ। ਇਸ ਵਿਚ ਕਿਤਨਾ ਗਿਆਨ ਚਾਨਣਾ ਹੈ ? ਗੁਰੂ ਮਹਾਰਾਜ ਉੱਤਰ ਦੇਂਦੇ ਹਨ:-

"ਕੋਟਿ 'ਸੂਰ' ਜਾਕੈ ਪਰਗਾਸ।" (ਭੈਰਉ ਕਬੀਰ ਜੀ)

ਭਾਵ ਕ੍ਰੋੜਾਂ ਸੂਰਜਾਂ ਜਿੱਡਾ ਇਸ ਦਾ ਪ੍ਰਕਾਸ਼ ਹੈ। ਫਿਰ ਅਨੰਦ ਤੇ ਸੀਤਲਤਾਈ ਇਸ ਵਿਚ ਕਿਤਨੀ ਹੈ ? ਉੱਤਰ ਹੈ:-

ਹਰਿ ਕੇ 'ਨਾਮ' ਕੀ ਮਨ ਰੁਚੇ।
ਕੋਟਿ ਸਾਂਤਿ ਅਨੰਦ ਪੂਰਨ ਜਲਤ ਛਾਤੀ ਬੁਝੇ।
(ਕੇਦਾਰਾ ਮ: ੫)

ਭਾਵ ਇਸ 'ਨਾਮ' ਵਿਚ ਕ੍ਰੋੜਾਂ ਅਨੰਦ ਦੀਆਂ ਲਹਿਰਾਂ ਆਉਂਦੀਆਂ ਹਨ ਤੇ ਜਲਦੀ ਛਾਤੀ ਸੀਤਲ ਹੋ ਜਾਂਦੀ ਹੈ। ਇਸ 'ਨਾਮ' ਅਉਖਧ ਨਾਲ ਕ੍ਰੋੜਾਂ ਕਿਸਮ ਦੇ ਸੁਖ ਸਹਿਜ ਰਸ ਪ੍ਰਗਟ ਹੁੰਦੇ ਹਨ:-

"ਕੋਟਿ ਸੂਖ ਆਨੰਦ ਰਾਜ ਪਾਏ
ਮੁਖ ਤੇ ਨਿਮਖ ਬੁਲਾਇ।.....।"
'ਨਾਮੁ' ਜਪਤ ਤ੍ਰਿਸਨਾ ਸਭ ਬੁਝੀ ਹੈ
ਨਾਨਕ ਤ੍ਰਿਪਤਿ ਅਘਾਈ।
(ਧਨਾਸਰੀ ਮ: ੫)

ਹਾਂ ਜੀ 'ਨਾਮ' ਮਹਾਂ ਰਸ ਹੈ, ਨਾਮ ਵਿੱਚ ਅਟੱਟ ਆਨੰਦ ਹੈ, ਨਾਮ ਵਿੱਚ ਨਿਜ-ਚਾਨਣ ਹੈ, ਤੇ ਨਾਮ ਸਾਡੇ ਪਾਪਾਂ ਨੂੰ ਇਉਂ ਸਾੜਦਾ ਹੈ ਜੀਕਣ ਇੱਕ ਚਿੰਗਾਰੀ ਸਾਰੇ ਰੂੰ ਦੀ ਪੰਡ

ਨੂੰ ਸਾੜ ਛਡਦੀ ਹੈ:—

"ਏਕੁ 'ਨਾਮੁ' ਸੰਤਨ ਆਧਾਰੁ ।
ਹੋਇ ਰਹੇ ਸਭ ਕੀ ਪਰਛਾਰੁ ।......
ਕੋਟਿ ਕੋਟਿ ਅਘ ਕਾਟਨਹਾਰਾ ।
ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ।"

(ਆਸਾ ਮ: ੫)

ਭਾਵ ਕ੍ਰੋੜਾਂ ਹੀ ਪਾਪ 'ਨਾਮ' ਦੁਆਰਾ ਇੰਝ ਖਿਰ ਜਾਂਦੇ ਹਨ ਜੀਕਣ ਸੂਰਜ ਦੇ ਪ੍ਰਗਟ ਹੋਇਆਂ ਬੱਦਲ ਖੇਰੂੰ ਖੇਰੂੰ ਹੋ ਜਾਂਦੇ ਹਨ ।

ਗੁਰੂ ਮਤ ਤੇ ਗੀਤਾ-ਮਤ ਵਿੱਚ ਵੱਡਾ ਫਰਕ ਏਹੋ ਹੀ ਹੈ ! ਕੀ ? ਗੀਤਾ ਜੀ ਵਿੱਚ ਤਾਂ ਅਕਲੀ-ਬੰਦੂਕ ਨਾਲ ਅਗਿਆਨ ਦਾ ਕਿਲ੍ਹਾ ਢੁੰਡਿਆ ਜਾਂਦਾ ਹੈ, ਪਰ ਗੁਰੂ ਮਤ ਵਿੱਚ ਨਾਮ-ਤੋਪ ਨਾਲ ਅਗਿਆਨ ਕਿਲ੍ਹਾ ਫਤੇ ਫੀਤੇ ਕੀਤਾ ਜਾਂਦਾ ਹੈ । ਜਦ ਤੇੜੀ ਅੰਦਰੋਂ 'ਨਾਮ' ਰੂਪੀ ਚਾਨਣ ਨਾ ਪ੍ਰਗਟ ਹੋਵੇ ਤਦ ਤੇੜੀ ਅਕਲ ਕੰਮ ਕਰਨ ਲਈ ਅ-ਸਮਰਥ ਹੈ । ਪਰ ਤੁਸੀ ਪੁੱਛੋਗੇ ਕਿ ਜਦ ਅਕਲ ਹੋਰ ਗੱਲਾਂ ਸਾਧ ਸਕਦੀ ਹੈ ਤਾਂ ਓਹ 'ਵਾਹਿਗੁਰੂ' ਜੀ ਨੂੰ ਅਪਣੇ ਆਪ ਕਿਉਂ ਨਹੀਂ ਅੱਪੜ ਸਕਦੀ । ਉੱਤਰ ਹੈ ਜੁ ਛਾਨਣੀ ਵਿੱਚ ਬੇਰ, ਖੋੜ ਆਦਿ ਤਾਂ ਰਹਿ ਸਕਦੇ ਹਨ, ਪਰ ਆਟਾ ਰੇਤ ਉਸ ਛਾਨਣੀ ਦੇ ਛੇਕਾਂ ਵਿੱਚੋਂ ਨਿਕਲ ਜਾਂਦੇ ਹਨ । ਇਸੇ ਤਰਾਂ ਅਕਲ ਸੰਸਾਰ ਦੀਆਂ ਸਥੂਲ ਮੋਟੀਆਂ, ਮਾਇਆ ਦੀਆਂ ਚੀਜ਼ਾਂ ਤਾਂ ਪਕੜ ਸਕਦੀ ਹੈ ਪਰ ਵਾਹਿਗੁਰੂ ਜੀ ਸੂਖਮ ਹਨ, ਉਹ ਅਕਲ ਦੀ ਛਾਨਣੀ ਵਿੱਚ ਦੀ ਵਗ ਜਾਂਦੇ ਹਨ । ਪਰ 'ਨਾਮ' ਦੀ ਛਾਨਣੀ ਡਾਢੀ ਬਾਰੀਕ

ਹੈ ਇਸ ਵਿੱਚੋਂ ਵਾਹਿਗੁਰੂ ਜੀ ਵਗਕੇ ਬਾਹਰ ਨਹੀਂ ਜਾ ਸਕਦੇ। ਇਸ ਕਰਕੇ 'ਨਾਮ' ਰੂਪੀ ਅਨਭਵ ਪ੍ਰਕਾਸ਼ ਛਾਨਣੀ ਗੁਰੂਮਤ ਵਿੱਚ ਵਡਿਆਈ ਹੋਈ ਹੈ; ਅਕਲ ਦੀ ਛਾਨਣੀ ਦੇ ਛੇਕ ਬਹੁ ਤੰਗ ਹਨ। ਇਸ 'ਨਾਮ' ਨੂੰ 'ਸ਼ਬਦ' ( Logos ) ਵੀ ਇਸ ਕਰਕੇ ਆਖਦੇ ਹਨ ਕਿਉਂਕਿ 'ਸ਼ਬਦ' ਦਾ ਭਾਵ ਹੈ 'ਥਰਕੰਬਾ' ਤੇ ਅਸਲ ਵਿੱਚ ਵਾਹਿਗੁਰੂ ਜੀ ਕੋਈ ਸਥੂਲ ਸ਼ੈ ਨਹੀਂ, ; ਉਹ ਤਾਂ ਤਾਕਤ, ਤੇਜ, ਥਰਕੰਬਣ-ਸੱਤਾ ( Vibration ) ਹਨ। ਇਸੇ ਕਰਕੇ ਗੁਰੂ ਮਹਾਰਾਜ ਜੀ ਦਾ ਵਾਕ ਹੈ ਜੁ 'ਸ਼ਬਦ' ਬਿਨਾਂ 'ਆਤਮਾ' ਯਾ ਪਰਮਾਤਮਾ ਨਹੀਂ ਲੱਭਦਾ:—

(੧) 'ਜੀਆ ਅੰਦਰਿ ਜੀਉ 'ਸਬਦ' ਹੈ
ਜਿਤ ਸਹ ਮੇਲਾਵਾ ਹੋਇ।
ਬਿਨੁ 'ਸਬਦੈ' ਜਗਿ ਆਨੇਰੁ ਹੈ
ਸਬਦੇ ਪਰਗਟੁ ਹੋਇ।
ਪੰਡਿਤ ਮੋਨੀ ਪੜਿ ਪੜਿ ਥਕੇ
ਭੇਖ ਥਕੇ ਤਨੁ ਧੋਇ।
ਬਿਨੁ ਸਬਦੈ ਕਿਨੈ ਨ ਪਾਇਓ
ਦੁਖੀਏ ਚਲੇ ਰੋਇ।'

[ਸਾਰੰਗ ਵਾਰ ਮ: ੩]

(੨) 'ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ।
ਬਿਨੁ 'ਸਬਦੈ' ਕੋਇ ਨ ਪਾਵੈ ਪਾਰਾ।'

ਭਾਵ ਸ਼ਬਦ (ਨਾਮ) ਤੋਂ ਬਿਨਾਂ ਵਾਹਿਗੁਰੂ ਜੀ ਕਦਾ-ਚਿਤ ਨਹੀਂ ਲੱਭਦੇ। ਗੁਰਮਤ ਵਿੱਚ ਅਟੁਟ, ਅਬਚਲ,

ਅਨਹਤ, ਅਨਹਦ ਸੱਤਾ ਉਪਰ ਜ਼ੋਰ ਦਿੱਤਾ ਹੋਇਆ ਹੈ।
ਯਥਾ ਸ੍ਰੀ ਗੁਰੂ ਵਾਕ:-

'ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ
ਭਾਈ ਸਬਦੇ ਹੀ ਮੁਕਤਿ ਪਾਈ।
ਸਬਦੇ ਮਨੁ ਤਨੁ ਨਿਰਮਲੁ ਹੋਆ
ਹਰਿ ਵਸਿਆ ਮਨਿ ਆਈ।
ਸਬਦੁ ਗੁਰਦਾਤਾ ਜਿਤੁ ਮਨੁ ਰਾਤਾ
ਹਰਿ ਸਿਉ ਰਹਿਆ ਸਮਾਈ।
ਸਬਦੁ ਨਾ ਜਾਣਹਿ ਸੇ ਅੰਨੇ ਬੋਲੇ
ਸੇ ਕਿਤੁ ਆਏ ਸੰਸਾਰਾ।'

[ਸੋਰਠ ਮ: ੩]

ਗੱਲ ਕੀ, 'ਸ਼ਬਦ' (=ਨਾਮ=Logos) ਹੀ ਉਹ 'ਦੀਪਕ', ਉਹ ਦੀਵਾ, ਉਹ ਟੋਹਣੀ, ਉਹ ਟਾਰਚ ( Torch ) ਉਹ ਚਮਤਕਾਰਣ ( Flashlight ), ਉਹ ਚੰਦ, ਉਹ ਸੂਰਜ, ਉਹ ਤੇਜ, ਉਹ ਪ੍ਰਕਾਸ਼, ਉਹ ਨਿਜ-ਪ੍ਰਕਾਸ਼, ਉਹ ਸੱਤਾ, ਉਹ ਸ੍ਵੈਂ-ਆਤਮਾ ਹੈ ਜਿਸ ਰਾਹੀਂ ਅਸੀਂ ਵਾਹਿਗੁਰੂ ਜੀ ਨੂੰ ਲੱਭਣਾ ਹੈ। ਜਦ ਤੋੜੀ 'ਨਾਮ' ਨਹੀਂ ਲੱਭਾ ਤਦ ਤੋੜੀ 'ਆਤਮਾ' ਵੀ ਸਾਡੇ ਕੋਲੋਂ ਇਤਨਾ ਦੂਰ ਹੈ ਜਿਤਨਾ ਕਿ ਮਾਰੂਥਲ ਵਿੱਚੋਂ ਪਾਣੀ। ਗੁਰਮਤ ਤੇ ਗੀਤਾ ਮਤ ਵਿੱਚ ਇਹੋ ਤਾਂ ਵੱਡਾ ਤੇ ਡੂੰਘਾ ਮੁਢਲਾ ਫਰਕ (Fundamental difference) ਹੈ।

(੨) ਪਰ ਜੀਕਣ ਕਿਸੇ ਬੂਟੇ ਨੂੰ ਜੜ ਵਿੱਚ ਬੀਮਾਰੀ

ਹੋ ਜਾਵੇ ਤਾਂ ਉਸ ਬੂਟੇ ਦੇ ਪੱਤ੍ਰ ਪੀਲੇ ਪੈ ਜਾਂਦੇ ਹਨ। ਇਸੇ ਤਰ੍ਹਾਂ ਨਾਮ ਦੀ ਬੀਮਾਰੀ 'ਹਉਮੈ' ਰਾਹੀਂ ਪ੍ਰਗਟ ਹੁੰਦੀ ਹੈ। ਗੁਰਮਤਿ ਵਿੱਚ ਹਉਮੈਂ ਨੂੰ ਨਿਵਾਰਣ ਉਪਰ ਜ਼ੋਰ ਦਿੱਤਾ ਹੈ। ਗੁਰੂ ਮਹਾਰਾਜ ਅਪਣੇ ਆਪ ਨੂੰ 'ਨੀਚ' ਆਖਦੇ ਹਨ, ਪਰ ਗੀਤਾ ਵਿੱਚ ਇਸ ਦੇ ਉਲਟ 'ਮੈਂ' ਉਤੇ ਹੀ ਜ਼ੋਰ ਹੈ,ਕਿਉਂਕਿ ਕ੍ਰਿਸ਼ਨ ਮਹਾਰਾਜ ਆਖਦੇ ਹਨ, ਸਭ ਕੁਝ ਮੈਂ ਹੀ ਹਾਂ, ਮਾਇਆ ਮੇਰੇ ਤੋਂ ਨਿਕਲਦੀ ਹੈ ਤੇ ਮੇਰੇ ਵਿਚ ਸਮਾਉਂਦੀ ਹੈ, ਤ੍ਰਿੰਨ ਗੁਣ ਮੇਰੇ ਹੀ ਵਾਲ ਹਨ। ਪਰ ਭਾਵੇਂ ਕ੍ਰਿਸ਼ਨ ਜੀ 'ਆਤਮਾ' ਹਨ ਤਦ ਵੀ 'ਹਉਮੈਂ' ਇਸ ਆਤਮਾ ਨੂੰ ਰਾਹੂ ਕੇਤੂ ਵਾਂਙ ਗ੍ਰਹਿਣ ਵਾਂਙ ਲਗਦੀ ਹੈ ਤੇ 'ਆਤਮਾ' ਨੂੰ 'ਪਰਮਾਤਮਾ' ਦੇ ਮਿਲਣੇ ਤੋਂ ਹੋੜਦੀ ਹੈ। ਵੇਦਾਂਤ ਵਿੱਚ ਜ਼ੋਰ 'ਅਹੰ ਬ੍ਰਹਮ ਅਸਮੀ' ਉਪਰ ਹੈ; ਭਾਵ ਜੁ ਮੈਂ ਪਰਮੇਸ਼ਰ ਹਾਂ। ਇਹ ਮੰਤ੍ਰ (Formula) ਸ੍ਰੀ ਗੁਰੂ ਗ੍ਰੰਥ ਜੀਉ ਵਿੱਚ ਵੀ ਬਦਲ ਕੇ ਮਿੱਠੜੇ ਰੂਪ ਵਿੱਚ ਆਉਂਦਾ ਹੈ, ਯਥਾ ਸ੍ਰੀ ਗੁਰੂ ਵਾਕ:-

"ਕਥਨੀ ਕਹਹਿ ਕਹਹਿ ਸੇ ਮੂਏ।
ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ।" [ਆਸਾ ਮਃ ੧]

ਵੇਖੋ ਲਿਖਿਆ ਹੈ ਜੁ ਵਾਹਿਗੁਰੂ ਦੂਰ ਨਹੀਂ, ਤੂੰ ਹੀ ਉਹ ਵਾਹਿਗੁਰੂ ਹੈਂ। ਇਥੇ 'ਮੈਂ' ਨਹੀਂ ਵਰਤਿਆ, 'ਤੂੰ' ਪਦ ਵਰਤਿਆ ਹੈ; ਪਰ ਨਾਲ ਹੀ ਇਹ ਲਿਖਿਆ ਕਿ 'ਕਥਨੀ ਕਹਹਿ ਕਹਹਿ ਸੇ ਮੂਏ।' ਭਾਵ ਮੂੰਹ ਵਿੱਚੋਂ (ਮੈਂ ਬ੍ਰਹਮ) ਕਰਕੇ ਆਖਣਾ ਮੌਰਨ ਸਮਾਨ ਹੈ, ਕਿਉਂਕਿ ਇਉਂ ਤਾਂ ਹਉਮੈਂ ਪ੍ਰਗਟ ਹੁੰਦੀ ਹੈ। ਗੁਰਮਤ ਵਿੱਚ ਹਉਮੈਂ ਨੂੰ ਪੈਰਾਂ ਹੇਠ ਲਿਤਿਆੜਿਆ ਹੀ ਨਹੀਂ ਸਗੋਂ ਬਿਲਕੁਲ ਜੜ ਤੋਂ ਪੁੱਟ

ਛੱਡਿਆ ਹੈ। ਯਥਾ ਸ੍ਰੀ ਗੁਰੂ ਵਾਕ:-

"ਕਬੀਰ ਤੂੰ ਤੂੰ ਕਰਤਾ 'ਤੂ' ਹੂਆ
ਮੁਝ ਮਹਿ ਰਹਾ ਨ ਹੂੰ।
ਜਬ ਆਪਾ ਪਰ ਕਾ ਮਿਟਿ ਗਇਆ
ਤਾ ਜਤ ਦੇਖਉ ਤਤ ਤੂ।"
(ਕਬੀਰ ਜੀ ਸਲੋਕ)

ਭਾਵ 'ਤੂੰ ਤੂੰ' ਕਰਦੇ 'ਮੈਂ ਹੂੰ' ਬਿਲਕੁਲ ਹੀ ਨਸਤ-ਨਾਬੂਦ ਹੋ ਗਈ। ਵੇਖੋ 'ਅਕਾਲ ਉਸਤਤ' ਵਿੱਚ ਕੀ ਲਿਖਿਆ ਹੈ:-

'ਜਲਸ ਤੁਹੀ। ਥਲਸੁ ਤੁਹੀ। ਗਤਸ ਤੁਹੀ। ਮਤਸ ਤੁਹੀ।
ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ।
ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ।'

ਹਾਂ ਜੀ ਏਹੋ ਤਾਂ ਵੱਡਾ ਬਾਹਰਲਾ ਮੁਖ-ਭੇਦ ਗੁਰਮਤ ਤੇ ਗੀਤਾ-ਮਤ ਵਿੱਚ ਹੈ। ਉਸ ਵਿੱਚ ਹਉਮੈਂ ਦਾ ਨਾਸ ਹੈ, ਇਸ ਵਿੱਚ ਹਉਮੈਂ ਵਧਦੀ ਵਧਦੀ ਸਾਰੇ ਸੰਸਾਰ ਨੂੰ ਅਪਣੇ ਉਦਰ (ਪੇਟ) ਵਿੱਚ ਪਾ ਲੈਂਦੀ ਹੈ। ਇਹ ਵੱਡਾ, ਡਾਢਾ, ਡੂੰਘਾ, ਉਘਾ ਭੇਦ ਹੈ। ਸਾਡੇ ਗੁਰੂ ਮਹਾਰਾਜ ਅਪਣੇ ਆਪਨੂੰ 'ਨੀਚ' 'ਕੀਟ' ਪਤੰਗਾ ਕਰਕੇ ਲਿਖਦੇ ਹਨ। ਦਸਮ ਪਿਤਾ ਜੀ ਲਿਖਦੇ ਹਨ:-

'ਜੋ ਮੁਝ ਕੋ ਪਰਮੇਸਰ ਉਚਰੈ।
ਸੋ ਨਰ ਨਰਕ ਕੁੰਡ ਮੈ ਪਰੈ।'

ਭਾਵ ਜੋ ਮੈਨੂੰ ਪਰਮਾਤਮਾ ਕਰਕੇ ਆਖਣਗੇ ਓਹ ਨਰਕਾਂ ਵਿੱਚ ਜਾਣਗੇ। ਇਸ ਦਾ ਭਾਵ ਇਹ ਨਹੀਂ ਜੁ ਓਹ ਕਿਸੇ ਤਰਾਂ ਹੋਰਾਂ ਰਿਸ਼ੀਆਂ ਅਵਤਾਰਾਂ ਕੋਲੋਂ ਘੱਟ ਸਨ; ਨਹੀਂ,

ਉਹ ਤਾਂ ਸਾਖਿਆਤ ਵਾਹਿਗੁਰੂ ਰੂਪ ਸਨ । 'ਕ੍ਰਿਸ਼ਨ' ਜੀ ਤਾਂ 'ਆਤਮਾ' ਦੀ ਫੋਟੋ ਹੀ ਹਨ ! ਹਲੀਮੀ, ਗਰੀਬੀ ਤੇ ਨਿਮ੍ਰਤਾ ਸਿੱਖੀ ਦਾ ਮੁਖ ਅੰਗ ਹੈ, ਤੇ ਸੰਸਾਰ ਦੇ ਸਭੇ ਰਿਸ਼ੀ ਮੁਨੀ ਸੰਤ (Saints) ਹਲੀਮੀ ਦੇ ਹਾਰ ਨਾਲ ਸੁਹਾਉਂਦੇ ਹਨ । ਵੇਖੋ ਇਹ ਭੇਦ ਗੁਰਬਾਣੀ ਵਿੱਚ ਚੰਗੀ ਤਰਾਂ ਖੋਲਕੇ ਨਿਰੂਪਣ ਇਉਂ ਕੀਤਾ ਹੋਇਆ ਹੈ:—

"ਜਬ ਇਹੁ ਮਨਮਹਿ ਕਰਤ ਗੁਮਾਨਾ ।
ਤਬ ਇਹੁ ਬਾਵਰ ਫਿਰਤ ਬਿਗਾਨਾ ।
ਜਬ ਇਹੁ ਹੂਆ ਸਗਲ ਕੀ ਰੀਨਾ ।
ਤਾਂ ਤੇ ਰਮਈਆ ਘਟਿ ਘਟਿ ਚੀਨਾ ।
ਸਹਜ ਸੁਹੇਲਾ ਫਲੁ ਮਸਕੀਨੀ ।
ਸਤਿਗੁਰ ਅਪਨੈ ਮੋਹਿ ਦਾਨੁ ਦੀਨੀ ।
ਜਬ ਕਿਸ ਕਉ ਇਹੁ ਜਾਨਸ ਮੰਦਾ ।
ਤਬ ਸਗਲੇ ਇਸ ਮੇਲਹਿ ਫੰਦਾ ।
ਮੇਰ ਤੇਰ ਜਬ ਇਨਹਿ ਚੁਕਾਈ ।
ਤਾ ਤੇ ਇਸੁ ਸੰਗਿ ਨਹੀ ਬੈਰਾਈ ।
ਜਬ ਇਨਿ ਅਪੁਨੀ ਅਪਨੀ ਧਾਰੀ ।
ਤਬ ਇਸ ਕਉ ਹੈ ਮੁਸਕਲੁ ਭਾਰੀ ।
ਜਬ ਇਨਿ ਕਰਣੈਹਾਰੁ ਪਛਾਤਾ ।
ਤਬ ਇਸਨੋ ਨਾਹੀ ਕਿਛੁ ਤਾਤਾ ।
ਜਬ ਇਨਿ ਅਪੁਨੋ ਬਾਧਿਓ ਮੋਹਾ ।
ਆਵੈ ਜਾਇ ਸਦਾ ਜਮਿ ਜੋਹਾ ।

ਜਬ ਇਸ ਤੇ ਸਭ ਬਿਨਸੈ ਭਰਮਾ।
ਭੇਦੁ ਨਾਹੀ ਹੈ ਪਾਰਬ੍ਰਹਮਾ ।"
(ਗਉੜੀ ਮਃ ੫)

ਭਾਵ ਜਦ 'ਮੇਰ ਤੇਰ' ਦੂਰ ਹੋਈ ਤਾਂ ਇਸ ਵਿਚ ਤੇ ਪਾਰਬ੍ਰਹਮ ਵਿਚ ਭਿੰਨਤਾ ਨਹੀਂ । ਪਰ ਇਹ 'ਗ੍ਰੀਬੀ' ਯਾ ਨਿਮ੍ਰਤਾ ਬਾਹਰਲੀ ਨਹੀਂ, ਇਹ ਤਾਂ ਅੰਦਰਲੀ ਗਿਆਨ ਵਾਲੀ ਹੈ। ਭਾਵ ਇਹ ਗ੍ਰੀਬੀ ਨਿੰਮ੍ਰਤਾ ਬੂਟੇ ਨੂੰ ਫਲ ਫੁੱਲ ਪੌਣ ਵਾਲੀ ਹੈ ਨਾ ਕਿ ਸੁੱਕੀ ਅਗਿਆਨ ਵਾਲੀ।

(੩) ਤੀਜਾ ਭੇਦ ਗੁਰਮਤ ਤੇ ਗੀਤਾ ਮਤ ਵਿਚ ਇਹ ਹੈ ਜੁ ਗੀਤਾ ਵਿਚ ਕਰਮ-ਯੋਗ, ਗਿਆਨ ਯੋਗ, ਧਿਆਨ ਯੋਗ, ਭਗਤੀ ਯੋਗ ਅਲੱਗ ਅਲੱਗ ਕਰਕੇ ਦੱਸੇ ਹੋਏ ਹਨ । ਇਨ੍ਹਾਂ ਭਿੰਨ ਭਿੰਨ ਨੁਸਖਿਆਂ ਦਾ ਭਾਵ ਇਹ ਹੋ ਸਕਦਾ ਹੈ ਜੁ ਭਾਵੇਂ ਕੋਈ ਨੁਸਖਾ ਵਰਤੇ ਪੂਰਾ ਇਲਾਜ ਹੋ ਜਾਵੇਗਾ। ਪਰ ਗੁਰਮਤ ਵਿਚ ਕਰਮ ਧਰਮ, ਗਿਆਨ ਧਿਆਨ ਭਿੰਨ ਭਿੰਨ ਨਹੀਂ, ਓਹ ਤਾਂ ਇੱਕੋ ਹੀ ਪਲੰਘ ਦੇ ਚਾਰ ਪਾਵੇ ਹਨ। ਯਾ ਹੋਰ ਤਰਾਂ ਵੇਖੋ: ਸ੍ਰੀ ਜਪੁਜੀ ਵਿਚ ਪਹਿਲੋਂ 'ਧਰਮ-ਖੰਡ' ਹੈ, ਇਹ ਪਹਿਲੀ ਪਉੜੀ ਹੈ, ਦੂਜੀ ਪਉੜੀ ਗਿਆਨ ਖੰਡ ਹੈ, ਤੀਜੀ ਸਰਮ-ਖੰਡ ਯਾ ਗ੍ਰੀਬੀ ਭਾਵ; ਚੌਥੀ ਕਰਮ-ਖੰਡ ਯਾ ਕਰਤਵ ਤੇ ਅੰਤ ਨੂੰ 'ਸੱਚਖੰਡ' ਹੈ, ਤੇ ਇਨ੍ਹਾਂ ਵਿੱਚ 'ਨਾਮ' ਦੀ ਸੰਟ੍ਰਲ ਲੱਕੜੀ ਲੱਗੀ ਹੋਈ ਹੈ। ਗੱਲ ਕੀ ਗੁਰਸਿੱਖੀ ਵਿੱਚ ਸੱਭੇ ਅੰਗ ਅਠਖੰਡ ਚਰਖੇ ਵਾਂਗ ਮਿਲੇ ਜੁਲੇ ਹਨ, ਪਉੜੀ ਦੇ ਡੰਡਿਆਂ ਵਾਂਗ ਇੱਕ ਹਨ। ਪਰ ਗੀਤਾ ਵਿੱਚ ਭਿੰਨ ਭਿੰਨ ਨੁਸਖੇ ਹਨ, ਭਾਵੇਂ ਉਥੇ ਵੀ ਅੱਗੋਂ ਸਭ ਨੂੰ ਮਿਲਾਉਣ ਦੀ

ਕੋਸ਼ਸ਼ ਕੀਤੀ ਹੋਈ ਹੈ। ਸ੍ਰੀ ਜਪੁਜੀ ਦੀ ਅੰਤਮ ਪਉੜੀ ਵਿੱਚ ਗਿਆਨ ਧਿਆਨ, ਭੈ-ਭਗਤੀ, ਜਤ-ਸਤ, ਸੱਭੇ ਰਲਕੇ 'ਨਾਮ' ਨੂੰ ਭੱਠੀ ਵਿੱਚੋਂ ਪੈਦਾ ਕਰਦੇ ਹਨ। ਇਹੋ ਤਾਂ 'ਸ਼ਬਦ' ਦੀ ਸੱਚੀ ਟਕਸਾਲ ਹੈ:–

[1]ਜਤੁ ਪਾਹਾਰਾ [2]ਧੀਰਜੁ ਸੁਨਿਆਰੁ ।
ਅਹਰਣਿ [3]ਮਤਿ [4]ਵੇਦੁ ਹਥਿਆਰੁ ।
[5]ਭਉ ਖਲਾ ਅਗਨਿ [6]ਤਪਤਾਉ ।
ਭਾਂਡਾ [7]ਭਾਉ [8]ਅੰਮ੍ਰਿਤੁ ਤਿਤੁ ਢਾਲਿ ।
ਘੜੀਐ [9]ਸਬਦੁ ਸਚੀ ਟਕਸਾਲ ।
ਜਿਨ ਕਉ [10]ਨਦਰਿ ਕਰਮੁ ਤਿਨ ਕਾਰ ।
ਨਾਨਕ ਨਦਰੀ ਨਦਰਿ ਨਿਹਾਲ ।
[ਜਪੁਜੀ]

ਗੱਲ ਕੀ ਸਿੱਖੀ ਮਾਰਗ ਦੀਆਂ ੧੦ ਪਉੜੀਆਂ ਹਨ ਜਿਨ੍ਹਾਂ ਵਿੱਚ ਮਿਹਰ (ਨਦਰ) ਉੱਚੀ ਤੇ ਸੁੱਚੀ ਹੈ। ਇਹੋ ਤਾਂ 'ਨਾਮ' ਦਾਤਾ ਹੈ, ਜੀਵਨ-ਰਖਸ਼ਕ ਹੈ, ਤੇ ਇਥੋਂ ਹੀ ਤਾਂ ਗਰੀਬੀ-ਭਾਵ ਆਰੰਭ ਹੁੰਦਾ ਹੈ।

ਅਸਾਂ ਗੁਰੂ-ਮਤ ਤੇ ਗੀਤਾ-ਮਤ ਵਿੱਚ ਵੱਡੇ ਵੱਡੇ ਭੇਦ ਤਾਂ ਵੇਖ ਲਏ ਹਨ, ਪਰ ਇਸ ਦਾ ਭਾਵ ਇਹ ਨਹੀਂ ਜੁ 'ਗੀਤਾ' ਜੀ ਪ੍ਰਮਾਣੀਕ ਪੁਸਤਕ ਨਹੀਂ ਹਨ। ਨਹੀਂ ਨਹੀਂ, ਉਸ ਪੁਸਤਕ ਵਿੱਚ ਆਤਮ-ਗਿਆਨ ਇਤਨਾ ਜ਼ਰੂਰ ਹੈ ਜਿਤਨਾ ਕਿ ਮੁੰਢ ਵਿੱਚ ਲੋੜੀਂਦਾ ਹੈ। ਇਥੇ ਤੇਰੀ ਗੀਤਾ ਸੋਹਣੀ ਹੈ, ਮਨਮੋਹਣੀ ਹੈ, ਮਿੱਠੀ ਹੈ, ਪਿਆਰੀ ਹੈ। ਹਾਂ ਜੀ, ਗੀਤਾ ਜੀ ਵਿੱਚ ਕਈ ਵੇਦਾਂ ਸ਼ਾਸਤਰਾਂ ਦਾ ਤੱਤ ਹੈ; ਇਹ ਓਹ

ਕਾਮਧੇਨੂ ਗਊ ਹੈ ਜੋ ਸਾਰੇ ਵੇਦਾਂ ਦਾ ਦੁੱਧ ਚੋਕੇ ਸਾਨੂੰ ਪਿਲਾਂਦੀ ਹੈ। ਪਰ ਅਸਾਂ ਦੁੱਧ ਤੋਂ ਵੀ ਇੱਕ ਕਦਮ ਅੱਗੇ ਜਾਣਾ ਹੈ ਤੇ ਮੱਖਣ ਖਾਣਾ ਹੈ। ਇਸ ਲਈ ਸਾਨੂੰ ਸ੍ਰੀ ਗੁਰੂ ਗ੍ਰੰਥ ਜੀਉ ਜੀ ਦੀ ਸ਼ਰਨ ਲੈਣੀ ਚਾਹੀਦੀ ਹੈ। ਜੇ ਗੀਤਾ ਜਮਨਾ ਹੈ, ਤਾਂ ਸ੍ਰੀ ਗੁਰੂ ਗ੍ਰੰਥ ਜੀਉ ਗੰਗਾ ਜੀ ਹਨ। ਜੇ ਗੀਤਾ ਜੀ ਗੰਗਾ ਹਨ, ਤਾਂ ਸ੍ਰੀ ਗੁਰੂ ਗ੍ਰੰਥ ਜੀਉ ਸ੍ਰਸਵਤੀ ਹਨ। ਜੇ ਗੀਤਾ ਜੀ ਸ੍ਰਸਵਤੀ ਹਨ ਤਾਂ ਸ੍ਰੀ ਗੁਰੂ ਗ੍ਰੰਥ ਜੀਉ 'ਅੰਮ੍ਰਿਤ-ਸਰ' ਹਨ! ਫਿਰ ਵੇਖੋ ਜੇ ਗੀਤਾ ਜੀ 'ਤਾਜ-ਮਹਲ' ਹਨ ਤਾਂ ਸ੍ਰੀ ਗੁਰੂ ਗ੍ਰੰਥ ਜੀਉ ਉਹ ਅਨੂਪ-ਵਸਤੀ ਹਨ, ਉਹ 'ਅਨੰਦਪੁਰ' ਹਨ ਜਿਸ ਬਾਬਤ ਗੁਰੂ ਮਹਾਰਾਜ ਜੀ ਨੇ ਅਪਣੀ ਪਵਿੱਤ੍ਰ ਬਾਣੀ ਵਿੱਚ ਇਉਂ ਵਰਣਨ ਕੀਤਾ ਹੈ:-

'ਡਿਠੇ ਸਭ ਥਾਵ ਨਹੀ ਤੁਧੁ ਜੇਹਿਆ।
ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ।
ਵਸਦੀ ਸਘਨ ਅਪਾਰ ਅਨੂਪ ਰਾਮਦਾਸਪੁਰ।
ਹਰਿਹਾਂ ਨਾਨਕ ਕਸਮਲ ਜਾਹਿ
ਨਾਇਐ ਰਾਮਦਾਸਸਰਿ ।

[ਫੁਨਹੇ ਮਃ ੫]



# ੨੨
# ਅੰਤਮ ਖੁੱਲ੍ਹੀ ਵਿਚਾਰ

'ਦੁਖੁ ਸੁਖੁ ਪਰਹਰਿ 'ਸਹਜਿ' ਸੁਚੀਤ।
ਤਨੁ ਮਨੁ ਸਉਪਉ 'ਕ੍ਰਿਸਨ' ਪਰੀਤ।'
[ਆਸਾਂ ਮ: ੧]

੧.

ਇਹ ਪੁਸਤਕ ਕ੍ਰਿਸ਼ਨ ਲੀਲਾ ਰਹੱਸ ਦਾਨਿਆਂ (Intelligentia) ਲਈ ਲਿਖੀ ਗਈ ਹੈ ਨਾ ਕਿ ਆਮ ਜਨਤਾ ਲਈ। ਹਰ ਇੱਕ ਦੇਸ ਵਿੱਚ ਪ੍ਰਾਣੀਆਂ ਦੇ ਦੋ ਤਬਕੇ ਹੋਇਆ ਕਰਦੇ ਹਨ—ਇੱਕ ਸਾਧਾਰਣ (The masses) ਦੂਜਾ ਸ਼੍ਰੋਮਣੀ (The Elite or the Elcct) । ਸਾਧਾਰਣ ਜਨਤਾ ਲਈ ਤਾਂ ਸਿਰਫ ਇਤਨਾ ਹੀ ਲਿਖਣਾ ਤੇ ਕਹਿਣਾ ਕਾਫੀ ਹੈ ਜੁ ਕ੍ਰਿਸ਼ਨ ਮਹਾਰਾਜ ਜੀ ਸਨ, ਅਰਜਨ ਜੀ ਹੋਏ ਸਨ, ਭੀਮ ਤੇ ਭੀਸ਼ਮ-ਪਤਾਮਾ ਆਦਿ ਹੋਏ ਹਨ ਤੇ ਉਨ੍ਹਾਂ ਦੇ ਅਚੰਭਾ-ਕਰਤਵ ( ਲੀਲਾ ) ਇਉਂ ਹੈ। ਇਸ ਸਾਧਾਰਣ ਤਬਕੇ ਨਾਲ ਬਹੁਤੀ ਬਹਿਸ ਕਰਨੀ ਨਿਰਮੂਲ ਹੈ ਕਿਉਂਕਿ ਅਧਿਆਤਮਕ ਡੂੰਘਾਈਆਂ ਇਨ੍ਹਾਂ ਵਾਸਤੇ ਨਹੀਂ, ਜਿਹਾ ਕਿ ਕੋਲੇ ਵੇਚਣ ਵਾਲੇ ਨੂੰ ਕੀ ਪਤਾ ਜੁ ਹੀਰੇ ਲਾਲ ਜਵਾਹਿਰਾਤਾਂ ਦਾ ਕੀ ਮੁੱਲ ਹੈ। ਪਰ ਇੱਕ ਦੂਜਾ ਤਬਕਾ ਹਰ ਇੱਕ ਕੌਮ, ਦੇਸ ਤੇ ਧਰਮ ਵਿੱਚ ਹੋਇਆ ਕਰਦਾ ਹੈ ਜੋ ਹਰ ਇੱਕ ਗੱਲ ਦੀ ਤਹਿ

ਤੱਕ ਅੱਪੜਨਾ ਚਾਹੀਦਾ ਹੈ—( Critical evaluation )— ਤੇ ਸੱਚ ਝੂਠ ਨੂੰ ਇੰਵ ਨਿਤਾਰਦਾ ਹੈ ਜੀਕਣ ਦੁਧ ਤੇ ਪਾਣੀ ਨੂੰ ਉਬਾਲ ਕੇ ਅੱਡ ਅੱਡ ਕਰੀਦਾ ਹੈ । ਬੱਸ ਇਸ ਉਚੜੇ ਗਹਿਰ-ਗੰਭੀਰਵੇਂ ਤਬਕੇ ਲਈ ਇਹ ਪੁਸਤਕ ਲਿਖੀ ਗਈ ਹੈ, ਤਾਂ ਜੁ ਉਹ ਆਪ ਪੜ੍ਹਕੇ ਸਚ ਝੂਠ ਨੂੰ ਨਿਤਾਰ ਲੈਣ, ਤੇ ਵੇਖਣ ਜੁ ਸਚ ਮੁਚ ਪ੍ਰਚਲਤ ਲੀਲ੍ਹਾ ਦੇ ਓਹਾ ਭਾਵ ਹਨ ਜੋ ਓਹ ਬਚਪਨ ਵਿੱਚ ਸਮਝਦੇ ਸਨ ਯਾ ਉਨ੍ਹਾਂ ਦੀ ਤਹਿ ਹੇਠ ਅਧਿਆਤਮਕ ਡੂੰਘਾਈ ਹੋਰ ਵੀ ਹੈ। ਗੁਰੂ ਮਹਾਰਾਜ ਜੀ ਦਾ ਪਵਿੱਤ੍ਰ ਕਥਨ ਹੈ:–

'ਸੰਤੁ ਮਿਲੈ ਕਿਛੁ ਸੁਨੀਐ ਕਹੀਐ।
ਮਿਲੈ ਅਸੰਤੁ ਮਸਟਿ ਕਰਿ ਰਹੀਐ।......
ਸੰਤਨ ਸਿਉ ਬੋਲੇ ਉਪਕਾਰੀ।
ਮੂਰਖ ਸਿਉ ਬੋਲੇ ਝਖ ਮਾਰੀ।'
(ਗੋਂਡ ਕਬੀਰ ਜੀ)

ਭਾਵ ਸੰਤਾਂ ਸਾਧਾਂ ਤੇ ਬ੍ਰਹਮ ਗਿਆਨੀਆਂ ਵਿੱਚ ਪ੍ਰਸਪਰ ਮਿਠੜੀ ਵਿਚਾਰ ਤਾਂ ਲੋੜੀਦੀ ਹੈ ਤੇ ਪ੍ਰਸਿੱਧ ਹੈ, ਲਾਭਦਾਇਕ ਹੈ, ਪਰ ਮੂੜ੍ਹ ਨਾਲ ਇਹ ਚਰਚਾ ਖੋਲ ਲੈਣੀ ਜੁ ਕ੍ਰਿਸ਼ਨ ਜੀ ਕੀ ਹਨ ਤੇ ਹੋਏ ਸਨ ਯਾ ਨਹੀਂ ਹੋਏ ਸਨ, ਪਾਣੀ ਰਿੜਕਣ ਵਾਲੀ ਗੱਲ ਹੈ, ਤੇ ਇਸ ਸਿਰ ਦਰਦੀ ਤੋਂ ਬਿਹਤਰ ਹੈ ਜੁ ਉਨ੍ਹਾਂ ਨਾਲ ਇਹ ਵਿਚਾਰ ਛੇੜੀ ਹੀ ਨਾ ਜਾਵੇ। ਉਥੇ ਮਸ਼ਟ ਮਾਰਨੀ ਹੀ ਚੰਗੀ ਹੈ।

ਪਰ ਅੰਤ ਵਿੱਚ ਜਿੱਤ ਸੱਤ ਦੀ ਹੈ ਤੇ ਉਹੋ ਧਰਮ ਸੰਸਾਰ

ਵਿੱਚ ਵਧਦਾ, ਫੁਲਦਾ ਤੇ ਫਲਦਾ ਹੈ ਜੋ *ਮਰਜੀਵੜੇ ਵਾਂਙ ਸੱਚ ਦੀਆਂ ਪੂਰੀਆਂ ਡੂੰਘਾਈਆਂ ਤਕ ਅੱਪੜਦਾ ਹੈ, ਨਾ ਕਿ ਉਹ ਜੋ ਗਲੀ ਹੋਈ ਗੋਲੀ ਵਾਂਙ ਉਤੇ ਉਤੇ ਤਰਦਾ ਹੈ । ਖਾਸ ਕਰਕੇ ਜਦ ਦੋ ਧਰਮਾਂ ਦਾ ਆਪਸ ਵਿੱਚ ਪਰਸਪਰ ਟਾਕਰਾ (Conflict of cultures) ਹੁੰਦਾ ਹੈ ਤਦ ਉਹ ਧਰਮ ਦੂਜੇ ਧਰਮ ਨੂੰ ਹੜਪ ਕਰਦਾ ਹੈ ਜਿਸ ਵਿੱਚ ਗਹਰਾਈ ਤੇ ਸੱਤ ਜ਼ਿਆਦਾ ਹੋਵੇ । ਭਾਵ ਸਤ ਦੀ ਵਿਥ ਦਾ ਇਥੇ ਮੁਕਾਬਲਾ ਹੁੰਦਾ ਹੈ ਤੇ ਸੱਤ ਦਾ ਮਗਰ-ਮੱਛ ਝੂਠ ਦੀਆਂ ਮੱਛੀਆਂ ਅਪਣੇ ਪੇਟ ਅੰਦਰ ਸਮਾ ਲੈਂਦਾ ਹੈ, ਨਾ ਕਿ ਇਸ ਦੇ ਉਲਟ । ਗੁਰਸਿੱਖੀ ਮੁੱਢ ਤੋਂ ਹੀ ਸੱਤਿ ਦਾ ਵੱਡਾ ਬੇੜਾ ਯਾ ਜਹਾਜ ਚਲਾ ਆਇਆ ਹੈ ਤੇ ਸ੍ਰੀ ਗੁਰੂ ਗ੍ਰੰਥ ਜੀਉ ਕਲੀ-ਕਾਲ ਲਈ ਗਿਆਨ ਦਾ ਵਚਿੱਤਰ ਬੇੜਾ ਹਨ । ਉਂਞ ਤਾਂ ਭਾਵੇਂ ਰਿਸ਼ੀ, ਮੁਨੀ, ਤੇ ਗੁਰੂ ਅਨੇਕ ਹੋਏ ਹਨ ਤੇ ਹੋਣਗੇ, ਪਰ ਮੇਂਡੇ-ਬਾਬੇ ਪਵਿੱਤ੍ਰ-ਪਾਵਨ-ਨਾਨਕ ਜੀਉ ਵਿੱਚ ਇਕ ਖਾਸ ਵਾਧਾ ਹੈ ਕਿ ਓਹ ਗੱਲਾਂ ਜੋ ਹੋਰ ਸ੍ਰੇਣੀਆਂ ਸੀਨਾ-ਬ-ਸੀਨਾ ਛੁਪਾ ਰੱਖਦੀਆਂ ਹਨ ਤੇ ਉਨ੍ਹਾਂ ਉਪਰ ਜੰਦਰਾ ਮਾਰੀ ਰੱਖਦੀਆਂ ਹਨ, ਉਨ੍ਹਾਂ ਨੂੰ ਮੇਂਡੇ ਨਿਰੰਕਾਰੀ-ਬਾਬਾ ਜੀ ਨੇ ਖੋਲ੍ਹਕੇ ਤਲੀ ਤੇ ਚਾ ਰੱਖਿਆ ਤਾਂ ਜੁ ਹਰ ਇਕ, ਬ੍ਰਹਮ ਗਿਆਨ ਦਾ ਅਭਿਲਾਸ਼ੀ ਖੋਜ ਕੇ ਸੱਤ ਨੂੰ ਆਪੇ ਲੱਭ ਲਵੇ, ਤੇ ਦਰ ਦਰ ਤੇ ਜਾਕੇ ਭਿੱਖਿਆ ਨਾ ਮੰਗੇ । ਇਸੇ ਗੱਲ ਨੂੰ ਸਿਰੇ ਚਾੜ੍ਹਨ ਲਈ ਸ੍ਰੀ ਪੰਚਮ ਪਿਤਾ ਜੀ ਨੇ ਸ੍ਰੀ ਗੁਰੂ ਗ੍ਰੰਥ ਰਚਿਆ ਸੀ, ਭਾਵੇਂ ਉਨ੍ਹਾਂ ਦਿਨਾਂ ਵਿੱਚ ਵੀ ਕੁਝ ਕੁ ਸਿੱਖ-ਸੰਪ੍ਰਦਾੜਾਂ ਐਸੀਆਂ ਸਨ ਜੋ ਇਨ੍ਹਾਂ ਸੱਚੇ-ਮੋਤੀਆਂ

*ਸਮੁੰਦਰ ਵਿੱਚ ਟੁੱਭੀ ਮਾਰ ਕੇ ਮੋਤੀ ਕੱਢਣ ਵਾਲਾ ।

ਭਾਵ ਸ਼ਬਦਾਂ ਨੂੰ ਸੰਸਾਰ ਦੀ ਹਵਾ ਨਹੀਂ ਲਗਵਾਣਾ ਚਾਹੁੰਦੀਆਂ ਸਨ ।

ਉਹੋ ਨਿਰੰਕਾਰੀ-ਬਾਬੇ ਜੀ ਦੇ ਆਦਰਸ਼ ਵਲ ਮੁਖ ਰਖਦੇ ਹੋਏ ਇਹ ਲੜੀ ਆਰੰਭੀ ਜਾਂਦੀ ਹੈ, ਤੇ ਇਹ ਪੁਸਤਕ 'ਬ੍ਰਹਮ-ਗਿਆਨ ਦੀ ਕੁੰਜੀ' ਦੀ ਪਹਿਲੀ ਪੁਸਤਕ ਹੈ, ਕਿਉਂਕਿ ਇਸ ਲੜੀ ਵਿਚ ਇਸੇ ਪ੍ਰਕਾਰ ਦੇ ਕੁਝਕ ਹੋਰ ਗ੍ਰੰਥ ਵੀ ਵਾਰੋ ਵਾਰੀ ਆਉਣਗੇ, ਜਿਨ੍ਹਾਂ ਨੂੰ ਪੜ੍ਹਕੇ ਸੱਤ-ਦਾ-ਚਾਨਣ ਸਾਡੇ ਵਿਚ ਅਪਣੇ ਆਪ ਪ੍ਰਗਾਸ ਕਰੇਗਾ, ਤੇ ਸਾਨੂੰ ਦੱਸੇਗਾ ਜੁ ਗੁਰਸਿੱਖੀ ਵਾਸਤਵ ਵਿਚ ਹੋਰਾਂ ਧਰਮਾਂ ਤੋਂ ਇਤਨੀ ਨਿੱਤਰੀ ਹੋਈ ਤੇ ਉੱਚੀ ਹੈ ਜੀਕਣ ਉਸ਼ਾ-ਦੀ-ਲਾਲੀ ਮਿੱਟੀ-ਦੀ-ਲਾਲੀ ਤੋਂ ਨਿਰਮਲ ਤੇ ਅਚੰਭਾ ਹੈ ।

ਇਸ ਪੁਸਤਕ ਵਿਚ ਸਿਰਫ ਸ੍ਰੀ ਕ੍ਰਿਸ਼ਨ ਜੀ ਦੀ ਲੀਲਾ ਲਈ ਗਈ ਹੈ, ਕਿਉਂਕਿ ਭਾਰਤ-ਵਰਸ਼ ਵਿਚ ਜਿਤਨੀ ਉਪਾਸ਼ਨਾ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੀ ਹੈ ਓਹ ਹੋਰਾਂ ਅਵਤਾਰਾਂ ਦੀ ਨਹੀਂ। ਏਸ ਕਰਕੇ ਜ਼ਰੂਰੀ ਸੀ ਜੁ ਪਹਿਲੋਂ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੀ ਲੀਲਾ ਦਾ ਅਧਿਆਤਮਕ ਭਾਵ ਖੋਲ੍ਹਕੇ ਦੱਸਿਆ ਜਾਵੇ । ਏਸ ਲੀਲਾ ਵਿਚ (ਜਿਹਾ ਕਿ ਅਸਾਂ ਵੇਖਿਆ ਹੈ) ਬ੍ਰਹਮ-ਗਿਆਨ ਚੱਪੇ ੨ ਉਪਰ ਭਿੰਨ ਭਿੰਨ ਕਥਾਂ-ਗਾਥਾਂ ਦੁਆਰਾ ਪ੍ਰਗਟ ਕੀਤਾ ਗਿਆ ਹੈ, ਤੇ ਜਦ ਇਨ੍ਹਾਂ ਗਾਥਾਵਾਂ ਦੇ ਪੜਦੇ ਅਸੀਂ ਲਾਹਕੇ ਵੇਖਦੇ ਹਾਂ ਤਾਂ ਹੈਰਾਨ ਜਿਹੇ ਹੁੰਦੇ ਹਾਂ ਜੁ ਏਹ ਤਾਂ ਓਹੋ ਗੱਲ ਹੈ ਜੋ ਸ੍ਰੀ ਦਰਬਾਰ ਸਾਹਿਬ ਵਿੱਚ

ਨਿਰੰਕਾਰੀ-ਉਪਾਸ਼ਨਾ ਦੁਆਰਾ ਪ੍ਰਗਟ ਕੀਤੀ ਹੈ।

ਜਦ ਸਾਡੀ ਹੈਰਾਨਗੀ ਹਟ ਜਾਂਦੀ ਹੈ ਤਾਂ ਅਸੀਂ ਪੁੱਛਦੇ ਹਾਂ, 'ਭਾਈ, ਜਾਪਦਾ ਤਾਂ ਸੱਚ ਹੈ, ਪਰ ਫਿਰ ਉਨ੍ਹਾਂ ਰਿਸ਼ੀਆਂ, ਮੁਨੀਆਂ, ਬਿਆਸ ਆਦਿ ਲੇਖਕਾਂ ਨੂੰ ਕੀ ਲੋੜ ਸੀ ਜੁ ਸੱਚ ਦੇ ਨਾਲ ਗਾਥਾ ਦਾ ਇੱਡਾ ਅਡੰਬਰ ਰਚਦੇ ?' ਪ੍ਰਸ਼ਨ ਸੋਹਣਾ ਹੈ। ਉੱਤਰ ਇਹ ਹੈ ਜੁ ਕੁਨੈਨ ਹਰ ਇਕ ਨਹੀਂ ਖਾਂਦਾ; ਸਿਰਫ ਉਹੋ ਚੁੱਪ ਚੁਪੀਤੇ ਖਾਂਦਾ ਹੈ ਜੋ ਜਾਣਦਾ ਹੈ ਜੁ ਮਲੇਰੀਏ ਯਾ ਮੌਸਮੀ ਬੁਖਾਰ ਵਾਸਤੇ ਇਹ ਅਕਸੀਰ ਹੈ। ਹੋਰ ਜਨਤਾ ਲਈ ਕਨੈਨ ਨੂੰ ਖੰਡ ਵਿੱਚ ਵਲ੍ਹੇਟ (Sugared Pills) ਕੇ ਵੰਡਣਾ ਪੈਂਦਾ ਹੈ। ਸੋ ਇਸੇ ਤਰ੍ਹਾਂ ਹੀ ਇਹ ਪੁਰਾਣਕ-ਗਾਥਾਵਾਂ ਬ੍ਰਹਮ-ਗਿਆਨ ਦੀਆਂ ਭਿੰਨ ਭਿੰਨ ਖੰਡ-ਵਲ੍ਹੇਟੀਆਂ ਗੋਲੀਆਂ ਹਨ। ਕਿਸੇ ਨੇ ਖੰਡ ਨਾਲ ਲਾਲ, ਪੀਲਾ ਤੇ ਸਾਵਾ ਰੰਗ ਵੀ ਵਰਤ ਛੱਡਿਆ ਹੈ। ਸੋ ਇਸ ਤਰ੍ਹਾਂ ਨਿਰੰਕਾਰੀ-ਮਤ ਦੇ ਭਿੰਨ ਭਿੰਨ ਸੰਪ੍ਰਦਾਈ ਰੂਪ ਹੋ ਗਏ ਜਿਨ੍ਹਾਂ ਵਿੱਚ ਕੁਝਕ ਪ੍ਰਸਿੱਧ-ਰੂਪ ਸ੍ਰੀ ਕ੍ਰਿਸ਼ਨ-ਸੰਪ੍ਰਦਾ, ਸ੍ਰੀ ਰਾਮ-ਸੰਪ੍ਰਦਾ ਤੇ ਸ੍ਰੀ ਸ਼ਿਵ-ਸੰਪ੍ਰਦਾ ਆਦਿ ਹਨ।

ਇਨ੍ਹਾਂ ਸਾਰੀਆਂ ਸੰਪ੍ਰਦਾਵਾਂ ਦਾ ਸਾਂਝਾ ਤੇ ਸ਼੍ਰੋਮਣੀ-ਮਤ ਸ੍ਰੀ ਨਿਰੰਕਾਰੀ-ਮਤ ਹੈ ਜੋ ਪੜਦੇ ਚੀਰਕੇ ਸੱਚ ਨੂੰ ਅੱਪੜਦਾ ਹੈ। ਬੱਸ ਇਹੋ 'ਗੁਰੂ-ਮਤ' ਯਾ 'ਗੁਰਸਿੱਖੀ-ਮਤ' ਹੈ। ਸਾਡੇ ਪ੍ਰਚਾਰਕਾਂ ਨੂੰ ਹਰ ਇੱਕ ਸੰਪ੍ਰਦਾ ਦੀ ਵਰਦੀ ਤੋਂ ਜਾਣੂ ਹੋਣਾ ਚਾਹੀਦਾ ਹੈ, ਤਾਂ ਹੀ ਤਾਂ ਉਹ ਪਰਸਪਰ ਵਿਚਾਰ ਉਨ੍ਹਾਂ ਦੇ ਆਚਾਰੀਯਾਂ ਨਾਲ ਕਰ ਸਕਦੇ ਹਨ! ਨਾਲ ਹੀ ਲੋੜੀਦਾ ਹੈ ਜੁ ਅਸੀਂ ਵੀ ਹਰ ਇੱਕ ਸੰਪ੍ਰਦਾ ਨਾਲ ਚਰਚਾ ਕਰਨ ਵੇਲੇ

ਉਨ੍ਹਾਂ ਦੀਆਂ ਹੀ ਗਾਥਾਂ (Phraseology) ਵਿੱਚ ਗੱਲਾਂ ਬਾਤਾਂ ਕਰੀਏ। ਇਹ ਪੁਸਤਕ ਸਾਨੂੰ ਕ੍ਰਿਸ਼ਨ ਲੀਲਾ ਦੇ ਕਟਾਖ ਖੋਲਕੇ ਦੱਸਦੀ ਹੈ। ਇਸ ਨੂੰ ਖੋਲਣ ਦਾ ਭਾਵ ਇਹ ਹੈ ਜੁ ਗੁਰਸਿੱਖੀ ਤੇ ਸ੍ਰੀ ਕ੍ਰਿਸ਼ਨ ਸੰਪ੍ਰਦਾ ਵਿੱਚ ਸੁਨਹਿਰੀ-ਝੂਲਾ ਯਾ ਪੁਲ ਬੱਝ ਜਾਵੇ ਤਾਂ ਜੁ ਦੋਹਾਂ ਦਾ ਪਰਸਪਰ ਪਿਆਰ ਵਧੇ। ਇਸੇ ਤਰਾਂ ਦੂਜੀਆਂ ਪੁਸਤਕਾਂ ਰਾਹੀਂ ਦੂਜੀਆਂ ਸੰਪਰਦਾਵਾਂ ਨਾਲ ਵੀ ਉਜੇਹੇ ਜੋੜੂ-ਝੂਲੇ ਖੋਲਕੇ ਗੁਰਸਿੱਖੀ ਦੀ ਮਹੱਤਤਾ ( The all-inclusiveness of Sikh Religion ) ਦੱਸਣ ਦਾ ਯਤਨ ਕੀਤਾ ਜਾਵੇਗਾ। ਸਾਡਾ ਉਦੇਸ਼ ਸੱਚ ਹੈ, ਸਾਡਾ ਜ਼ਰੀਆ ਬ੍ਰਹਮ-ਗਿਆਨ ਹੈ, ਤੇ ਅੰਤ ਮਿਲਾਪ ਹੈ, ਨਾ ਕਿ ਫੋਕੀ, ਦਿਲ-ਚੋਭਵੀਂ ਚਰਚਾ। ਇਸ ਲੜੀ ਵਿੱਚ ਹਰ ਇੱਕ ਵੱਡੀ ਸੰਪ੍ਰਦਾ ਤੇ ਦੇਵ-ਫਿਲਾਸਫੀ (Mythology) ਉਪਰ ਵਿਚਾਰ ਕੀਤੀ ਜਾਵੇਗੀ, ਤੇ ਹਿੰਦੂ-ਮਤ ਤੋਂ ਛੁੱਟ ਈਸਾਈ-ਮਤ ਆਦਿ ਵੀ ਇਸ ਪ੍ਰੀਤ-ਲੜੀ ਵਿੱਚ ਪ੍ਰੋਤੇ ਜਾਣਗੇ ਤਾਂ ਜੁ ਗੁਰਸਿੱਖੀ ਸਭ ਪੁਰਖਾਂ ਦਾ ਕੇਂਦਰ (Focus), ਜਿਹਾ ਕਿ ਇਹ ਹੈ, ਹੋ ਜਾਪੇ। ਸਤਿ ਨੂੰ ਨਿਤਾਰਨਾ, ਅਸੱਤ ਨੂੰ ਛਿੱਲੜ ਵਾਂਙ ਲਾਹ ਛੱਡਣਾ— ਬਸ ਇਹੋ ਇਸ ਲੜੀ ਦਾ ਮੁਖ-ਮੰਤਵ ਹੈ।

੨.

ਅਸੀਂ ਉੱਪਰ ਦੱਸ ਆਏ ਹਾਂ ਜੁ ਦੋ ਪ੍ਰਕਾਰ ਦੀ ਜਨਤਾ ਹੁੰਦੀ ਹੈ—ਇਕ ਸਾਧਾਰਣ ਜੋ ਹਰ ਗੱਲ ਨੂੰ ਮੰਨਣ ਲਈ ਤਿਆਰ ਹੈ ਜਿਹਾ ਕਿ ਸ੍ਰੀ ਕ੍ਰਿਸ਼ਨ ਮਹਾਰਾਜ ਨੇ ਗੋਵਰਧਨ ਚੀਚੀ ਉਪਰ ਚੁੱਕਿਆ, ਕਾਲੀ ਨਾਗ ਨੂੰ ਨੱਥਿਆ, ਇਤਆਦਿ, ਤੇ ਦੂਜੀ ਓਹ ਜਨਤਾ ਜੋ ਚੋਟੀ ਤੇ ਅੱਪੜਕੇ ਡੂੰਘਾਈ

ਨੂੰ ਜਾਣਦੀ ਹੋਈ ਸੱਚ ਵਿਚ ਸਮਾ ਜਾਂਦੀ ਹੈ ।

ਪਰ ਇਨ੍ਹਾਂ ਤੋਂ ਛੁੱਟ ਇਕ ਹੋਰ ਤਬਕਾ ਵੀ ਹੈ ਜੋ ਇਨ੍ਹਾਂ ਦੋਹਾਂ ਕੰਢਿਆਂ ਦੇ ਵਿਚ ਲੁੜ੍ਹਕਦਾ ਹੈ, ਤੇ ਏਹ ਨਹੀਂ ਜਾਣਦਾ ਜੁ ਅਮਕੀ-ਗੱਲ ਮੰਨੀਏ ਯਾ ਨਾ ਮੰਨੀਏ। ਇਸ ਗੱਲ ਨੂੰ ਸਪਸ਼ਟ ਕਰਨ ਲਈ ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ। ਮੇਰੇ ਇਕ ਪਠਾਣ ਵੀਰ ਹਨ ਜੋ ਵੱਡੇ ਅਫਸਰ ਹਨ । ਉਨ੍ਹਾਂ ਨੂੰ ਹਿੰਦੀ-ਸਾਹਿਤ ਨਾਲ ਪਿਆਰ ਹੈ ਤੇ ਗੀਤਾ, ਮਹਾਭਾਰਤ ਆਦਿ ਬੜੇ ਪ੍ਰੇਮ ਨਾਲ ਪੜ੍ਹਦੇ ਹਨ। ਮੈਨੂੰ ਇਕ ਦਿਨ ਓਹ ਅਪਣਾ ਦਿਲ ਖੋਹਲਕੇ ਆਖਣ ਲੱਗੇ, 'ਭਾਈ ! ਮਹਾਭਾਰਤ ਪੜ੍ਹਾ ਔਰ ਖ਼ੂਬ ਪੜ੍ਹਾ, ਮਜ਼ਾ ਭੀ ਖ਼ੂਬ ਆਇਆ..............

**ਪਰ ਅਫ਼ਸੋਸ ਕਿਸੀ ਕੋ ਅਪਨੇ ਬਾਪ ਕਾ ਨੁਤਫ਼ਾ ਨਾ ਪਾਇਆ.........!!'** ਉਨ੍ਹਾਂ ਦਾ ਭਾਵ ਇਹ ਸੀ ਜੁ ਵੇਖੋ ਪਾਂਡੋ ਪੰਜ ਹਨ, ਅਰਜਨ ਅਪਣੇ ਬਾਪ ਦਾ ਪੁੱਤਰ ਨਹੀਂ ਇੰਦ੍ਰ ਦਾ ਹੈ; ਕਰਣ ਅਪਣੇ ਬਾਪ ਦਾ ਪੁੱਤਰ ਨਹੀਂ ਸੂਰਜ ਦਾ ਹੈ ਇਤਆਦਿ। ਤੇ ਜੇ ਅਸੀਂ ਵੀ ਮਹਾਂਭਾਰਤ ਨੂੰ ਠੁਲੀ ਨਜ਼ਰ ਨਾਲ ਵੇਖੀਏ ਤਾਂ ਏਹੋ ਗੱਲ ਉਥੇ ਲਿਖੀ ਹੋਈ ਹੈ ਜੁ ਫ਼ਲਾਣਾ ਫ਼ਲਾਣੇ ਦੇਵੀ ਦੇਵਤੇ ਦਾ ਪੁੱਤਰ ਸੀ ਨਾ ਕਿ ਪਾਂਡੂ ਰਾਜੇ ਦਾ !

ਫਿਰ ਕੀ ਉਸ ਪਠਾਣ ਵੀਰ ਦੀ ਹੀ ਗੱਲ ਸੱਚੀ ਹੈ ? ਉੱਤਰ ਹੈ, ਨਹੀਂ । ਇਸੇ ਖੱਡ ਵਿਚੋਂ ਨਿਕਲਣ ਲਈ ਹੀ ਤਾਂ ਅਸਾਂ ਇਹ ਪੁਸਤਕ ਰਚੀ ਹੈ, ਤਾਂ ਜੁ ਡੂੰਘੇ ਕਟਾਖ ਸਾਡੇ ਹਿਰਦੇ ਦੀ ਅੱਖ ਅੱਗੇ ਆਉਣ । ਅਸਾਂ ਦੱਸਿਆ ਹੈ ਯਾ ਕਮ-ਅਜ਼-ਕਮ ਦੱਸਣ ਦਾ ਯਤਨ ਕੀਤਾ ਹੈ ਜੁ ਮਹਾਭਾਰਤ ਦਾ ਯੁੱਧ

ਅਧਿਆਤਮਕ ਯੁੱਧ ਹੈ ਜੋ ਹਰ ਇਕ ਪ੍ਰਾਣੀ ਦੇ ਅੰਦਰ ਨਿਤ ਨਿਤ, ਯੁਗੋਯੁਗ ਹੋ ਰਿਹਾ ਹੈ; ਤੇ ਲੜਨ ਵਾਲੇ ਭਾਵੇਂ ਅਰਜਨ ਭੀਮ ਯੁਧਿਸ਼ਟਰ ਆਦਿ ਤੇ ਦਰਯੋਧਨ ਹਨ, ਪਰ ਵਾਸਤਵ ਵਿਚ ਇਕ ਪਾਸੇ ਦੈਵੀ-ਗੁਣ ਤੇ ਦੂਜੇ ਪਾਸੇ ਅਸੁਰੀ-ਗੁਣ ਹਨ, ਤੇ ਲੜਾਈ ਬ੍ਰਹਮੰਡੀ-ਵਿਸਥਾਰ ਹੈ ਨਾ ਕਿ ਇਤਹਾਸਕ (Cosmic scale, not historical)। ਜੋ ਇਸ ਗੂੜ੍ਹਤਾਈ ਨੂੰ ਅੱਪੜਦੇ ਹਨ ਓਹ ਨਹੀਂ ਆਖਦੇ ਜੁ 'ਕਰਣ' ਕਿਉਂ ਸੂਰਜ ਦਾ ਪੁੱਤਰ ਹੈ, ਕਿਉਂਕਿ ਉਥੇ ਸਿਰਫ ਸੂਰਜ ਦਾ ਤੇਜ, ਪ੍ਰਚੰਡ ਚਾਨਣ, ਗਰਮਾ ਗਰਮ ਲੜਨ ਵਾਲਾ ਦਰਸਾਣਾ ਹੈ; ਭੀਮ ਪਵਣ-ਚੰਚਲਤਾ ਤੇ ਬਲ ਨੂੰ ਪ੍ਰਗਟ ਕਰਦਾ ਹੈ। ਗੱਲ ਕੀ, ਇਨ੍ਹਾਂ ਵਿਅਕਤੀਆਂ ਰਾਹੀਂ ਅਸੀਂ ਬ੍ਰਹਮ ਦੀ ਮਹੱਤਤਾ ਨੂੰ ਦਰਜਾ-ਬ-ਦਰਜਾ ਪਉੜੀਆਂ ਦੇ ਅੱਡਿਆਂ ਵਾਂਙ ਇਕ ਇਕ ਚੜ੍ਹਕੇ ਅੱਪੜਦੇ ਹਾਂ। ਅਧਿਆਤਮਕ ਵਿਚਾਰ ਸਾਨੂੰ ਇਕੱਲੀ ਗੋਰਖ ਧੰਧਿਆਂ ਤੋਂ ਚੁੱਕ ਕੇ ਝਟ-ਪਟ ਬ੍ਰਹਮ-ਗਿਆਨ ਦੇ ਸੂਛ ਵਾਯੂ-ਮੰਡਲ ਵਿੱਚ ਲੈ ਜਾਂਦੀ ਹੈ ਜਿਥੇ ਚਰਚਾ ਦੀ ਸੜ੍ਹਾਂਦ ਨਹੀਂ, ਨੁਕਤਾਚੀਨੀ ਦੀ ਭੜਾਸ ਨਹੀਂ, ਸਗੋਂ ਜਿਥੇ ਸੱਤ ਦੀ ਹੀ ਸੀਤਲ ਸੁਗੰਧ-ਭਰੀ, ਨਿਰਮਲ ਵਾਯੂ ਹੈ।

੩.

ਅਸਾਂ ਉੱਪਰ ਇਕ ਸਿਆਣੇ ਵੀਰ ਦਾ ਮਹਾਂ-ਭਾਰਤ ਉਪਰ ਇਤਰਾਜ਼ ਦਿੱਤਾ ਹੈ ਜੋ ਇਤਿਹਾਸਕ ਨੁਕਤਾ-ਨਿਗਾਹ ਤੋਂ ਸੋਲ੍ਹਾਂ ਆਨੇ ਸੱਚਾ ਜਾਪਦਾ ਹੈ, ਪਰ ਬ੍ਰਹਮ-ਗਿਆਨ ਦੀ ਲੋ ਅੱਗੇ ਇਵੇਂ ਤ੍ਰਿਤਰ-ਬਿਤਰ ਹੋ ਜਾਂਦਾ ਹੈ ਜੀਕਣ ਸੂਰਜ ਚੜ੍ਹੇ ਧੁੰਧ ਦੇ ਬੱਦਲ। ਆਓ ਇਸੇ ਗੱਲ

ਨੂੰ ਇਕ ਹੋਰ ਉਦਾਹਰਨ ਰਾਹੀਂ ਹੋਰ ਖੋਲੀਏ। ਪ੍ਰਸਿੱਧ ਹੈ ਜੁ ਕ੍ਰਿਸ਼ਨ-ਮਹਾਰਾਜ ਜੀ ਨੇ ਇਕ ਵਾਰੀ ਚੁਰਾ ਕੇ ਮੱਖਣ ਯਾ ਮਿੱਟੀ ਖਾਧੀ ਤੇ ਉਨ੍ਹਾਂ ਦੀ ਮਾਤਾ ਜੀ ਨਾਰਾਜ ਹੋਏ। ਜਦ ਕ੍ਰਿਸ਼ਨ ਮਹਾਰਾਜ ਜੀ ਦਾ ਮੂੰਹ ਅੱਡਕੇ ਵੇਖਿਆ ਤਾਂ ਵੇਖ ਕੇ ਹੈਰਾਨ ਹੋਏ ਜੁ ਉਸਦੀ ਸੰਘੀ ਅੰਦਰ ਤਾਂ ਸਾਰੀ ਤ੍ਰਿਭਵਣੀ-ਸ੍ਰਿਸ਼ਟੀ ਵਸਦੀ ਹੈ। ਇਥੇ ਤੱਕ ਤਾਂ ਪੁਰਾਣਕ-ਗਾਥਾ ਹੈ। ਪਰ ਸੁਣਨ ਵਾਲਾ, ਮਾੜ-ਸਾਥੀ ਬੁੱਧੀ ਵਾਲਾ, ਸਿੱਧਾ-ਸਾਧਾ ਜੱਟ ਪੁੱਛਦਾ ਹੈ, 'ਭਾਈ! ਜੇ ਇਹ ਸੱਚ ਹੈ, ਤਾਂ ਦੱਸ! ਐਡੀ ਤ੍ਰੈਲੋਕੀ ਟੱਟੀ ਪਾਣੀ ਕਿੱਥੇ ਬਹਿੰਦੀ ਹੈ। ਕੀ ਉਸੇ ਸੰਘੀ ਵਿੱਚ ?.........!'

ਹੁਣ ਇਸ ਪ੍ਰਸ਼ਨ ਦਾ ਉੱਤਰ ਕੋਈ ਕੀ ਦੇਵੇ ? ਪਰ ਦੇਣਾ ਵੀ ਜ਼ਰੂਰੀ ਹੈ, ਕਿਉਂਕਿ ਜੇ ਸੰਘੀ ਵਿੱਚ ਤ੍ਰਿਭਵਣ ਹੈ ਤਾਂ ਨਾਲ ਹੀ ਇਹ ਪ੍ਰਸ਼ਨ ਢੁਕਦਾ ਬਣਦਾ ਹੈ। ਪਰ ਅਸੀਂ ਪੁਸਤਕ ਵਿੱਚ ਖੋਲ੍ਹਕੇ ਦੱਸ ਆਏ ਹਾਂ ਜੁ ਇਹ ਤਾਂ ਸਿਰਫ ਇੱਕ ਅਧਿਆਤਮਕ- ਕਟਾਖ, ਨੁਕਤਾ ਬ੍ਰਹਮ-ਗਿਆਨ ਦੀ ਮਹੱਤਤਾ ਦੱਸਣ ਵਾਲਾ ਹੈ, ਤੇ ਇਹ ਪ੍ਰਗਟ ਕੀਤਾ ਗਿਆ ਹੈ ਜੁ ਆਤਮਾ ਵਿੱਚ ਤ੍ਰਿਭਵਣ ਸਮਾਇਆ ਹੋਇਆ ਹੈ—(Transcendence of Atman over matter)। ਜੋ ਤਾਂ ਇਸ ਗੂੜ੍ਹਤਾ ਨੂੰ ਅੱਪੜਦੇ ਹਨ ਉਹ ਤਾਂ ਬੇਦਾਣਾ-ਅੰਗੂਰ ਖਾਕੇ ਮਸਤ ਹੋ ਜਾਂਦੇ ਹਨ, ਬਾਕੀਆਂ ਵਾਸਤੇ ਤਾਂ ਇਹੋ ਦਾਖ ਹੈ, ਤੇ ਦਾਖ ਵੀ ਕੌੜੀ.........ਕਿਉਂਕਿ ਦਾਖੇ ਹੱਥ ਨਾ ਅੱਪੜੇ, ਥੂ ਕੌੜੀ!

ਪਰ ਕੋਈ ਕੋਈ ਜਟਕੀ ਗੱਲ ਵੀ ਬੜੀ ਸੁਆਦਲੀ

ਚੰਦੀ ਹੈ; ਜਿਹਾ ਕਿ 'ਜੱਟ ਮਚਲਾ ਖੁਦਾ ਨੂੰ ਲੈ ਗਏ ਚੋਰ !' ਇਸ ਗੱਲ ਵਿੱਚ ਉਹ ਕਟਾਖ਼ ਹੈ ਜੋ ਹਸ-ਮੁਖ (Humorists) ਹੀ ਸਮਝ ਸਕਦੇ ਹਨ। ਜਟਕਾ ਪ੍ਰਸ਼ਨ ਜੁ ਇੱਡੀ ਸ੍ਰਿਸ਼ਟੀ ਜਲ-ਪਾਣੀ ਨੂੰ ਕਿੱਥੇ ਜਾਂਦੀ ਹੈ, **ਵਾਸਤਵ ਵਿੱਚ ਪ੍ਰਸ਼ਨ ਨਹੀਂ ਉੱਤਰ ਹੈ** ਜੁ ਇਸ ਲੀਲਾ ਦਾ ਭਾਵ ਉਹ ਨਹੀਂ ਜੋ ਉਤੋਂ ਉਤੋਂ ਨਜ਼ਰ ਆਉਂਦਾ ਹੈ, ਕੋਈ ਹੋਰ ਹੋਵੇਗਾ.........ਤੇ ਹੋਰ ਜ਼ਰੂਰ ਹੈ ਜਿਹਾ ਕਿ ਅਸੀਂ ਉਪਰ ਦੱਸ ਆਏ ਹਾਂ—ਬ੍ਰਹਮ-ਗਿਆਨ ਦੀ ਕੁੰਜੀ ਵਿੱਚ।

ਪਰ ਇਸ ਜਟਕੀ-ਠੱਠੇ ਤੋਂ ਇੱਕ ਗੱਲ ਖੁੱਲ੍ਹ ਜਾਂਦੀ ਹੈ। ਉਹ ਕੀ ? ਅੰਗ੍ਰੇਜ਼ੀ ਵਿੱਚ ਇਕ ਪ੍ਰਸਿੱਧ ਕਥਨ ਹੈ ਜੁ ਗੂੜ੍ਹਤਾ ਤੇ ਮੂੜ੍ਹਤਾ ਵਿੱਚ ਬਸ ਇੱਕੋ ਟਪੋਸੀ ਹੈ— (There is but one step between the absurd & the sublime)। ਭਾਵ ਉਹੋ ਗੱਲ ਜੋ ਬ੍ਰਹਮ-ਗਿਆਨ ਦੀ ਸੱਚੀ-ਸੁੱਚੀ ਕਟਾਖ-ਭਰੀ ਪੰਡੀ ਹੈ, ਜੇ ਪੂਰੇ ਅੰਦਾਜ਼ ਨਾਲ ਨਾ ਸਮਝੀ ਜਾਵੇ, ਤਾਂ ਡਿਗ ਢੱਠਕੇ ਠੱਠੇ-ਮਸ਼ਕਰੀ ਦੀ ਥਾਂ ਹੀ ਬਣ ਜਾਵੇਗੀ; ਜਿਹਾ ਕਿ ਉਪਰ ਲਿਖੀ ਸ੍ਰੀ ਕ੍ਰਿਸ਼ਨ ਜੀ ਦੀ ਸੰਘੀ ਵਿੱਚ ਸ੍ਰਿਸ਼ਟੀ ਦਾ ਨਜ਼ਰ ਆਉਣਾ। ਗੂੜ੍ਹਤਾਈ ਤਾਂ ਇਸ ਗੱਲ ਦੇ ਜਾਣਨ ਵਿੱਚ ਹੈ ਜੁ ਆਤਮਾ ਵਿਚੋਂ ਤ੍ਰਿਭਵਣ ਨਿਕਲ ਕੇ ਉਸੇ ਵਿੱਚ ਸਮਾ ਰਹੇ ਹਨ; ਤੇ ਮੂੜ੍ਹਤਾਈ ਇਸ ਵਿੱਚ ਹੈ ਜੁ ਮਨੋਕਲਪਤ-ਮੰਤ੍ਰੇ (ਭਾਵੇਂ ਉਹ ਸ੍ਰੀ ਕ੍ਰਿਸ਼ਨ ਹੀ ਕਿਉਂ ਨਾ ਹੋਣ) ਦੇ ਮੂੰਹ ਵਿੱਚ ਸਥੂਲ-ਦੁਨੀਆਂ ਇੰਞ ਫਸੀ ਦੇਖਣਾ ਜੀਕਣ ਕਿਸੇ ਦੇ ਸੰਘ

ਵਿੱਚ ਹੱਡੀ ਫਸੀ ਪਈ ਹੁੰਦੀ ਹੈ........। ਉਹ ਤਾਂ ਬ੍ਰਹਮ-ਗਿਆਨ ਦੀ ਉਡਾਰੀ ਦੀ ਹੱਦ ਹੈ, ਇਹ ਮੂੜ੍ਹਤਾ ਦੀ ਹੱਦ !

ਬੱਸ, ਜੀਕਣ ਇਹ ਨਿੱਕੀ ਜਿਹੀ ਮਿਸਾਲ ਉਪ੍ਰੋਕਤ ਘੁੰਡੀ ਖੋਲ੍ਹਕੇ ਦਸਦੀ ਹੈ ਤੀਕਣ ਹੀ ਸਾਰੀਆਂ ਕਥਾ-ਗਾਥਾਵਾਂ ਬ੍ਰਹਮ ਗਿਆਨ ਦੀ ਕੁੰਜੀ ਨਾਲ ਖੁੱਲ੍ਹਦੀਆਂ ਹਨ।

੪.

ਅਸਾਂ ਦੋ ਇਕ ਅਜਿਹੇ ਇਤਰਾਜ਼ ਉਸ ਤਬਕੇ ਦੇ ਵਿਚਾਰੇ ਹਨ ਜੋ ਸ੍ਰੀ ਕ੍ਰਿਸ਼ਨ ਲੀਲ੍ਹਾਂ ਨੂੰ ਕਰੁਖੀਆਂ ਵੇਖ ਕੇ ਨੁਕਤਾ-ਚੀਨੀ ਦੀ ਔਜ਼ਾਰ ਚੱਕਦੇ ਹਨ। ਪਰ ਕੀ ਇੱਥੇ ਹੀ ਅੰਤ ਹੈ ? ਨਹੀਂ, ਇਕ ਹੋਰ ਨੁਕਤਾ-ਨਿਗਾਹ ਵੀ ਹੈ, ਜੋ ਬ੍ਰਹਮ-ਗਿਆਨ ਵਾਲਾ ਨਹੀਂ ਸਗੋਂ ਇਤਿਹਾਸਕ ਅਖਵਾਉਂਦਾ ਹੈ। ਇਸ ਸ੍ਰੇਣੀ ਦੇ ਵਿੱਦਵਾਨ ਓਹ ਹਨ ਜੋ ਰਾਮਾਇਣ ਤੇ ਮਹਾਂਭਾਰਤ ਨੂੰ ਸੱਚੇ ਇਤਿਹਾਸਕ ਗ੍ਰੰਥ ਆਖਦੇ ਹਨ, ਤੇ ਇਸ ਗਲ ਨੂੰ ਸਿਰੇ ਚਾੜ੍ਹਨ ਲਈ ਆਖਦੇ ਹਨ, 'ਭਾਈ, ਰਾਮਾਇਣ ਵਿੱਚ ਰਾਮਚੰਦਰ ਦੀ ਸੈਨਾ ਬਾਂਦਰਾਂ (Monkeys) ਦੀ ਨਹੀਂ ਸੀ, 'ਬਾਨਰ' ਕੌਮ ਦੇ ਵਹਿਸ਼ੀਆਂ ਦੀ ਸੀ।' ਇਸੇ ਤਰਾਂ ਪਾਂਡੋ ਤੇ ਕੈਰੋ ਅਵਸ਼ ਸਨ, ਦ੍ਰੋਪਦੀ ਵੀ ਸੀ ਪਰ ਓਹ ਪੰਜਾਂ ਪਾਂਡਵਾਂ ਦੀ ਸਾਂਝੀ ਵਹੁਟੀ ਨਹੀਂ ਸੀ। ਕ੍ਰਿਸ਼ਨ ਮਹਾਰਾਜ ਸਚ-ਮੁਚ ਰਬ ਹੋਂਦੇ ਸਨ........।' ਤੇ ਇਨ੍ਹਾਂ ਗੱਲਾਂ ਦੇ ਸਬੂਤ ਵਿਚ ਓਹ ਦੱਸਦੇ ਹਨ, 'ਵੇਖੋ ਦਿੱਲੀ ਵਿਚ ਦੋ ਸ਼ਹਿਰ ਹਨ—ਪਰਾਣਾ ਹਸਤਨਾ-ਪੁਰ ਤੇ ਇੰਦ੍ਰ ਪ੍ਰਸਤ, ਵੇਖੋ ਦ੍ਵਾਰਕਾ-ਨਗਰੀ ਹੈ ਸਮੁੰਦਰ ਦੇ ਕੰਢੇ, ਵੇਖੋ ਅਯੁੱਧਿਆ ਹੈ, ਬ੍ਰਿੰਦਾਬਨ ਅੱਜ ਤੱਕ ਹੈ, ਮਹਾਭਾਰਤ ਦੀ ਰਣ-ਭੂਮੀ ਵੀ ਹੈ ਜਿੱਥੇ ਸੂਰਜ

ਗ੍ਰਹਿਣ ਵੇਲੇ ਲੋਕੀ ਲੱਖਾਂ ਦੀ ਤਾਦਾਦ ਵਿਚ ਕੱਠੇ ਹੁੰਦੇ ਹਨ......।' ਇਸ ਕਿਸਮ ਦੇ ਕਈ ਹੋਰ ਇਤਹਾਸਕ ਮੰਦਰ ਵੀ ਦੱਸੇ ਜਾਂਦੇ ਹਨ, ਜੋ ਭਾਰਤ ਵਰਸ਼ ਦੇ ਕੋਨੇ ਕੋਨੇ ਵਿਚ ਹਨ !

ਕੀ ਇਹ ਇਤਹਾਸਕ ਸਕੂਲ ਸੱਚਾ ਹੈ ? ਉੱਤਰ ਹੈ ਜੁ ਕਿਸੇ ਹਦ ਤੱਕ ਸੱਚਾ ਹੈ, ਕਿਉਂਕਿ ਇਹ ਸਕੂਲ ਨਵੇਂ ਮੰਦਰ, ਮੂਰਤੀਆਂ, ਨਵੀਆਂ ਕਾਢਾਂ (Archaeological finds) ਉਪਰ ਅਪਣੀਆਂ ਦਲੀਲਾਂ ਰਚਦਾ ਹੈ । ਪਰ ਇੱਥੇ ਇਕ ਮਿਸਾਲ ਮੇਰਾ ਭਾਵ ਸਪਸ਼ਟ ਕਰੇਗੀ । ਰਮਾਇਣ ਵਿਚ ਲਿਖਿਆ ਹੈ ਜੁ ਰਾਮ ਜੀ ਦੀ ਸੀਤਾ ਕਿਧਰੇ ਮੱਧ-ਪ੍ਰਾਂਤ ( C.P. ) ਵਿਚ ਹਰਨ ਹੋਈ, ਪਰ ਸ਼ਪਈਆਂ ਕਸ਼ਮੀਰ (Pir Panjal forests) ਦੇ ਜੰਗਲਾਂ ਵਿਚ ਇਕ ਜੰਗਲ ਆਉਂਦਾ ਹੈ ਜਿਸ ਦਾ ਨਾਮ 'ਸੀਤਾ-ਹਰਨ' ਹੈ ਤੇ ਹੇਠ ਰਾਮ ਜੀ ਤੇ ਸੀਤਾ ਜੀ ਦੀਆਂ ਵੀ ਮੂਰਤੀਆਂ ਹਨ, ਤੇ ਇੱਥੇ ਦੇ ਲੋਕਾਂ ਦਾ ਖਿਆਲ ਹੈ ਜੁ ਸੀਤਾ ਮੱਧ-ਪ੍ਰਾਂਤ ਵਿਚ ਨਹੀਂ, ਇਥੇ ਹੀ ਰਾਵਣ ਨੇ ਹਰੀ (ਚੁਰਾਈ) ਸੀ । ਹੁਣ ਦੱਸੋ ਸੀਤਾ ਉੱਥੇ ਚੁਰਾਈ ਗਈ ਯਾ ਇੱਥੇ ਕਸ਼ਮੀਰ ਦੇ ਸੀਤਾ-ਹਰਨ ਜੰਗਲ ਵਿਚ ਜਿੱਥੇ ਸੈਂਕੜੇ ਸਾਲ ਪੁਰਾਣਾ ਮੰਦਰ ਹੈ ?

ਵਾਸਤਵ ਵਿਚ ਗੱਲ ਹੋਰ ਹੈ । ਕੀ ? ਜਦ ਕੋਈ ਪੁਰਾਣਕ ਗਾਥਾ, ਕਥਾ, ਯਾ ਸਭਿਅਤਾ ਦੀ ਗੱਲ ਜਨਤਾ ਨੂੰ ਚੰਗੀ ਲਗਦੀ ਹੈ, ਤਾਂ ਉਸਨੂੰ ਅੱਖਾਂ ਅੱਗੇ ਲਿਆਉਣ ਲਈ ਚੱਪੇ ਚੱਪੇ ਤੇ ਮੰਦਰ ਰਚਦੇ ਹਨ, ਪਹਾੜਾਂ ਦੀਆਂ ਕੰਦਰਾਂ ਵਿਚ ਵੀ ਓਹੋ ਮੂਰਤੀਆਂ ਬਣਾਂਦੇ ਹਨ । ਕਦੇ ਵੇਲਾ ਸੀ ਜਦ ਬੁੱਧ ਜੀ ਦੀ ਮੂਰਤੀ ਅਫਗਾਨਿਸਤਾਨ ਤੋਂ ਲੈ ਲੰਕਾ ਤਕ ਬਣਦੀ ਸੀ,

ਕਦੀ ਰਾਮ ਜੀ ਦੀ, ਕਦੀ ਕ੍ਰਿਸ਼ਨ ਜੀ ਦੀ, ਤੇ ਹੁਣ ਈਸਾ ਮੂਸਾ ਜੀ ਦੀ......। ਇਹ ਮੰਦਰ, ਮੂਰਤੀਆਂ, ਤੇ ਖੰਡਰ ਵਾਸਤਵ ਵਿਚ ਇਤਹਾਸਕ-ਸਬੂਤ ਨਹੀਂ, ਇਹ ਤਾਂ ਸਾਡੇ ਖਿਆਲਾਂ ਦੇ ਹੀ ਪੱਥਰੀ ਪ੍ਰਤੀਬਿੰਬ ਹਨ—Idea is the mother of deed। ਗੱਲ ਕੀ ਜੋ ਵਿੱਦਵਾਨਇਨ੍ਹਾਂ ਮੜ੍ਹਾਂ, ਮੂਰਤੀਆਂ, ਮੰਦਰਾਂ ਨੂੰ ਇਤਿਹਾਸਕ ਸਬੂਤ ਮੰਨਦੇ ਹਨ ਓਹ ਵਾਸਤਵ ਵਿੱਚ ਉਸ ਭੁਲੇਖੇ ਵਿੱਚ ਪੈਂਦੇ ਹਨ ਜਿਸ ਵਿੱਚ ਇਕ ਮਾਲੀ ਪੈਂਦਾ ਹੈ ਜਦ ਓਹ ਅਪਣੇ ਖੇਤ ਵਿੱਚ ਆਪ ਜੌਂ ਬੀਜਕੇ ਸੌਂ ਜਾਂਦਾ ਹੈ, ਤੇ ਉਸ ਨੂੰ ਯਾਦ ਨਹੀਂ ਰਹਿੰਦਾ ਜੁ ਫਸਲ ਤਾਂ ਉਸਦਾ ਹੀ ਬੀਜਿਆ ਹੋਇਆ ਹੈ। ਪਰ ਓਹ ਜੌਂ ਬੀਜ ਕੇ ਕਣਕ ਨਹੀਂ ਕੱਟ ਸਕਦਾ। ਸੋ ਇਸੇ ਤਰ੍ਹਾਂ ਸਾਡਿਆਂ ਵਡਕਿਆਂ ਨੇ, ਜੋ ਮੂਰਤੀ-ਪੂਜਾ ਵਿੱਚ ਨਿਸਚਾ ਰੱਖਦੇ ਸਨ, ਭਾਰਤ-ਵਰਸ਼ ਦੇ ਚੱਪੇ ਚੱਪੇ ਤੇ—ਹੇਠ ਕੰਦਰਾ ਮੰਦਰ (e. g Ellora Caves) ਸਮੁੰਦਰ ਦੇ ਟਾਪੂਆਂ ਵਿੱਚ (e. g Elephanta Caves near Bombay)–ਰਾਮ ਤੇ ਕ੍ਰਿਸ਼ਨ ਲੀਲਾ ਦਾ ਪ੍ਰਚਲਤ-ਜੌਂ-ਬੀਜਿਆ। ਫਿਰ ਅਸੀਂ ਸੌਂ ਗਏ, ਤੇ ਹੁਣ ਕੁਝ ਦੇਰ ਪਿੱਛੋਂ ਓਹੋ ਮੰਦਰ ਲੱਭਣ ਉਪਰ ਅਸੀਂ ਗੱਜ ਵੱਜ ਕੇ ਆਖਦੇ ਹਾਂ ਜੁ ਸਬੂਤ ਚੱਪੇ ਚੱਪੇ ਉਪਰ ਮਿਲਦਾ ਹੈ। ਪਰ ਕੋਈ ਪੁੱਛੇ ਜੁ ਫਿਰ ਹਰ ਜਗਾ ਸੀਤਾ ਹਰ੍ਹਨ ਕਿਉਂ ਹੈ, ਹਰ ਜਗਾ ਪਾਂਡੋ-ਮੂਰਤੀਆਂ ਕਿਉਂ ਹਨ, ਸਿਰਫ ਇਤਿਹਾਸਕ-ਮੈਦਾਨ ਵਿੱਚ ਹੀ ਮਹਦੂਦ ਕਿਉਂ ਨਹੀਂ। ਇਸ ਦਾ ਉੱਤਰ ਉਨ੍ਹਾਂ ਕੋਲ ਨਹੀਂ। ਇਸ ਕਰਕੇ ਇਸ ਸ੍ਰੇਣੀ ਨੂੰ ਅਸੀਂ ਸੱਤ-ਇਤਹਾਸਕ ਨਹੀਂ, ਮਲੰਮੇ ਵਾਲਾ ਇਤਹਾਸਕ ਟੋਲਾ (Pseudo-historical

School) ਹੀ ਆਖਾਂਗੇ ।

੫.

ਇਸ ਤੋਂ ਛੁਟ ਇਕ ਹੋਰ ਸ਼੍ਰੇਣੀ ਹੈ ਜੋ ਐਤਨਾ ਜ਼ੋਰ ਮੂਰਤੀਆਂ ਤੇ ਮੰਦਰਾਂ ਉਪਰ ਨਹੀਂ ਦੇਂਦੀ । ਓਹ ਪੁਸਤਕਾਂ, ਪੁਰਾਣੀਆਂ ਪੋਥੀਆਂ ਨੂੰ ਪੜ੍ਹਕੇ ਵਿਚਾਰਦੀ ਹੈ ਜ ਕੇਹੜੀ ਪੁਰਾਣੀ ਤੇ ਪ੍ਰਮਾਣੀਕ ਹੈ, ਤੇ ਫਿਰ ਸੱਚ ਝੂਠ ਨੂੰ ਨਿਤਾਰਕੇ ਇਨ੍ਹਾਂ ਪ੍ਰਚਲਤ ਗਾਥਾਂ (Myths) ਦਾ ਤੱਤ ਕੱਢਦੀ ਹੈ। ਇਸ ਨੂੰ ਅਸੀਂ ਨਵੀਨ ਖੋਜੀ ਸਕੂਲ (Neo Research School) ਆਖਾਂਗੇ। ਇਨ੍ਹਾਂ ਸੱਜਣਾਂ ਦੀ ਗਿਆਤ ਲਈ ਅਸੀਂ ਇਕ ਦੋ ਟੋਟਕੇ ਪੱਛਮੀਂ ਵਿਦਵਾਨਾਂ ਦੀਆਂ ਪੁਸਤਕਾਂ ਤੋਂ ਦੇਂਦੇ ਹਾਂ ਜੋ ਦੱਸਦੇ ਹਨ ਜੁ ਕ੍ਰਿਸ਼ਨ ਮਹਾਰਾਜ ਕਦ ਤੋਂ ਪੁਸਤਕਾਂ ਵਿਚ ਪਹਿਲੋਂ ਪਹਿਲ ਆਏ। ਹੇਠਲੇ-ਟੋਟਕੇ ਤੋਂ ਪਤਾ ਲੱਗੇਗਾ ਜ ਵੇਦਾਂ ਤੇ ਉਪਨਿਸ਼ਦਾਂ ਵਿਚ ਕ੍ਰਿਸ਼ਨ-'ਅਵਤਾਰ' ਦਾ ਉੱਕਾ ਜ਼ਿਕਰ ਨਹੀਂ, ਹਾਂ ਇਸ ਨਾਮ ਦੇ ਇਕ ਜਗਿਆਸੂ ਸਨ; ਲੀਲ੍ਹਾ ਵਾਲੇ ਕ੍ਰਿਸ਼ਨ ਪਹਿਲੋਂ ਪਹਿਲ ਤਦ ਪੁਸਤਕਾਂ ਵਿਚ ਆਏ ਜਦ ਮਹਾਂਭਾਰਤ ਪੁਸਤਕ ਵਿਆਸ ਜੀ ਨੇ, ਜਿਨ੍ਹਾਂ ਦਾ ਦੂਜਾ ਨਾਮ ਕ੍ਰਿਸ਼ਨਾ-ਦ੍ਵੈ-ਪਾਇਨਾ ( Krishna Dwai-payana ) ਹੈ, ਰਚੀ। ਫਿਰ ਇਸਦੇ ਪਿੱਛੋਂ ਸ੍ਰੀ ਮਦ ਭਾਗਵਤ ਤੇ ਹੋਰ ਪੁਰਾਣ ਵਿਸਥਾਰ ਨਾਲ ਰਚੇ ਗਏ ।

(Extracts from Dowson dictionary of Hindoos classical mythology)

*Krishna*="black". This name occurs in the Rig-veda, but without any relation to the great diety of later times. The earliest mention of Krishna, the son of Devaki, is in the

Chhandogya Upnished, where he appears as a scholar. There was a Rishi of the name who was a son of Viswaka. There was also a great *Asura* so namad, who with 10,000 followers committed fearful devastation until he was defeated and skinned by Indra. In an other Vedic hymn 50,000 Krishnas are said to have been slain, and it is added in another that his pregnant wives were slain with him that he might leave no posterity. This is supposed to have reference to the *Rakhshas* or the darkcoloured aboriginies of India.

The modern diety Krishna......probably lived in the Epic age......He appeares prominently in the *Maha-bharta*, where his character is invested with a certain degree of mysticism..............

The reputed author (of *Mahabharta*) was Krishna Dwaipayna, the Vyasa, or arranger of the Vedas..........Krishna Dwaipayna Vyasa is not only the author of the poem, but the source from whom the chief actors sprung.

The date of the *Mahabharta* is very uncertain, and is at best a matter of conjecture and deduction...........Weber shows that the *Mahabharta* was Known to Dion Chrysostom in second half of the first century A. D.; and as Magasthenes, who was in India 315 B. C. says nothing about the Epic, Weber's hypothesis is that the date of *Maha-bharata* is between the two. Professor Williams believes that "the earliest or pre-Brahmnical composition of both epics took place at a period not later than the fifth century B. C."but that "the first orderly completion of the two poems in their Brahmanised form may

have taken place in the case of *Ramayna* about the beginning of the third century B. C. and in the case of *Maha-bharta* still later"

ਇਸ ਪੱਛਮੀ ਵਿਚਾਰ ਤੋਂ ਪ੍ਰਗਟ ਹੈ ਜੁ ਵੇਦਾਂ ਵਿੱਚ ਕ੍ਰਿਸ਼ਨ ਮਹਾਰਾਜ ਦਾ ਵਰਣਨ ਅਵਤਾਰਾਂ ਵਾਂਙ ਬਿਲਕੁਲ ਹੀ ਨਹੀਂ, ਸਗੋਂ ਉਥੇ ਕ੍ਰਿਸ਼ਨ ਦਾ ਭਾਵ 'ਰਾਖਸ਼' ਹੈ, ਜਿਸਦੀ ਲੜਾਈ ਇੰਦ੍ਰ ਨਾਲ ਹੈ ਤੇ ਅਨੇਕਾਂ-ਕ੍ਰਿਸ਼ਨ (ਕਾਲੇ-ਭੀਲ ਆਦਿ) ਮਾਰੇ ਜਾਂਦੇ ਹਨ। ਛੰਦੋਗ ਉਪਨਿਸ਼ਦ ਵਿੱਚ ਇਸ ਨਾਮ ਦਾ ਇਕ ਜਗਿਆਸੂ ਰਿਸ਼ੀ ਹੈ। ਪਰ ਜੋ ਕ੍ਰਿਸ਼ਨ ਸ੍ਰੀ ਮਦ-ਭਾਗਵਤ ਯਾ ਭਗਵਤ-ਗੀਤਾ ਯਾ ਮਹਾ-ਭਾਰਤ ਵਿੱਚ ਹੈ ਓਹ ਕ੍ਰਿਸ਼ਨ ਦ੍ਵੈ-ਪਾਇਨਾ (ਵਿਆਸ) ਜੀ ਦੀ ਰਚਨਾ ਹੈ......... ਤੇ ਕੋਈ ਅਚੰਭਾ ਗੱਲ ਨਹੀਂ ਜੁ ਵਿਆਸ ਜੀ ਨੇ ਅਪਣਾ 'ਕ੍ਰਿਸ਼ਨ' (ਦ੍ਵੈ-ਪਾਇਨਾ) ਨਾਮ ਮੁਖ ਰੱਖਕੇ ਇਹ ਸਾਰੀ ਰਚਨਾ ਮਹਾ-ਭਾਰਤ ਵਾਲੀ ਰਚੀ ਹੋਵੇ। ਪਰ ਜਦ ਤੋਂ ਉਨ੍ਹਾਂ ਨੇ ਇਹ ਪੁਰਾਣਕ-ਹਸਤੀ ਰਚੀ ਹੈ ਤਦ ਤੋਂ 'ਕ੍ਰਿਸ਼ਨ' ਦਾ ਭਾਵ ਕਾਲਾ ਨਹੀਂ, ਕਰਖਣ-ਵਾਲਾ ਭਾਵ 'ਆਤਮਾ' ਰੱਖਿਆ ਹੈ, ਤੇ ਇਸ ਨਾਮ ਦੇ ਇਰਦ ਗਿਰਦ ਭਾਰਤ-ਵਰਸ਼ ਦੀ ਵੱਡੀ ਤੋਂ ਵੱਡੀ ਵਿਅਕਤੀ ਪ੍ਰਗਟ ਕੀਤੀ ਗਈ ਹੈ। ਪਰ ਇਹ ਵਿਯਕਤੀ ਪੁਰਾਣਕ (Mythological) ਹੈ।

ਇਸ ਲੇਖ ਤੋਂ ਪ੍ਰਗਟ ਹੈ ਜੁ ਕ੍ਰਿਸ਼ਨ ਜੀ ਵੇਦਾਂ ਤੇ ਉਪਨਿਸ਼ਦਾਂ ਵਿੱਚ ਨਹੀਂ, ਪਿੱਛੋਂ ਦੇ ਹਨ। ਹੁਣ ਪੱਛਮੀ-ਵਿਚਾਰ ਸਾਨੂੰ ਇਹ ਵੀ ਦੱਸਦੀ ਹੈ ਜੁ ਉਪਨਿਸ਼ਦ ਬੁੱਧ ਤੋਂ ਰਤਾ ਕੁ ਪਹਿਲੋਂ ਦੇ ਲਿਖੇ ਹੋਏ ਹਨ। ਤਾਂ ਤੇ ਮਹਾਂ-ਭਾਰਤ ਵੀ ਬੁੱਧ ਦੇ ਜ਼ਮਾਨੇ ਦੇ ਲਗ-ਭਗ ਆ ਜਾਂਦੀ ਹੈ। ਫਿਰ

ਕਿਸ ਤਰ੍ਹਾਂ ਹੋ ਸਕਦਾ ਹੈ ਜੁ ਬੁੱਧ ਜੀ ਦੀ ਇਤਿਹਾਸਕ ਹਸਤੀ ਦਾ ਤਾਂ ਇਤਹਾਸ ਨੂੰ ਚੰਗੀ ਤਰ੍ਹਾਂ ਪਤਾ ਹੋਵੇ ਪਰ ਕ੍ਰਿਸ਼ਨ ਜੀ ਵਰਗੀ ਅਚੰਭਾ ਵਿਅਕਤੀ ਦੀ ਹੋਰ ਕੋਈ ਇਤਿਹਾਸਕ ਯਾਦਗਾਰ ਨਾ ਹੋਵੇ ਸਵਾਏ ਉਸ ਦੇ ਜੋ ਮਹਾਂ-ਭਾਰਤ ਵਿੱਚ ਵਰਨਣ ਹੈ ?

ਵਾਸਤਵ ਵਿੱਚ ਕ੍ਰਿਸ਼ਨ ਜੀਉ, ਜਿਹਾ ਕਿ ਅਸੀਂ ਦੱਸ ਆਏ ਹਾਂ, ਬ੍ਰਹਮ-ਗਿਆਨ-ਵਿਅਕਤੀ ਹੈ, ਨਾ ਕਿ ਇਤਿਹਾਸਕ । ਇੰਞ ਵੇਖਣ ਨਾਲ ਹੀ ਸਾਰੀ ਕ੍ਰਿਸ਼ਨ ਲੀਲਾ ਦਾ ਗੁੱਝਾ ਰਹੱਸ ਖੁੱਲ੍ਹਦਾ ਹੈ । ਪਰ ਜੇ ਕੋਈ ਛੋਟਾ ਮੋਟਾ ਰਾਜਾ ਇਸ ਨਾਮ ਦਾ ਹੋਇਆ ਵੀ ਹੋਵੇ ਤਾਂ ਵੀ ਸਾਰੀ ਮਹਾਂਭਾਰਤ ਤੇ ਕ੍ਰਿਸ਼ਨ ਲੀਲਾ ਨੂੰ ਇਤਿਹਾਸਕ ਸਮਝਿਆ ਨਹੀਂ ਜਾ ਸਕਦਾ ਕਿਉਂਕਿ ਇਸ ਲੀਲਾ ਵਿੱਚ ਇੱਤਾ ਰੋਚਕ ਵਰਣਨ ਯਾ ਮੁਬਾਲਗਾ ਹੈ ਜੁ ਗਾਂਧੀ ਜੀ ਵੀ ਜੋ ਪ੍ਰਸਿੱਧ ਸਨਾਤਨੀ ਹਨ, ਇਹੋ ਆਖਦੇ ਹਨ ਜੁ ਮਹਾਂਭਾਰਤ ਦੀਆਂ ਵਿਅਕਤੀਆਂ ਇਤਿਹਾਸਕ ਨਹੀਂ ! (ਵੇਖੋ ਅੰਤਕਾ ਜਿਸ ਵਿੱਚ ਗਾਂਧੀ ਜੀ ਨੇ ਰਾਇ ਪ੍ਰਗਟ ਕੀਤੀ ਹੈ) ।

੬.

ਪਰ ਭਾਵੇਂ ਇਹ ਵਿਅਕਤੀਆਂ ਇਤਿਹਾਸਕ ਸਨ ਯਾ ਬ੍ਰਹਮ ਗਿਆਨਕ, ਇਨ੍ਹਾਂ ਨੂੰ ਅਸੀਂ ਅਪਣੀਆਂ ਅੱਖਾਂ ਤੋਂ ਓਹਲੇ ਨਹੀਂ ਕਰ ਸਕਦੇ, ਕਿਉਂਕਿ ਇਹ ਸਾਡੀ ਸਭਿਅਤਾ ਵਿੱਚ ਖੁਭ ਗਈਆਂ ਹਨ, ਤੇ ਕੁਝ ਉਦੇਸ਼ ਸਾਡੇ ਅੱਗੇ ਇਉਂ ਲਿਆਉਂਦੀਆਂ ਹਨ ਜੁ ਹੋਰ ਕਿਸੇ ਤਰ੍ਹਾਂ ਪ੍ਰਗਟ ਨਹੀਂ ਹੋ ਸਕਦੇ। ਜਥਾ 'ਸੀਤਾ' ਜੀ ਦਾ ਪਤੀ-ਪ੍ਰੇਮ, ਰਾਧਾ

ਜੀ ਦਾ ਕ੍ਰਿਸ਼ਨ-ਪ੍ਰੇਮ, ਰੁਕਮਣੀ-ਤਾਂਘ, ਭੀਮ-ਭਉ, ਭੀਸ਼ਮ-ਪ੍ਰਤਗਿਆ, ਬਲਿਰਾਮ- ਬਲ, ਕ੍ਰਿਸ਼ਨ-ਛਲ,........ ਇਤਆਦਿ ਨੁਕਤੇ ਸਦਾ-ਰਹਿਣ ਵਾਲੇ ਚਮਕਦੇ-ਹੀਰੇ ਹਨ। ਅਸੀਂ ਇਨ੍ਹਾਂ ਨੂੰ ਗੁਆ ਨਹੀਂ ਸਕਦੇ, ਅੱਖੀਓਂ ਓਹਲੇ ਨਹੀਂ ਕਰ ਸਕਦੇ—ਇਹ ਸਾਡੇ ਸਾਹਿਤ ਦੀ ਨੀਂਹ ਹਨ । ਇਸ ਕਰਕੇ ਯੋਗ ਹੈ ਜੁ ਇਨ੍ਹਾਂ ਜੁਗੋ-ਜੁਗਾਂਤਰੀ-ਵਿਅਕਤੀਆਂ ਨਾਲ ਡੂੰਘੀ ਦੋਸਤੀ ਪਾ ਕੇ ਉਨ੍ਹਾਂ ਨੂੰ ਸਮਝਣ ਦੀ ਕੋਸ਼ਸ਼ ਕਰੀਏ।

ਕਈ ਸੱਜਣ—ਤੇ ਵਿਦਵਾਨ ਸੱਜਣ—ਅਜੇਹੇ ਵੀ ਹਨ ਜੋ ਆਖਦੇ ਹਨ ਕਿ ਸਾਨੂੰ ਇਸ ਪਾਸੇ ਵਲ ਜਾਣਾ ਹੀ ਨਹੀਂ ਚਾਹੀਦਾ। ਇਨ੍ਹਾਂ ਨੂੰ ਨਾ ਚੰਗਾ ਆਖਣਾ ਚਾਹੀਦਾ ਹੈ ਨਾ ਮੰਦਾ, ਇਨ੍ਹਾਂ ਨੂੰ ਲੇਖ ਵਿੱਚ ਲਿਆਉਣਾ ਹੀ ਭੁੱਲ ਹੈ। ਪਰ ਮੈਂ ਉਨ੍ਹਾਂ ਵੀਰਾਂ ਨਾਲ ਸਹਿਮਤ ਨਹੀਂ । ਜਦ ਸਾਡੇ ਗ੍ਰੰਥਾਂ, ਪੁਸਤਕਾਂ, ਪੋਥੀਆਂ ਵਿੱਚ ਚੱਪੇ ਚੱਪੇ ਤੇ ਉਹੋ ਵਿਅਕਤੀਆਂ ਆਉਂਦੀਆਂ ਹਨ ਤਾਂ ਉਨ੍ਹਾਂ ਤੋਂ ਅੱਖ ਕੀਕਣ ਚੁਰਾਈ ਜਾਵੇ ? ਉਦਾਹਰਨ ਵਜੋਂ ਵੇਖੋ ਹੇਠ-ਲਿਖਿਆ ਸ਼ਬਦ ਜਿਸ ਇੱਕੋ ਸ਼ਬਦ ਵਿੱਚ ਪੁਰਾਣਕ ਵਿਅਕਤੀਆਂ ਇਕੱਠੀਆਂ ਹੀ ਗੁੱਥ ਮਗੁੱਥਾ ਸਾਡੇ ਸਾਹਮਣੇ ਆ ਖਲੋਂਦੀਆਂ ਹਨ। ਇਨ੍ਹਾਂ ਨੂੰ ਕੋਈ ਕੀਕੂੰ ਅੱਖੋਂ ਓਹਲੇ ਕਰੇ ?

(੧) ਬ੍ਰਹਮੈ ਗਰਬੁ ਕੀਆ ਨਹੀ ਜਾਨਿਆ।
ਬੇਦ ਕੀ ਬਿਪਤਿ ਪੜੀ ਪਛੁਤਾਨਿਆ।......
(੨) ਬਲਿ ਰਾਜਾ ਮਾਇਆ ਅਹੰਕਾਰੀ।
ਜਗਨ ਕਰੈ ਬਹੁ ਭਾਰ ਅਫਾਰੀ।......
(੩) ਹਰੀਚੰਦ ਦਾਨ ਕਰੈ ਜਸੁ ਲੇਵੈ।

ਬਿਨੁ ਗੁਰ ਅੰਤੁ ਨ ਪਾਇਆ ਭੇਵੈ ।......
ਦੁਰਮਤਿ (੪) ਹਰਣਾਖਸੁ ਦੁਰਾਚਾਰੀ ।
ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ।
(੫) ਪ੍ਰਹਲਾਦ ਉਧਾਰੇ ਕਿਰਪਾ ਧਾਰੀ ।......
ਭੂਲੋ (੬) ਰਾਵਣੁ ਮੁਗਧੁ ਅਚੇਤਿ ।
ਲੂਟੀ ਲੰਕਾ ਸੀਸ ਸਮੇਤਿ ।......
(੭)ਸਹਸਬਾਹੁ(੮)ਮਧੁਕੀਟ(੯)ਮਹਿਖਾਸਾ।
ਹਰਣਾਖਸੁ ਲੇ ਨਖਹੁ ਬਿਧਾਸਾ ।......
(੧੦)ਜਰਾਸੰਧਿ(੧੧)ਕਾਲਜਮੁਨ ਸੰਘਾਰੇ ।
(੧੨)ਰਕਤਬੀਜੁ(੧੩)ਕਾਲੁਨੇਮੁਬਿਦਾਰੇ।...
ਬੂਡਾ (੧੪) ਦੁਰਜੋਧਨੁ ਪਤਿ ਖੋਈ ।
ਰਾਮੁ ਨ ਜਾਨਿਆ ਕਰਤਾ ਸੋਈ ।......
(੧੫) ਜਨਮੇਜੈ ਗੁਰ ਸਬਦੁ ਨ ਜਾਨਿਆ ।
ਕਿਉ ਸੁਖਿ ਪਾਵੈ ਭਰਮਿ ਭੁਲਾਨਿਆ ।......
(੧੬)ਕੰਸੁ(੧੭)ਕੇਸੁ(੧੮)ਚਾਂਡੂਰੁ ਨ ਕੋਈ।
ਰਾਮੁ ਨ ਚੀਨਿਆ ਅਪਨੀ ਪਤਿ ਖੋਈ ।......
ਨਾਨਕ'ਨਾਮੁ'ਮਿਲੈ ਗੁਣ ਗਾਇ । ੧੨ । ੯ ।
(ਗਉੜੀ ਮਃ ੧)

ਫਿਰ ਵੇਖੋ ਪੰਚਮ ਪਿਤਾ ਜੀ ਦਾ ਸ਼ਬਦ:–

ਸੁਣਿ *ਸਾਖੀ ਮਨ ਜਪਿ ਪਿਆਰ ।
(੧)ਅਜਾਮਲੁ ਉਧਰਿਆ ਕਹਿ ਏਕ ਬਾਰ ।

---

*ਸਿਖਿਆ-ਦਾਇਕ ਗਾਥਾ, ਜਿਸਦਾ ਅੰਤਰੀਵ ਭਾਵ ਕੁਝ ਹੋਰ ਤੇ ਬਾਹਰਲਾ ਭਾਵੇਂ ਹੋਰ ਹੋਵੇ ।

(੨) ਬਾਲਮੀਕੈ ਹੋਆ ਸਾਧ ਸੰਗੁ ।
(੩) ਧ੍ਰੂ ਕਉ ਮਿਲਿਆ ਹਰਿ ਨਿਸੰਗ।.........
(੪) ਗੈਨਿਕਾ ਉਧਰੀ ਹਰਿ ਕਹੇ ਤੋਤ।
(੫) ਗਜਇੰਦ੍ਰ ਧਿਆਇਓ ਹਰਿ ਕੀਓ ਮੋਖ।
(੬) ਬਿਪ੍ਰ ਸੁਦਾਮੇ ਦਾਲਦੁ ਭੰਜ।
ਰੇ ਮਨ ਤੂ ਭੀ ਭਜੁ ਗੋਬਿੰਦ ।
(੭) ਬਧਿਕੁ ਉਧਾਰਿਓ ਖਮਿ ਪ੍ਰਹਾਰ।
(੮) ਕੁਬਜਾ ਉਧਰੀ ਅੰਗੁਸਟ ਧਾਰ।
(੯) ਬਿਦਰੁ ਉਧਾਰਿਓ ਦਾਸਤ ਭਾਇ।
ਰੇ ਮਨ ਤੂ ਭੀ ਹਰਿ ਧਿਆਇ।
(੧੦) ਪ੍ਰਹਲਾਦ ਰਖੀ ਹਰਿ ਪੈਜ ਆਪ।
ਬਸਤ੍ਰ ਛੀਨਤ (੧੧) ਦ੍ਰੋਪਤੀ ਰਖੀ ਲਾਜ।......
ਗੁਰ ਨਾਨਕ ਗੋਵਿੰਦ ਰੂਪ ।

(ਬਸੰਤ ਮ: ੫)

ਇਨ੍ਹਾਂ ਦੋਹਾਂ ਸ਼ਬਦਾਂ ਵਿੱਚ ਪੁਰਾਣਕ-ਹਸਤੀਆਂ ਸਭ ਗੁੱਥ-ਮਗੁੱਥਾ ਹੋਈਆਂ २ ਹਨ, ਤੇ ਜਦ ਤਕ ਉਨ੍ਹਾਂ ਦੀ ਡੂੰਘੀ ਵਾਕਫੀਅਤ ਨਾ ਹੋਵੇ ਤਦ ਤੋੜੀ ਇਨ੍ਹਾਂ ਸ਼ਬਦਾਂ ਦਾ ਅਧਿਆਤਮਕ ਭਾਵ ਪੂਰਾ ਸਮਝ ਵਿੱਚ ਨਹੀਂ ਆ ਸਕਦਾ। ਫਿਰ ਕੀਕਣ ਆਖਿਆ ਜਾ ਸਕਦਾ ਹੈ ਜੁ ਗੁਰਸਿੱਖਾਂ ਨੂੰ ਇਸ ਪਾਸੇ ਵੱਲ ਜਾਣਾ ਹੀ ਨਹੀਂ ਚਾਹੀਦਾ, ਯਾ ਇਹ ਵਿਅਕਤੀਆਂ ਕਥਾ ਵਾਰਤਾ ਵਿੱਚ ਨਹੀਂ ਵਰਤਣੀਆਂ ਚਾਹੀਦੀਆਂ ?

ਇਨ੍ਹਾਂ ਵਿਅਕਤੀਆਂ ਨੂੰ ਅੱਖ ਓਹਲੇ ਕਰਨਾ ਸ਼ੁਤਰ-ਮੁਰਗ ਵਰਗੀ ਹੀ ਚਾਲ ਹੋਵੇਗੀ ਜੋ ਅਪਣੀ ਸਿਰੋੜੀ

ਨੂੰ ਰੇਤ ਹੇਠ ਦਬਾ ਕੇ ਸਮਝਦਾ ਹੈ ਜੁ ਮੇਰਾ ਸਾਰਾ ਸਰੀਰ ਢਕਿਆ ਗਿਆ ਹੈ ।

੭.

ਇਸ ਸਾਰੀ ਵਿਚਾਰ ਦਾ ਤੱਤ ਇਹ ਹੈ ਜੁ 'ਕ੍ਰਿਸ਼ਨ' ਪਦ ਆਤਮਾ ਵਾਸਤੇ ਵਰਤਿਆ ਗਿਆ ਹੈ ਤੇ ਸਾਰੀ ਲੀਲ੍ਹਾ ਆਤਮਕ ਹੈ ( Cosmic ) ਨਾ ਕਿ ਇਤਿਹਾਸਕ । ਤੇ ਉਹ 'ਬਨਸਰੀ' ਕੇਹੜੀ ਹੈ ਜੋ ਭਗਤਾਂ ਦੇ ਮਨਾਂ ਨੂੰ ਹਰਦੀ ਹੈ? ਨਿਸਚੇ ਕਰਕੇ ਉਹ 'ਨਾਮ' ਹੈ। ਇਸ ਗੱਲ ਨੂੰ ਸਪਸ਼ਟ ਕਰਨ ਲਈ ਅਸੀਂ ਕੁਝ ਕੁ ਕ੍ਰਿਸ਼ਨ ਭਗਤਾਂ ਦੇ ਸ਼ਬਦ ਹੇਠਾਂ ਦੇਂਦੇ ਹਾਂ:-

(੧) ਸੂਰਦਾਸ ਜੀ ਦੀਆਂ ਹੋਰੀਆਂ ।

(ੳ)ਬਨਿ ਬਨਿ ਬਾਜੈ 'ਬੰਸੀ' ਹਰਿ ਕੀ ਰੇ ।  
ਹਉਂ ਜੁ ਚਲੀ ਜਮਨਾ ਜਲ ਭਰਨੇ  
ਭੂਲ ਗਈ ਸੁਧਿ ਘਰਿ ਕੀ ਰੇ । ਰਹਾਉ ।  
ਸੁਰਿਨਰ ਨਾਨ ਗੰਧਰਬ ਸਭ ਮੋਹੇ  
ਦੇਖਿ ਸੂਰਤ ਗਿਰਧਰਿ ਕੀ ਰੇ ।  
ਨੈਨ ਤਪਤ ਹਰਿ ਦਰਸਨ ਕਾਰਣਿ  
ਬਿਰਹੁ ਅਗਨਿ ਤਨ ਭਰਕੀ ਰੇ । ੨ ।  
ਸੂਰਦਾਸ ਪ੍ਰਭ ਤੁਮਰੇ ਦਰਸ ਕਉ  
ਦਾਸੀ ਹਉਂ ਮੈ ਦਰਿ ਕੀ ਰੇ ।

(ਅ) ਅਬ ਬਨ ਕੈਸੇ ਜਾਵਹੁ ਰੀ ।  
ਆਗੇ ਨੰਦ ਨੰਦਨ ਜਗਿ ਬੰਦਨ ।  
ਸਰਬ-ਬਿਆਪੀ ਜੋਤਿ-ਸਰੂਪੀ  
ਸਭ ਸੁਖ ਦਾਤਾ ਭਵ ਖੰਡਨ । ੧ । ਰਹਾਉ ।

'ਰੋਮਿ ਰੋਮਿ ਰਾਚ ਰਹਿਓ ਹੈ'
ਜੈਸੇ ਸਭ ਚੰਦਨ ਮਹਿ ਤਰ ਚੰਦਨ।
ਸੂਰਦਾਸ ਪ੍ਰਭ ਸ਼ਾਮ ਸੁੰਦਰ ਕਉ
ਬਾਰ ਬਾਰ ਕਰਹੋਂ ਬੰਦਨ।

(੨) ਮੀਰਾਂਬਾਈ ਜੀ ਦੀਆਂ ਹੋਰੀਆਂ।

(ੳ) ਆਵਹੁ ਹੋਰੀ ਸਨਮੁਖਿ ਖੇਲੈ।
ਮੈ ਅਬ ਘਰਿ ਜਾਨਿ ਨ ਦੇਉਂਗੀ।
ਕੰਕਰ ਮਾਰ ਮੰਦਰ ਮੇ ਬੈਠੇ
ਮੈ ਤਬ ਕਾ ਬਦਲਾ ਲੇਉਂਗੀ। ਰਹਾਉ।
ਬਿੰਦ੍ਰਾਬਨਿ ਕੀ ਕੁੰਜ ਗਲੀਨਿ ਮੇ
ਅੰਚਲ ਪਕੜਿ ਖੜਉਂਗੀ।
ਚੋਆ ਚੰਦਨ ਔਰ ਅਰਗਜਾ
ਮੈਂ ਕੇਸਰ ਰੰਗ ਭਰਉਂਗੀ।
ਮੀਰਾਂ ਕੇ ਪ੍ਰਭ ਗਿਰਧਰ ਨਾਗਰਿ
ਮੈਂ ਚਰਨੀ ਲਾਗ ਰਹਉਂਗੀ।

(ਅ) ਤਨ ਮਨ ਰੰਗ ਬਨਾਇ
ਪੀਆ ਸੰਗ ਖੇਲਉਂ ਹੋਰੀ।
ਲਾਗੀ ਰੇ ਸਾਹਿਬ ਸੋਂ ਡੋਰੀ। ਰਹਾਉ।
ਤਾਰ ਬਨਾਵਉਂ ਜੀਅ ਕੀ
ਤਨ ਕਰਉਂ ਤੰਬੂਰਾ।
ਹੋਰੀ ਖੇਲਉਂ ਪੀਅ ਸੋਂ
ਹੋ ਮਨੋਰਥ ਪੂਰਾ।

ਸੀਸੀ ਭਰੀ ਗੁਲਾਬ ਕੀ
ਕੇਸਰ ਪਿਚਕਾਰੀ ।
ਛਿਰਕਤ ਸੁੰਦਰ ਸਿਆਮ ਕੋ
ਸਭ ਵਾਰੋ ਵਾਰੀ ।
ਤੁਮਤੇ ਦਇਆਲ ਕ੍ਰਿਪਾਲ ਹੋ
ਮੋਹਨ ਬਨਵਾਰੀ ।
ਮੀਰਾਂ ਬਿਆਕੁਲ ਬਿਰਹਨੀ
ਚਰਨਨਿ ਪਰਿ ਵਾਰੀ ।

(ੲ) ਰੰਗ ਭੀਨੀ ਹੋਰੀ ਹਉਂ ਖੇਲੋਂਗੀ ਸ਼ਾਮ ਸੋਂ ।
ਮੈਂ ਪਿਆਰੇ ਕੋ ਨਿਆਰਾ ਨਾ ਕਰਉਂ
ਰਾਖੋਂਗੀ ਅਪਨੀ ਜਾਨਿ ਸੋਂ । ਰਹਾਉ ।
ਲੋਕ ਲਾਜ ਕੀ ਕਹਾ ਪਰੀ
ਮੈ ਕਾਮ ਸੁ ਅਪਨੇ ਕਾਂਮ ਸੋਂ ।
ਚੋਆ ਚੰਦਨ ਅਉਰ ਅਰਗਜਾ
ਮੈਂ ਛਿਰਕਉਂਗੀ ਬਿਸ੍ਰਾਮ ਸੋਂ ।
ਅਉਰ ਵਧਾਈ ਕਿਆ ਦੇਵਉਂ
ਮੈਂ ਪੀਆ ਪਾਇ ਆਰਾਮ ਸੋਂ ।
ਬਾਜਤ ਤਾਲ ਮ੍ਰਿਦੰਗ ਡਫ ਬੀਨਾ
ਗਾਵਤ ਨਾਚਤ ਤਾਨ ਸੋਂ ।
ਮੀਰਾਂਬਾਈ ਪ੍ਰੇਮ ਰਸ ਮਾਤੀ
ਪਹੁਚਾਈ ਨਿਜ ਧਾਮ ਸੋਂ ।

(ੳ) ਰਾਗ ਪਰਜ ਤਾਨ ਸੈਨ ਜੀ ਕਾ।
ਹੋਰੀ ਤੁਮਹੀ ਕੇ ਸੰਗਿ ਖੇਲੋਂ 'ਲਾਲਾ'।

ਜਉ ਜੀਤੋਂ ਤਉ ਪਰਮ ਸੁਖ ਪਾਵਉਂ,
ਜਉ ਹਾਰੋਂ ਤਉ ਅਤ ਹੀ ਭਲਾ।
ਨਿਸਦਿਨ ਸੁਰਤਿ ਰਹੇ ਯਾਹੀ ਖੇਲ ਮੈਂ,
ਕਬੋ ਨ ਬਿਸਾਰੋਂ ਏਕ ਤਲਾ।
ਤਾਨਸੈਨ ਕੇ ਪ੍ਰਭੁ ਹੈਂ ਬਹੁ ਨਾਇਕ
ਤੁਮਹੀ ਜਾਨਉ ਯਾਹੀ ਪ੍ਰੇਮ ਕੀ ਕਲਾ।

ਇਨ੍ਹਾਂ ਤਿੰਨਾਂ ਕ੍ਰਿਸ਼ਨ-ਭਗਤਾਂ ਦੇ ਸ਼ਬਦਾਂ ਤੋਂ ਸਪਸ਼ਟ ਹੈ ਜੁ ਕ੍ਰਿਸ਼ਨ ਜੀ ਦੀ ਮਨ-ਹਰਨ-ਬੰਸਰੀ 'ਨਾਮ' ਦੀ ਮਧੁਰ-ਧੁਨੀ ਹੈ, ਤੇ ਏਹੋ ਰੋਮ ਰੋਮ ਵਿੱਚ ਵਸਕੇ ਅਨੰਦ-ਦੇਂਦੀ ਹੈ। ਸ੍ਰੀ ਕ੍ਰਿਸ਼ਨ ਲੀਲਾ ਵਿੱਚ ਹਰ ਇਕ ਚਿੰਨ੍ਹ, ਜਿਹਾ ਕਿ ਬੰਸੀ, ਕਮਲ, ਮੋਰ-ਮੁਕਟ, ਕੁੰਡਲ, ਰਥ, ਅਸ੍ਵ, ਪੀਤਾਬੰਰ ਵੇਸ ਆਦਿ ਦਾ ਵੱਖ ਵੱਖ ਭਾਵ ਹੈ, ਜੋ ਕਈ ਕੁ ਕਵੀ ਜਨਾਂ ਨੇ ਵਿਸਥਾਰ ਨਾਲ ਪ੍ਰਗਟ ਕੀਤੇ ਹਨ। ਅਸੀਂ ਇਥੇ ਸਿਰਫ਼ 'ਬੰਸੀ' ਦਾ ਭਾਵ ਸ੍ਰੀ ਠਾਕੁਰ ਨਿਹਾਲ ਸਿੰਘ ਜੀ ਬੋਹਾ ਵਾਲੇ ਜੀ ਦੇ 'ਚਕ੍ਰ ਧਰ ਚਰਿਤ੍ਰ ਚਾਰ ਚੰਦ੍ਰਕਾ' ਵਿਚੋਂ ਲਿਖਦੇ ਹਾਂ, ਤੇ ਇਸੇ ਪੁਸਤਕ ਦੀ ਦੂਜੀ ਐਡੀਸ਼ਨ ਵਿਚ ਹਰ ਇਕ ਚਿੰਨ੍ਹ ਦਾ ਭਾਵ ਖੋਲ੍ਹਕੇ ਲਿਖਾਂਗੇ:-

"ਅਬ ਬੇਨੁ ਕੇ ਚਿਨ੍ਹ ਕੋ ਭਾਵ ਬ: ॥ ਦੋਹਾ:-

ਸੁਰਨਰ ਮੁਨਿਵਰ ਨਾਗ ਕੋ
ਬੰਸ ਜਹੀ ਸੋ ਚੇਤ।
ਯਾ ਹਿਤ ਬੰਸੀ ਚਿੰਨ੍ਹ ਧਰਿ
ਪਦ ਮੈ ਪ੍ਰਗਟ ਉਦੋਤ।੧।
ਗਾਂਠ ਨਹੀਂ ਜਿਨਕੇ ਰਿਦੈ

ਤੇ ਯਾ ਪਦਕੇ ਜੋਗ।
ਯਾ ਹਿਤ ਬੰਸੀ ਚਿੰਨ੍ਹ ਪਦ
ਜਾਨਹੁ ਸੇਵਕ ਲੋਗ।੨।
ਜੇ ਜਨ ਹਰਿ ਗੁਨ ਗਾਵਹੀ
ਰਾਖਤ ਤਿਨਕੋ ਪਾਸ।
ਯਾ ਹਿਤ ਬੰਸੀ ਚਿੰਨ੍ਹ ਹਰਿ
ਪਦਮੈ ਕਰਤ ਨਿਵਾਸ।੩।
ਪ੍ਰੇਮ ਭਾਵ ਸੋ ਜੋ ਬਿਧੇ
ਛਿਦੇ ਕਰੇਜੇ ਮਾਹਿ।
ਤੇਈ ਯਾ ਪਦ ਮੈ ਬਸੈ
ਆਯ ਸਕੈ ਕੋਊ ਨਾਹਿ।੪।
ਮਨਹੁ ਘੋਰ ਤਪ ਕਰਤ ਹੈ
ਬੰਸੀ ਹਰਿ ਪਦ ਪਾਸ।
ਗੋਪੀ ਸਹਿ ਤ੍ਰੈ ਲੋਕ ਕੋ
ਜੀਤਨ ਕੀ ਧਰ ਆਸ।੫।
ਸ੍ਰੀ ਗੋਪਨਿ ਕੀ ਸੌਤ ਲਖ
ਪਦ ਤਰ ਦੀਨੀ ਡਾਰ।
ਯਾ ਤੇ ਬੰਸੀ ਚਿਨ੍ਹ ਨਿਜ
ਪਦ ਮੈ ਧਰਤ ਮੁਰਾਰਿ।੬।
ਆਈ ਕੇਵਲ ਬ੍ਰਜ-ਬਧੂ
ਕਜੋਂ ਨਹਿ ਸਭਿ ਸੁਰਨਾਰਿ।
ਯਾ ਹਿਤ ਕੋਪਿਤ ਹੋਇ ਹਰਿ
ਦੀਨੀ ਪਦ ਸੋਂ ਡਾਰ।੭।

ਮਨ ਚੋਰਯੋ ਸਖਿ ਕ੍ਰਿਸ਼ਨ ਕੋ
ਇਨ ਸ੍ਰਵਨਨ ਮਗ ਪੈਠ।
ਤਾ ਪ੍ਰਾਛਿਤ ਕੇ ਤਪ ਕਰਤ
ਮਨੁ ਹਰਿ ਪਦ ਪਰ ਬੈਠ।੮।

ਬੇਣ ਸਰਸ ਹੂੰ ਪਾਤਕੀ
ਸਰਨ ਗਏ ਰਖ ਲੇਤ।
ਬੇਣ ਧਰਨ ਕੇ ਕਮਲ ਪਦ
ਬੇਣ ਧਰਨ ਯੋਹ ਹੇਤ।੯

ਮੁਰ ਸੇ ਲੀਨ ਅਨੰਤ ਜਹਿ
ਅਸੁ ਪ੍ਰਭ ਦੀਨ ਦਯਾਲ।
ਮੁਰਲੀ ਪਦ ਰਤਿ ਸਦ ਕਹਤ
ਲਹਤ ਜੁ ਭਜ ਤਜ ਖਯਾਲ।੧੦।

ਸਪਤ ਅਕਾਸ ਪਤਾਲ ਪੁਨਿ
ਰਮਯੋ ਏਕ ਭਗਵਾਨ।
ਸਾਤ ਸੁਰਨ ਮੇ ਪਵਨ ਜਿਮ
ਕਹਤ ਬੇਨ ਬਰ ਗਯਾਨ।੧੧।

ਸਾਤ ਦੀਪ ਸਤ ਸਿੰਧ ਲਉ
ਕੀਰਤ ਤਾਕੀ ਹੋਯ।
ਸਾਤੋਂ ਮੁਖ ਮੁਰਲੀ ਮੁਦਤ
ਕਹਤ ਚਿੰਨ੍ਹ ਸੀ ਹੋਯ।੧੨।

ਸਤਮੁਖ ਅਸਪਤਿ ਤੇਜ ਸਮ
ਤੇਜ ਤਾਸ ਜਗ ਜਾਨ ।

ਸਾਤ ਸੁਰਨ ਸੋਊ ਚਕਹ
ਬਸਤ ਪਾਦ ਭਗਵਾਨ।੧੩।
ਅਚਯੁਤ ਬੰਸੀ ਪ੍ਰਗਟ ਜਗ
ਜੋ ਚਿਤਵਤ ਪ੍ਰਭੁ ਪਾਯ।
ਬੰਸੀ ਪ੍ਰਭ ਪਦ ਬਿਤ ਕਹਤ
ਮਨਹੁ ਬਜਾਯ ਬਜਾਯ।੧੪।

ਜੀਕਣ ਹੀਰਾ ਹੀਰੇ ਨੂੰ ਵੇਧਦਾ ਹੈ ਤੀਕਣ ਵਾਹਿਗੁਰੂ ਜੀ ਦਾ ਨਾਮ-ਰੂਪੀ-ਬੱਜਰ ਹੀ ਸਾਡੇ ਹਿਰਦੇ ਦੀਆਂ ਕਾਲੀਆਂ-ਕੰਦਰਾਂ ਨੂੰ ਚੀਰ ਕੇ ਪ੍ਰਜਵਲਤ ਕਰਦਾ ਹੈ। ਇਸ ਤੋਂ ਛੁੱਟ ਹੋਰ ਕੋਈ ਅਸਤਰ-ਸ਼ਸਤਰ ਕਾਰੀ ਨਹੀਂ। ਯਥਾ:-

ਹੀਰਾ ਬੇਧਤ ਹੀਰ ਸੋ
ਆਤਮ ਆਤਮ ਜਾਨ।
ਨਿਜ ਭਗਤਨ ਹਿਤ ਗਯਾਨਕੇ
'ਬੱਜ੍ਰ' ਧਰਯੋ ਭਗਵਾਨ।

ਇਸ 'ਨਾਮ' ਦੀ ਹੀ ਮਹਿਮਾ ਸਭ ਮੁਨਿਜਨ ਗਾਉਂਦੇ ਹਨ। ਬਾਲਮੀਕ,ਰਵਦਾਸ ਜੀ ਇਸੇ ਦੇ ਆਸਰੇ ਤੇ ਜਨਮ ਸਕਾਰਥ ਕਰ ਗਏ:-

'ਖਟੁ ਕਰਮ ਕੁਲ ਸੰਜੁਗਤੁ ਹੈ
ਹਰਿ ਭਗਤਿ ਹਿਰਦੈ ਨਾਹਿ।
ਚਰਨਾਰਬਿੰਦ ਨ ਕਥਾ ਭਾਵੈ
ਸੁਪਚ ਤੁਲਿ ਸਮਾਨਿ।
ਰੇ ਚਿਤ ਚੇਤਿ ਚੇਤ ਅਚੇਤ।
ਕਾਹੇ ਨ ਬਾਲਮੀਕਹਿ ਦੇਖ।

ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ
ਰਾਮ ਭਗਤਿ ਬਿਸੇਖ ।੧। ਰਹਾਉ ।
ਸੁਆਨ ਸਤ੍ਰੁ ਅਜਾਤੁ ਸਭ ਤੇ
'ਕ੍ਰਿਸ੍ਨ' ਲਾਵੈ ਹੇਤੁ ।
ਲੋਗੁ ਬਪੁਰਾ ਕਿਆ ਸਰਾਹੈ
ਤੀਨਿ ਲੋਕ ਪ੍ਰਵੇਸ ।
ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ
ਗਏ ਹਰਿ ਕੈ ਪਾਸ ।
ਐਸੇ ਦੁਰਮਤਿ ਨਿਸਤਰੇ
ਤੂ ਕਿਉ ਨ ਤਰਹਿ ਰਵਿਦਾਸ ।'

ਗੱਲ ਕੀ ਪੁਰਾਣੀਆਂ ਗੁਝੜੀਆਂ-ਲੀਲਾਂ ਵਿੱਚ 'ਨਾਮ' ਦੀ ਹੀ ਮਹੱਤਤਾ ਹੈ, ਪਰ ਇਨ੍ਹਾਂ ਕਟਾਖਾਂ ਤੇ ਇਸ਼ਾਰਿਆਂ ਵਿੱਚ ਅਨੇਕਾਂ ਪੜਦੇ, ਮਲੰਮੇ ਤੇ ਵਲਗਣ ਹਨ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਖੁੱਲ੍ਹੀ, ਡੁੱਲ੍ਹੀ ਨਿਰੰਕਾਰੀ ਵਿਚਾਰ ਹੈ, ਤੇ ਇਸ ਸਰੋਵਰ ਵਿੱਚ ਸਿਰਫ ਅੰਮ੍ਰਿਤ ਦਾ ਹੀ ਸਲਲ ਭਰਪੂਰ ਹੈ !

ਇਹ ਵਿਚਾਰ ਅਸਾਂ ਇਸ ਲਈ ਘੋਖੀ ਹੈ ਜੁ ਸਿਆਣੇ ਸਾਹਿਤਕ ਤਬਕੇ ਵਿੱਚ ਪਰਸਪਰ-ਮਿਲਾਪ (Cultural rapprochement) ਵਧੇ, ਅਸੀਂ ਸ਼ੀਰ-ਸ਼ੱਕਰ ਹੋਈਏ; ਅੰਗ ਅੰਗ ਮਿਲਾ ਕੇ, ਛਾਤੀ ਨਾਲ ਛਾਤੀ ਰਲਾ ਕੇ, ਤਸਬੀ ਮਾਲਾ ਹੱਥ ਵਿੱਚ ਫੜਦੇ ਹੋਏ । ਪੁਰਾਣ-ਕੁਰਾਣ ਪੜ੍ਹਦੇ ਹੋਏ, ਅਸੀਂ ਸੱਚੇ ਅਰਥਾਂ ਵਿੱਚ ਗੁਰੂ-ਬਾਬੇ ਦੇ ਸਿੱਖ ਬਣ ਸਕੀਏ ਤੇ ਇਉਂ ਆਖੀਏ:—

'ਏਕੁ ਪਿਤਾ ਏਕਸ ਕੇ ਹਮ ਬਾਰਿਕ'

ਮੈਨੂੰ ਇਹ ਪਤਾ ਹੈ ਜੁ ਮੇਰੀ ਇਸ ਰਾਇ ਨਾਲ ਅੱਜ ਬਹੁਤ ਸਾਰੇ ਵੀਰ ਸਹਿਮਤ ਨਹੀਂ ਹੋਣਗੇ,......ਪਰ ਮੇਰੀਆਂ ਅੱਖਾਂ ਉਸ ਵੇਲੇ ਵੱਲ ਲੱਗੀਆਂ ਹਨ, ਤਾਂਘਦੀਆਂ ਹਨ ਜਦ ਅੱਜ ਦਾ ਬੀਜਿਆ ਹੋਇਆ ਛੱਟਾ ਬੂਰ ਲਿਆਵੇਗਾ, ਤੇ ਬ੍ਰਹਮ ਗਿਆਨ ਦੀ ਕੇਸਰ-ਕਿਆਰੀ ਫਲੇ ਫੁੱਲੇਗੀ !...... ਉਸ ਦਿਨ, ਹਾਂ ਉਸ ਭਾਗੇ-ਭਰੇ-ਦਿਨ ਮੇਰੇ ਨਾਲ ਬਹੁਤੇ ਸਾਰੇ ਵੀਰ ਮੇਂਡਾ ਆਪਾ-ਰੂਪ ਸਹਿਮਤ ਹੋਣਗੇ.........ਹਾਂ ਜ਼ਰੂਰ ਹੋਣਗੇ,......ਉਸ **ਵਡਕੇ-ਦਿਨ** ਦੀ ਉਡੀਕ ਵਿੱਚ ਮੈਂ ਸ੍ਰੀ ਬਾਬੇ ਦੇ ਦਰ ਦਾ ਅਛੂਤ-ਭੰਗੀ ਅੱਜ ਹੱਥ ਵਿੱਚ ਝਾੜੂ ਲੈਕੇ ਰਾਹ ਦੇ ਕੰਡੇ ਹੂੰਝਦਾ ਹਾਂ, ਤਾਂ ਜੁ ਮੇਂਡੇ ਵੀਰ ਇਸ ਬ੍ਰਹਮ-ਗਿਆਨ ਵਾਲੇ ਰਾਹ ਵੱਲ ਨਿਸੰਗ ਟੁਰਨ, ਨੰਗੇ-ਪੈਰ, ਨੰਗੇ-ਦਿਲ, ਨੰਗ-ਮਨੰਗੇ ਹਿਰਦੇ ਨਾਲ........ ਹਾਂ ਉਸ ਦਿਗੰਬਰ-ਵੇਸ ( Space-clad ) ਵਿੱਚ ਨਿਪੰਨ ਜੋ ਨੰਗ-ਮਨੰਗਾ ਨਹੀਂ, ਸਗੋਂ 'ਨਾਮ'-ਨੰਗਤਾ ਵਿੱਚ ਰੰਗਿਆ ਹੋਇਆ ਹੈ !

ਸਤਿ ਸ੍ਰੀ-ਅਕਾਲ ! *ਗੁਰਬਰ-ਅਕਾਲ !!

---

*ਭਾਵ ਅਸਲੀ ਵਡਕਾ ਗੁਰੂ ਅਕਾਲ ਪੁਰਖ ਆਪ ਹੈ ! ਉਸੇ ਅਕਾਲ ਦਾ ਸੱਚ ਸੁਚਾ ਪ੍ਰਤਿਬਿੰਬ ਸ੍ਰੀ ਗੁਰੂ-ਗ੍ਰੰਥ ਜੀਉ ਹਨ ।



# ਅੰਤਕਾ ਨੰ: ੧

ਨਕਲ ਚਿੱਠੀ ਸ: ਹਰਵੰਦ ਸਿੰਘ ਜੀ ਮੀਤ ਸਕੱਤ੍ਰ
ਗੁ: ਕਮੇਟੀ ਕਾਨ੍ਹਪੁਰ ਦੀ ਬਨਾਮ ਮੈਨੇਜਰ ਸਾਹਿਬ
ਰਿਸਾਲਾ ਅੰਮ੍ਰਿਤ ਤਰਨ ਤਾਰਨ

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ । ਆਪ ਜੀ ਦਾ ਰਿਸਾਲਾ ਅੰਮ੍ਰਿਤ ਬਾਬਤ ਮਹੀਨਾ ਅਗਸਤ ੧੯੩੨ ਪੁੱਜ ਗਿਆ ਹੈ। ਸਿੰਘਾਂ ਨੇ ਪੜ੍ਹਿਆ ਹੈ ਪਰ ਇਸ ਦੇ ਬਾਬਤ ਇਹ ਬਿਨੈ ਹੈ ਕਿ ਆਪ ਨੇ ਜੋ ਸਫਾ ੨੯ ਵਿੱਚ ਦ੍ਰੋਪਦੀ ਵਾਲਾ ਲੇਖ ਦਿੱਤਾ ਉਹ ਦਾਸਾਂ ਦੀ ਸਮਝ ਵਿੱਚ ਬਿਲਕੁਲ ਨਹੀਂ ਆਉਂਦਾ। ਆਪ ਜੀ ਨੇ ਲਿਖਿਆ ਹੈ ਕਿ ਦ੍ਰੋਪਦੀ ਰਾਜਾ ਦ੍ਰੋਪਦ ਦੀ ਲੜਕੀ ਨਹੀਂ ਹੈ ਜੋ ਗੁਰਬਾਣੀ ਵਿੱਚ ਹੈ ਅਤੇ ਅਹੱਲਿਆ ਗੋਤਮ ਵਾਲੀ ਨਹੀਂ ਹੈ, ਯਾਨੀ ਆਪ ਜੀ ਨੇ ਉਸ ਪੁਰਾਣਕ ਗਾਥਾ ਨੂੰ ਇਹ ਦੱਸਿਆ ਹੈ ਕਿ ਗੁਰੂ ਜੀ ਦਾ ਆਸ਼ਾ ਇਹ ਨਹੀਂ ਕਿ ਸ੍ਰੀ ਰਾਮਚੰਦ੍ਰ ਨੇ ਪੱਥਰ ਸਮੁੰਦਰ ਤੇ ਤਰਾਏ।

ਇਸ ਬਾਬਤ ਸ਼ੱਕ ਆਮ ਹੋ ਗਿਆ ਹੈ, ਇਸ ਲਈ ਆਪ ਅਗਲੇ ਮਹੀਨੇ ਜਾਂ ਜਿਤਨੀ ਜਲਦੀ ਹੋ ਸਕੇ ਉੱਤਰ ਦੇਣ ਦੀ ਕ੍ਰਿਪਾਲਤਾ ਕਰਨੀ ਕਿਉਂ ਜੁ ਆਪ ਜੀ ਦੇ ਰਿਸਾਲੇ ਨੇ ਬਹੁਤਿਆਂ ਦੇ ਦਿਲਾਂ ਵਿੱਚ ਭਰਮ ਪੈਦਾ ਕਰ ਦਿੱਤਾ ਹੈ।
'ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ।'
ਦੇ ਆਸ਼ੇ ਬਮੂਜਬ ਤਮਾਮ ਪੁਰਾਣਕ ਗਾਥਾਵਾਂ ਠੀਕ ਹਨ। ਕੀ ਆਪ ਕਿਰਪਾ ਕਰਕੇ ਇਸ ਸ਼ੰਕਾਂ ਨੂੰ ਦੂਰ ਕਰ ਸਕਦੇ ਹੋ?

# ਉੱਤਰ

ਰਿਸਾਲਾ ਅੰਮ੍ਰਿਤ ਰਾਹੀਂ ਸਰਦਾਰ ਹਰਵੇਦ ਸਿੰਘ ਜੀਉ ਦੀ ਚਿੱਠੀ ਮਿਲੀ ਜਿਸ ਵਾਸਤੇ ਧੰਨਵਾਦੀ ਹਾਂ ਕਿਉਂਕਿ ਸਾਨੂੰ ਐਸੇ ਸੱਜਨਾਂ ਦੀ ਲੋੜ ਹੈ ਜੋ ਹਰ ਗੱਲ ਨੂੰ ਭਲੀਭਾਂਤ ਸਮਝਣ ਦੀ ਖੇਚਲ ਕਰਦੇ ਹਨ, ਕਿਉਂਕਿ ਅੰਮ੍ਰਿਤ ਤਾਂ ਵਿਚਾਰ ਵਿੱਚ ਹੈ। ਆਪ ਜੀ ਨੇ ਜੋ ਪ੍ਰਸ਼ਨ ਕੀਤੇ ਹਨ, ਉਨ੍ਹਾਂ ਦੇ ਉੱਤਰ ਹੇਠਾਂ ਦਿੱਤੇ ਜਾਂਦੇ ਹਨ।

ਆਪ ਜੀ ਨੇ ਦ੍ਰੋਪਦੀ ਤੇ ਅਹੱਲਿਆ ਬਾਬਤ ਲਿਖਿਆ ਹੈ ਕਿ ਕੀ ਇਹ ਹੋਈਆਂ ਹਨ ਕਿ ਨਹੀਂ ? ਬਿਨੈ ਹੈ ਜੁ ਦਾਸ ਨੇ ਇਹ ਕਿਧਰੇ ਵੀ ਨਹੀਂ ਲਿਖਿਆ ਜੁ ਇਹ ਨਹੀਂ ਹੋਈਆਂ। ਹੋਈਆਂ ਤਾਂ ਹਨ, ਪਰ ਕਿੱਥੇ ? ਪੁਰਾਣਕ ਗ੍ਰੰਥਾਂ ਵਿੱਚ। ਭਾਵ ਇਹ ਹੈ ਜੁ ਸਾਨੂੰ 'ਪੁਰਾਣਕ ਹਸਤੀਆਂ' ਨੂੰ 'ਇਤਿਹਾਸਕ ਹਸਤੀਆਂ' ਨਾਲ ਨਹੀਂ ਰਲਾਉਣਾ ਚਾਹੀਦਾ। ਕਿਉਂਕਿ ਪੁਰਾਣ ਆਦਿ ਪੁਸਤਕ ਇਹ ਕਰਦੇ ਹਨ ਜੁ ਸੰਸਾਰ ਦੀ ਕੋਈ ਸੱਚੀ ਬੀਜਮਾਤਰ ਗੱਲ ਲੈਕੇ ਉਸ ਉਪਰ ਪਹਾੜ-ਜਿੱਡਾ ਅਪਣਾ ਹਾਸ਼ੀਆ ਚੜ੍ਹਾਂਦੇ ਹਨ। ਹੁਣ ਬੀਜ ਜਿਤਨਾ ਤਾਂ ਇਤਿਹਾਸਕ-ਸੱਚ ਇਨ੍ਹਾਂ ਵਿੱਚ ਹੈ ਪਰ ਬਾਕੀ ਸਾਰਾ ਅਡੰਬਰ ਇੱਕ ਗਾਥਾ ( Allegory ) ਹੁੰਦੀ ਹੈ ਤਾਂ ਜੁ ਇਸ ਤ੍ਰੀਕੇ ਨਾਲ ਡੂੰਘੇ ਵਿਚਾਰ ਪਾਠਕਾਂ ਦੀਆਂ ਅੱਖਾਂ ਅੱਗੇ ਆ ਜਾਣ। ਭਲਾ ਮਹਾਂਭਾਰਤ ਦੀ ਗਾਥਾ ਹੀ ਲਓ। ਇਸ ਵਿੱਚ ਕ੍ਰਿਸ਼ਨ ਮਹਾਰਾਜ ਜੀ ਦਾ ਇਕੱਲਾ ਪਾਂਡੋ ਨਾਲ ਹੋਣਾ ਤੇ ਦੂਜੇ ਪਾਸੇ ਬੇਅੰਤ ਸੈਨਾਂ ਦਾ ਕੋਰੋਆਂ ਨਾਲ ਹੋਣਾ ਤੇ ਫਿਰ

ਪਾਂਡੋਆਂ ਦੀ ਫਤੇ ਹੋਣੀ, ਇੱਕ ਵਿਚਾਰਨ ਵਾਲੀ ਗੱਲ ਹੈ। ਜੇ ਇਹ ਸੰਸਾਰਕ-ਲੜਾਈ ਹੁੰਦੀ ਤਾਂ ਫਤਹ ਅਵੱਸ਼ ਕੈਰੋਆਂ ਦੀ ਹੁੰਦੀ। ਪਰ ਇੱਥੇ ਲੜਾਈ ਇੱਕ ਪਾਸੇ ਆਤਮਾ (ਕ੍ਰਿਸ਼ਨ) ਤੇ ਦੈਵੀ ਗੁਣ ( ਪਾਂਡੋਆਂ ) ਦੀ ਤੇ ਦੂਜੇ ਪਾਸੇ ਅਸੁਰੀ ਸੰਪ੍ਰਦਾ ਨਾਲ ਹੈ। ਇਸੇ ਕਰਕੇ ਕੈਰੋਂ ਇਕੋਤਰ ਸੌ ਦੱਸੇ ਹਨ। ਨਹੀਂ ਤਾਂ ਅੱਜ ਤਕ ਕਿਸੇ ਆਦਮੀ ਦੇ ਪੁੱਤ੍ਰ ਪੰਜ ਦਸ ਯਾ ਵੀਹ ਤੋਂ ਜ਼ਿਆਦਾ ਨਹੀਂ ਹੁੰਦੇ। ਭਾਵ ਇਹ ਹੈ ਜੁ ਅਸੁਰੀ ਸੰਪ੍ਰਦਾ ਦੇ ਪੁੱਤ੍ਰ ਧੀਆਂ ਅਨੇਕ ਹੁੰਦੇ ਹਨ ਪਰ ਫਿਰ ਵੀ ਆਤਮਾ ਇਨ੍ਹਾਂ ਨੂੰ ਵਸ ਕਰ ਸਕਦਾ ਹੈ।

ਹੁਣ ਇਹ ਗੱਲ ਜ਼ਰਾ ਵਿਚਾਰ ਦੀ ਹੈ। ਅਸੀਂ 'ਗੀਤਾ' ਤੇ 'ਮਹਾਂਭਾਰਤ' ਨੂੰ ਉਤੋਂ ਉਤੋਂ ਪੜ੍ਹ ਜਾਂਦੇ ਹਾਂ, ਵਿਚਲਾ ਭੇਦ ਨਹੀਂ ਢੂੰਡਦੇ ਜਿਸ ਕਰਕੇ ਅਸੀਂ ਭੁਲੇਖੇ ਵਿੱਚ ਪੈਂਦੇ ਹਾਂ। ਵਾਸਤਵ ਵਿੱਚ ਇਨ੍ਹਾਂ ਵਿੱਚ ਲੜਾਈ ਇੱਕ ਪਾਸੇ ਤਨ ਤੇ ਦੂਜੇ ਪਾਸੇ ਆਤਮ ਪ੍ਰਾਇਣ ਮਨ ਨਾਲ ਹੈ। ਆਓ ਇਸ ਪ੍ਰਸ਼ਨ ਸੰਬੰਧੀ ਅਸੀਂ **ਮਹਾਤਮਾ ਗਾਂਧੀ** ਜੀ ਦੀ ਵਿਚਾਰ *ਪੜ੍ਹੀਏ:-

"ਮੈਂ ਤੋ ਇਸ ਜ਼ਮਾਨੇ ਮੇਂ ਭਗਵਾਨ ਕ੍ਰਿਸ਼ਨ ਕੀ ਬਿਹਤਰੀਨ ਯਾਦਗਾਰ ਗੀਤਾ ਹੀ ਸਮਝਤਾ ਹੂੰ। ਆਜ ਸੇ

---

*ਉਰਦੂ 'ਮਿਲਾਪ' ਅਖਬਾਰ ਲਾਹੌਰ ਅਗਸਤ ੧੯੩੨ ਦੇ ਕ੍ਰਿਸ਼ਨ ਨੰਬਰ ਵਿੱਚ ਇਹ ਲੇਖ ਪੂਰਾ ਛਪਿਆ ਹੈ। ਮਹਾਤਮਾ ਜੀ ਤਾਂ ਪੂਰੇ ਪੂਰੇ ਹਿੰਦੂ ਹਨ, ਪਰ ਸਨਾਤਨੀ ਹੋਕੇ ਵੀ ਵੇਖੋ ਇਨ੍ਹਾਂ ਬਾਬਤ ਉਹ ਕੀ ਆਖਦੇ ਹਨ!

੪੪ ਸਾਲ ਪਹਿਲੇ **ਜਬ ਮੁਝੇ** ਗੀਤਾ ਕੇ ਪੜ੍ਹਨੇ ਕਾ ਪਹਿਲਾ ਮੌਕਾ ਨਸੀਬ ਹੂਆ ਤੋ ਉਸ ਵਕਤ ਮੇਰੇ ਦਿਲ ਮੇਂ ਯਿਹ ਖਿਆਲ ਪੈਦਾ ਹੂਆ ਕਿ **ਗੀਤਾ ਤਾਰੀਖੀ ਕਿਤਾਬ ਨਹੀਂ ਹੈ** ਬਲਕਿ ਇਸ ਮੇਂ ਜਿਸਮਾਨੀ ਲੜਾਈ ਕੇ ਬਿਆਨ ਕੇ ਬਹਾਨੇ ਸੇ ਹਰ ਏਕ ਇਨਸਾਨ ਕੇ ਦਿਲ ਕੇ ਅੰਦਰ ਜੋ ਲਗਾਤਾਰ ਕਸ਼ਮਕਸ਼ ਜਾਰੀ ਰਹਿਤੀ ਹੈ ਉਸ ਕਾ ਜ਼ਿਕਰ ਹੈ। ਯਿਹ ਖਿਆਲ ਖਾਸ ਤੌਰ ਪਰ ਧਰਮ ਪਰ ਔਰ ਗੀਤਾ ਪਰ ਗਹਿਰਾ ਗੌਰ ਓ ਖੋਜ਼ ਕਰਨੇ ਪਰ ਮਜ਼ਬੂਤ ਹੋ ਗਿਆ। ਮਹਾਂਭਾਰਤ ਕੇ ਮੁਤਾਲਿਆ ਕਰਨੇ ਕੇ ਬਾਦ ਊਪਰ ਕਾ ਖਿਆਲ ਔਰ ਭੀ ਪੁਖਤਾ ਹੋ ਗਿਆ।

"ਮਹਾਂਭਾਰਤ ਕੋ ਮੈਂ ਜ਼ਮਾਨਾ ਹਾਲ ਕੇ ਮਾਹਨੋਂ ਮੇਂ ਤਵਾਰੀਖ ਨਹੀਂ ਮਾਨਤਾ। ਇਸ ਕੇ ਜ਼ਬਰਦਸਤ ਸਬੂਤ ਆਦਿ-ਪੁਰਬ ਮੇਂ ਹੀ ਹੈਂ। ਖਲਾੜੀਓਂ ਕੇ ਗੈਰ ਇਨਸਾਨੀ......।"

ਮਹਾਤਮਾਂ ਗਾਂਧੀ ਜੀ ਦੀ ਉਪਰ ਲਿਖੀ ਵਿਚਾਰ ਤੋਂ ਇਹ ਸਪਸ਼ਟ ਹੈ ਜੁ 'ਗੀਤਾ' ਤੇ 'ਮਹਾਂਭਾਰਤ' ਦੋਵੇਂ ਗਾਥਾ ( Allegories ) ਹਨ ਤੇ ਇਹੋ ਗੱਲ ਦਾਸ ਨੇ ਬਿਨੈ ਕੀਤੀ ਸੀ। ਜੋ ਹਾਲ ਮਹਾਂਭਾਰਤ ਦਾ ਹੈ ਉਹੋ 'ਰਮਾਇਣ' ਦਾ ਹੈ। ਇੱਥੇ ਆਤਮਾ (ਰਾਮਚੰਦ੍ਰ ਜੀ) ਹਨ, ਤੇ ਰਾਵਣ ਹਉਮੈਂ ਦਾ ਸਾਖਿਆਤ ਰੂਪ ਹੈ। ਰਾਮਚੰਦ੍ਰ ਜੀ ਦੀ ਮਦਦ ਉਪਰ 'ਬਾਂਦਰ' ਹਨ, ਭਾਵ ਉਹ ਅਸੁਰੀ-ਸ਼ਕਤੀਆਂ ( Brute forces ) ਜੋ ਆਤਮ-ਪ੍ਰਾਇਣ ਹੋ ਗਈਆਂ ਹਨ। ਤੇ ਰਾਵਣ ਵੱਲ ਜੋ ਅਸੁਰੀ-ਸ਼ਕਤੀਆਂ ਹਨ ਉਹ ਅਜੇ ਆਤਮ-ਪ੍ਰਾਇਣ ਨਹੀਂ

ਹੋਈਆਂ । ਲੜਾਈ ਇਨ੍ਹਾਂ ਵਿੱਚ ਹੈ, ਤੇ ਵਾਸਤਵ ਵਿੱਚ ਲੜਾਈ ਤਨ ਅਤੇ ਮਨ ਦੀ ਆਤਮਾ ਨਾਲ ਹੈ । ਵੇਖੋ ਸਲੋਕ ਵਾਰਾਂ ਤੋਂ ਵਧੀਕ ਮ: ੧—

"'ਰਾਮੁ' (ਆਤਮਾ) ਝੁਰੈ ਦਲ ਮੇਲਵੈ,
ਅੰਤਰਿ ਬਲੁ ਅਧਿਕਾਰ ।
ਬੰਤਰ ਕੀ ਸੈਨਾ (ਅਸੁਰੀ ਪਰ ਹੁਣ
ਆਤਮ ਪ੍ਰਾਇਣ ਸ਼ਕਤੀਆਂ) ਸੇਵੀਐ
ਮਨਿ ਤਨਿ ਜੁਝੁ ਅਪਾਰੁ ।"

ਤਾਂ ਪਤਾ ਲੱਗਾ ਜੁ ਇਹ 'ਲੜਾਈ' ਬਾਹਰਲੀ-ਲੰਕਾ ਜਾਕੇ ਨਹੀਂ ਹੋਈ । 'ਮਨਿ ਤਨਿ 'ਜੁਝੁ' (ਲੜਾਈ) ਅਪਾਰ ।' ਅੰਦਰਲੀ ਲੰਕਾ ਵਿੱਚ ਹੋਈ ਹੈ । ਇਹ ਗੱਲਾਂ ਸੋਚਣ ਵਾਲੀਆਂ ਹਨ, ਨਹੀਂ ਤਾਂ ਪਾਠਕਾਂ ਨੂੰ ਪਤਾ ਹੀ ਹੈ ਜੁ 'ਗਰੁੜ'† ਨੇ ਕਿਸ ਤਰ੍ਹਾਂ ਆਕੇ ਰਾਮ ਜੀ ਤੇ ਲਛਮਣ ਜੀ ਦੀ ਸਹਾਇਤਾ ਕੀਤੀ ਤੇ 'ਨਾਗ-ਫਾਸ' ਖੋਲ੍ਹੀ । ਜੇ ਇਹ ਗੱਲ ਨਾ ਹੁੰਦੀ ਤਾਂ ਬਾਂਦਰਾਂ, ਰਿੱਛਾਂ ਤੇ ਗਿੱਧਾਂ ਨੇ ਕੀ ਮਦਦ ਕਿਸੇ ਪ੍ਰਾਣੀ ਦੀ ਕਰਨੀ ਹੈ ! ਡੂੰਘਾ ਭਾਵ ਇਹ ਹੈ ਜੁ ਲੜਾਈ ਸੁਰੀ ਤੇ ਅਸੁਰੀ ਸੰਪ੍ਰਦਾ ਦੀ ਸਾਡੇ ਦਿਲ ਦੇ ਛੇਤਰ ਵਿੱਚ ਹੈ, ਤੇ ਮਨ ਜਦ ਆਤਮਾ ਦੇ ਵਸ ਹੋ ਜਾਂਦਾ ਹੈ ਤਾਂ ਭਭੀਖਣ ਵਾਂਙ ਰਾਜ-ਗੱਦੀ ਉਪਰ ਬੈਠਦਾ ਹੈ । ਤੇ ਉਹ 'ਪੱਥਰ' ਜੋ ਰਾਮਚੰਦ੍ਰ ਜੀ ਨੇ ਤਾਰਕੇ ਲੰਕਾ ਦਾ ਪੁਲ ਬੱਧਾ ਉਹ ਕੀ ਹਨ ? ਉਹ ਸਾਡੇ ਮਨ ਤੇ ਆਤਮਾ ਦੇ ਵਿਚਕਾਰ 'ਨਾਮ' ਰੂਪੀ ਪੁਲ ਹੈ । ਇਹ ਪੁਲ

---

† ਵੇਖੋ ਆਤਮ-ਦਰਸ਼ਨ ਪੁਸਤਕ ਵਿੱਚ ।

(ਸੇਤ) ਹਰ ਇੱਕ ਗੁਰਮੁਖ ਅਪਣੇ ਅੰਦਰ ਬੰਨ੍ਹਦਾ ਹੈ। ਤਦ ਹੀ ਤਾਂ ਉਹ ਮਨਮੁਖ ਤੋਂ ਉਲਟਕੇ ਗੁਰਮੁਖ ਬਣਦਾ ਹੈ। ਇਸ ਕਰਕੇ 'ਸਿੱਧ ਗੋਸ਼ਟ' ਵਿੱਚ ਗੁਰੂ ਮਹਾਰਾਜ ਜੀ ਨੇ ਦੱਸਿਆ ਹੈ ਜੁ ਹਰ ਇੱਕ ਗੁਰਮੁਖ ਰਾਵਣ (ਹਉਮੈਂ) ਤੇ 'ਅਹਿ' (ਕਾਲ) ਨੂੰ ਬੰਨ੍ਹਦਾ ਹੈ ਤੇ ਇਹ ਅਦਭੁਤ-ਸੇਤ (ਪੁਲ='ਨਾਮ) ਅਪਣੇ ਅੰਦਰ ਬੰਨ੍ਹਦਾ ਹੈ:-

> ਗੁਰਮੁਖਿ ਬਾਂਧਿਓ 'ਸੇਤੁ' ਬਿਧਾਤੈ।
> 'ਲੰਕਾ ਲੂਟੀ ਦੈਤ ‡ਸੰਤਾਪੈ।
> ਰਾਮਚੰਦ (ਆਤਮਾ) ਮਾਰਿਓ ਅਹਿ
> (ਕਾਲ) ਰਾਵਣੁ (ਹਉਮੈ) ਭੇਦੁ
> ਭਭੀਖਣ ਗੁਰਮੁਖਿ ਪਰਚਾਇਣੁ।
> ਗੁਰਮੁਖਿ ਸਾਇਰਿ(ਸਮੁੰਦਰ) ਪਾਹਣ ਤਾਰੇ।
> ਗੁਰਮੁਖਿ ਕੋਟਿ ਤੇਤੀਸ ਉਧਾਰੇ।'
>
> (ਸਿਧ ਗੋਸਟਿ)

ਤਾਂ ਪਤਾ ਲੱਗਾ ਜੁ ਇਸ ਜੁਝ (ਮਹਾਂਭਾਰਤ ਯਾ ਰਾਮਾਇਣ ਵਾਲੇ) ਵਿੱਚੋਂ ਹਰ ਇੱਕ ਗੁਰਮੁਖ ਨੇ ਲੰਘਣਾ ਹੈ ਤੇ ਅਸੁਰੀ ਸੰਪ੍ਰਦਾ ਨੂੰ ਮਾਰਕੇ ਵਾਹਿਗੁਰੂ ਜੀ ਨਾਲ ਇੱਕ ਮਿੱਕ ਹੋਣਾ ਹੈ। ਮੈਂ ਕਿਸੇ ਹੋਰ ਲੇਖ ਵਿੱਚ 'ਮਹਾਂਭਾਰਤ' ਤੇ 'ਰਾਮਾਇਣ' ਦੀ ਗੁੱਝੀ ਕਹਾਣੀ ਨੂੰ ਪ੍ਰਗਟ ਕਰਨ ਦੀ ਕੋਸ਼ਸ਼ ਕਰਾਂਗਾ, ਇੱਥੇ

---

‡ਅਸੁਰੀ ਸੈਨਾਂ (ਦੈਤਾਂ) ਦਾ ਭਰਮਗੜ੍ਹ (ਲੰਕਾ) ਲੁਟਕੇ ਨਾਮ-ਰੂਪੀ ਪੁਲ (ਸੇਤ) ਗੁਰਮੁਖ ਬੰਨ੍ਹਦਾ ਹੈ, ਕਰਤੇ (ਬਿਧਾਤੈ) ਦੀ ਮਰਜ਼ੀ ਅਨੁਸਾਰ।

ਇਤਨਾ ਹੀ ਲਿਖਣਾ ਕਾਫੀ ਹੋਵੇਗਾ ਜੁ ਇਹ ਦੋ ਸਾਡੀਆਂ ਪ੍ਰਮਾਣੀਕ ਕਥਾਵਾਂ ਵਾਸਤਵ ਵਿੱਚ ਗਾਥਾ ( Allegories ) ਹਨ। ਪਰ ਇਸ ਦਾ ਭਾਵ ਇਹ ਨਹੀਂ ਜੁ ਸ੍ਰੀ ਰਾਮਚੰਦ੍ਰ ਜੀ ਤੇ ਸ੍ਰੀ ਕ੍ਰਿਸ਼ਨ ਜੀ ਹੋਏ ਹੀ ਨਹੀਂ। ਹੋਏ ਹਨ ਪਰ ਉਹ ਵਕਤ ਦੇ 'ਰਾਜੇ' ਸਨ; ਉਨ੍ਹਾਂ ਦੀਆਂ ਕਰਨੀਆਂ ਨੂੰ ਹਮੇਸ਼ਾਂ ਲਈ ਸੁਰਜੀਤ ਰੱਖਣ ਵਾਸਤੇ ਕਵੀ ਜਨਾਂ ਨੇ ਰਾਈ ਦਾ ਪਹਾੜ ਬਣਾਇਆ ਹੈ। ਇਸ ਕਰਕੇ ਇਨ੍ਹਾਂ ਕਥਾਵਾਂ ਵਿੱਚ ਬੀਜ ਜਿਤਨਾ ਇਤਿਹਾਸਕ-ਸੱਚ ਹੈ, ਹੋਰ ਕਵੀ ਜਨਾ ਦੀ ਰਚਨਾ ਹੈ ਜੋ 'ਇਤਿਹਾਸਕ' ( History ) ਨਹੀਂ ਅਖਵਾ ਸਕਦੀ। ਇਹ ਪੁਰਾਣਾ ਤਰੀਕਾ ਸੀ ਕਿ ਜਿਸ ਰਾਜੇ ਨੂੰ ਵਡਿਆਉਣਾ ਹੋਵੇ ਉਸ ਦੇ ਨਾਂ ਨਾਲ ਅਨੇਕ ਅਣੋਖੀਆਂ ਤੇ ਅਚੰਭਾ ਕਹਾਣੀਆਂ ਘੜ ਦੇਣਾ—ਯਥਾ ਰਾਜਾ ਰਿਸਾਲੂ, ਰਾਜਾ ਸਲਵਾਨ, ਭਰਥਰੀ-ਹਰੀ, ਜਨਕ ਆਦਿ।

ਪਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀਆਂ ਕਰਣੀਆਂ ਸੋਲ੍ਹਾਂ ਆਨੇ ਸੱਚ ਹਨ ਕਿਉਂਕਿ ਉਹ ਤਾਂ ਕਲਜੁਗ ਤਾਰਣ ਲਈ ਇਸ ਸੰਸਾਰ ਉਪਰ ਆਪ ਆਏ ਤੇ ਉਨ੍ਹਾਂ ਦੀ ਬਾਣੀ ਸ੍ਰੀ ਮੁਖ ਵਾਕ ਦਰਬਾਰ ਸਾਹਿਬ ਵਿੱਚ ਕਲਮਬੰਦ ਹੈ। ਪਰ ਗੀਤਾ ਨੂੰ ਕ੍ਰਿਸ਼ਨ ਮਹਾਰਾਜ ਜੀ ਨੇ ਆਪ ਨਹੀਂ ਲਿਖਿਆ, ਵਿਆਸ ਜੀ ਨੇ ਲਿਖਿਆ ਹੈ। ਇਸੇ ਤਰ੍ਹਾਂ ਰਾਮਾਇਣ ਨੂੰ ਰਾਮਚੰਦ੍ਰ ਜੀ ਨੇ ਆਪ ਨਹੀਂ ਲਿਖਿਆ, ਬਾਲਮੀਕ ਜੀ ਯਾ ਤੁਲਸੀ ਜੀ ਨੇ ਲਿਖਿਆ ਹੈ। ਇਸ ਕਰਕੇ ਗੀਤਾ, ਰਾਮਾਇਣ ਤੇ ਸ੍ਰੀ ਦਰਬਾਰ ਸਾਹਿਬ ਜੀ ਵਿੱਚ ਰਾਤ ਦਿਨ ਦਾ ਫਰਕ ਹੈ, ਤੇ ਇਹੋ ਅਸੂਲ ਦਸ ਗੁਰੂ ਸਾਹਿਬਾਨ ਦੀਆਂ ਕਰਨੀਆਂ

ਉੱਪਰ ਚਲਦਾ ਹੈ।

ਜਿੱਥੇ ੨ ਕਿਸੇ ਗੁਰਮੁਖ ਨੂੰ ਔਕੜ ਹੁੰਦੀ ਹੈ ਉਥੇ ਉਥੇ ਵਾਹਿਗੁਰੂ ਜੀ ਉਨ੍ਹਾਂ ਦੀ ਮਦਦ ਵਾਸਤੇ ਅਵਸ਼ ਪਹੁੰਚਦੇ ਹਨ, ਪਰ ਪਹੁੰਚਣ ਲਈ ਇਹ ਜ਼ਰੂਰੀ ਨਹੀਂ ਜੁ ਧਰਤੀ ਫਾੜਕੇ ਨਿਕਲਣ ਯਾ ਬਿਜਲੀ ਵਿੱਚੋਂ ਅਕਾਸ਼ ਤੋਂ ਉਤਰਣ। ਨਹੀਂ ਨਹੀਂ, ਉਹ ਅਪਣੀ ਕਲਾ ਨਾਲ ਕਿਸੇ ਗੁਰਮੁਖ ਦਾ ਮਨ ਪ੍ਰੇਰਕੇ ਕਾਰਜ ਸਵਾਰਣ ਲਈ ਘੱਲ ਦੇਂਦੇ ਹਨ। ਜਿਸ ਤਰ੍ਹਾਂ ਭਾਈ ਜੋਗਾ ਸਿੰਘ ਜੀ ਦੀ ਸਹਾਇਤਾ ਇੱਕ ਸੰਤਰੀ ਰਾਹੀਂ ਹੋਈ। ਕਿਉਂਕਿ ਸਾਰੇ ਪ੍ਰਾਣੀ ਵਾਹਿਗੁਰੂ ਜੀ ਦਾ ਹੀ ਅਪਣਾ ਰੂਪ ਹਨ।

ਗੁਰਸਿੱਖੀ ਮਹਾਨ ਉੱਚੀ ਹੈ, ਪਰ ਕਿਸ ਕਰਕੇ ? ਇਸ ਕਰਕੇ ਜੁ ਗੁਰਸਿੱਖ ਗੱਲ ਦੀ ਤਹਿ ਤਕ ਜਾਂਦੇ ਹਨ; ਉਹ ਅੰਤ੍ਰੀਵ ਤੱਤ੍ਰ ਨੂੰ ਸਮਝਦੇ ਹਨ। ਬਾਕੀ ਧਰਮ ਤਾਂ ਉਤੇ ਉਤੇ ਤਰਦੇ ਹਨ, ਪਰ ਗੁਰਸਿੱਖ ਆਤਮ-ਗਿਆਨ ਵਿੱਚ ਟੁੱਭੀ ਮਾਰ ਕੇ ਸਾਗਰ ਦੀ ਤਹਿ ਨੂੰ ਅਪੜਦੇ ਹੋਏ ਬ੍ਰਹਮ-ਗਿਆਨ ਦਾ ਮੋਤੀ ਸਿੱਪੀ ਵਿੱਚੋਂ ਲੱਭਦੇ ਹਨ। ਖਾਲਸਾ ਵੀਰੋ, ਆਓ, ਅਸੀਂ ਇਕ ਵਾਰੀ ਫਿਰ ਉਪਰਲੀਆਂ ਮੋਟਾਈਆਂ ਨੂੰ ਛੱਡ ਗੂੜ੍ਹਤਾ ਨੂੰ ਪਕੜੀਏ:-

"ਅਕਲੀ ਸਾਹਿਬ ਸੇਵੀਐ ਅਕਲੀ ਪਾਈਐ ਮਾਨੁ।
ਅਕਲੀ ਪੜ੍ਹਿਕੈ ਬੁਝੀਐ ਅਕਲੀ ਕੀਚੈ ਦਾਨ।"

[ਸਾ: ਵਾ: ਮ: ੧]

"ਗੁਰਪਰਸਾਦੀ ਵਿਦਿਆ ਵੀਚਾਰੈ
ਪੜਿ ਪੜਿ ਪਾਵੈ ਮਾਨੁ।

ਆਪਾ ਮਧੇ ਆਪੁ ਪਰਗਾਸਿਆ
ਪਾਇਆ ਅੰਮ੍ਰਿਤੁ 'ਨਾਮੁ'।"
[ਪ੍ਰਭਾ: ਮ: ੧]

## ਅੰਤਕਾ ਨੰਬਰ ੨

# 'ਰਾਧੇ-ਸ਼ਿਆਮ' ਜੋੜੀ !

## ਆਤਮਾ ਤੇ ਮੂਲ-ਪ੍ਰਕਿਰਤੀ !! 'ਲਿਵ' 'ਧਾਤ'!!!

'ਲਿਵ' 'ਧਾਤ' ਦੁਇ ਰਾਹ ਹੈ ਹੁਕਮੀ ਕਾਰ ਕਮਾਇ।
ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ।
(ਸਿਰੀ ਰਾਗ ਵਾਰ ਮ: ੪)

ਖੁਲੀ ਵਿਚਾਰ ਵਿਚ ਅਸੀਂ ਵੇਖ ਆਏ ਹਾਂ ਜੁ ਕ੍ਰਿਸ਼ਨ ਜੀ ਆਤਮਾ ਰੂਪ ਹਨ, ਤੇ 'ਬੇਨ' ਉਨ੍ਹਾਂ ਦੀ ਨਾਮ-ਧੁਨੀ ਹੈ। ਪਰ ਕ੍ਰਿਸ਼ਨ ਲੀਲਾ ਵਿਚ ਸਭ ਤੋਂ ਸੱਚੀ ਤੇ ਸੁੱਚੀ ਜੋੜੀ ਤਾਂ ਸ਼ਿਆਮ ਤੇ ਰਾਧਾ ਦੀ ਹੈ। ਇਸਦਾ ਕੀ ਭਾਵ ਹੈ ? ਉੱਤਰ ਹੈ, ਜਦ ਤੋੜੀ ਨਾਮ ਅਪਣੇ ਨਿਰੰਕਾਰੀ ਰੂਪ ਵਿਚ ਹੈ ਤਦ ਤਕ ਨਾਮ ਤੇ ਨਾਮੀ ਵਿਚ ਕੋਈ ਭਿੰਨਤਾ ਨਹੀਂ; ਉਥੇ ਤੋੜੀ ਨਿਰੰਕਾਰੀ-ਆਤਮਾ ਦੀ **ਲਿਵ** *(Subjectivity)* ਹੈ,ਪਰ ਜਦ 'ਨਾਮ' 'ਕਰਤਾ-ਪੁਰਖ' ਬਣਕੇ ਸ੍ਰਿਸ਼ਟੀ ਨੂੰ ਉਤਪਨ ਕਰਦਾ ਹੈ ਤਾਂ ਝਟ ਪਟ ਇਸ ਲਿਵ ਨਾਲ **'ਧਾਤ'** *(Objectivity)* ਰਲ ਜਾਂਦੀ ਹੈ, ਭਾਵੇਂ ਪਹਿਲੋਂ ਪਹਿਲ ਇਹ 'ਧਾਤ' ਵੀ ਅਤਿਅੰਤ ਸੂਖਮ ਤੇ ਬੀਜ-ਰੂਪ ਕਿਉਂ ਨਾ ਹੋਵੇ। ਇਸੇ ਮੂਲ-

ਪ੍ਰਿਕਿਰਤੀ ਯਾ ਆਦ ਪ੍ਰਿਕਿਰਤੀ ਦਾ ਦੂਜਾ ਨਾਮ 'ਰਾਧਾ' ਹੈ, ਤੇ ਇਸਦਾ ਪਰਸਪਰ ਜੋੜ ਆਤਮਾ (ਸ਼ਿਆਮ-ਕ੍ਰਿਸ਼ਨ) ਨਾਲ ਹੈ।

**'ਰਾਧਾ' ਅਖਰ ਤੇ 'ਅਰਾਧਨਾ' ਦੋਵੇਂ ਇਕ ਹਨ** ਤੇ ਅਰਾਧਨਾ ਦਾ ਭਾਵ ਹੈ 'ਸਿਮਰਨ'। ਆਤਮਾ ਨੂੰ ਅੱਪੜਨ ਲਈ ਪਹਿਲੋਂ ਸਿਮਰਣ ਦੀ ਹੀ ਲੋੜ ਹੈ। ਕਿਉਂ? ਇਸ ਕਰਕੇ ਜੁ 'ਲਿਵ' (Subjectivity) ਅਤੇ 'ਧਾਤ' (Objectivity) ਵਿਚ ਵੀ ਵਾਸਤਵ ਵਿਚ ਸਿਮਰਨ ਦੀ ਹੀ ਗੰਢ ਹੈ। ਸਾਰੀ ਪ੍ਰਿਕਿਰਤੀ ਇਸ ਕਰਕੇ ਖੜੀ ਹੈ ਜੁ ਇਹ ਹਰ ਵੇਲੇ, ਨਿਤਾਪ੍ਰਤਿ, ਅਟੁਟ ਸਿਮਰਨ ਵਿਚ ਲੱਗੀ ਹੈ। ਇਸ ਕਰਕੇ ਪਵਿੱਤਰ ਗੁਰਵਾਕ ਹੈ:–

"ਸਿਮਰੈ ਧਰਤੀ ਅਰੁ ਆਕਾਸਾ।
ਸਿਮਰਹਿ ਚੰਦ ਸੂਰਜ ਗੁਣਤਾਸਾ।.........
ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ..."
(ਮਾਰੂ ਸੋਲਹੇ ਮ: ੫)

ਸੋ ਇਸ ਕਰਕੇ ਭਗਤ ਲੋਕ ਪਹਿਲੋਂ ਸਿਮਰਨ (ਅਰਾਧਨਾ) ਨੂੰ ਪਕੜ ਕੇ 'ਰਾਧਾ' (ਮੂਲ-ਪ੍ਰਿਕਿਰਤੀ) ਨੂੰ ਫੜਦੇ ਹਨ, ਤੇ ਫਿਰ ਉਹਨੂੰ ਫੜਕੇ ਆਤਮਾ-ਰੂਪੀ ਕ੍ਰਿਸ਼ਨ ਨਾਲ ਲਿਵ-ਲੀਨ ਹੋ ਜਾਂਦੇ ਹਨ। ਤਾਂ ਪਤਾ ਲੱਗਾ ਜੁ ਰਾਧਾ-ਸ਼ਿਆਮ ਦੀ ਅਧਿਆਤਮਕ, ਅਲੌਕਿਕ ਜੋੜੀ ਹੈ ਨਾ ਕਿ ਸਰੀਰਕ ਜਾਂ ਲੌਕਿਕ ਜਿਹਾ ਕਿ ਸਾਧਾਰਣ ਜਨਤਾ ਸਮਝਦੀ ਹੈ।

ਇਹ ਪੁਸਤਕ ਸੰਬਤ ੧੯੩੨-੩੩ ਵਿਚ ਲਿਖੀ ਗਈ ਸੀ, ਪਰ ਰਿਸਾਲਾ **'ਕਲਿਆਣ' (ਗੋਰਖ ਪੁਰ)**

**ਦਾ ਸ਼ਕਤੀ-ਅੰਕ ਅਗਸਤ ੧੯੩੪** ਸਾਡੀ ਕ੍ਰਿਸ਼ਨ ਲੀਲਾ ਰਹੱਸ ਦੀ ਭਲੀ ਭਾਂਤ ਪੁਸ਼ਟੀ ਕਰਦਾ ਹੈ। ਇਸ ਕਰਕੇ ਅਸੀਂ ਪਾਠਕ ਜਨਾਂ ਦਾ ਧਿਆਨ ਉਪਰੋਕਤ ਅੰਕ ਦੇ **ਪੰਨੇ ੧੭੫–੧੯੫** ਵਲ ਇਸ ਲਈ ਦਿਵਾਉਂਦੇ ਹਾਂ, ਤਾਂ ਜੁ ਨਿਸਚਾ ਹੋ ਜਾਵੇ ਜੁ ਹਿੰਦੂ-ਸਨਾਤਨ-ਧਰਮ ਵਿਚ ਵੀ ਸਾਰੀ ਕ੍ਰਿਸ਼ਨ ਲੀਲਾ ਅਧਿਆਤਮਕ ਹੈ, ਨਾ ਕਿ ਸ਼ਰੀਰਕ। ਉਪਰੋਕਤ ਲੇਖ ਵਿਚੋਂ ਕੁਝਕ ਹਿੱਸਾ ਹੇਠ ਲਿਖਿਆ ਜਾਂਦਾ ਹੈ:–

"ਸ੍ਰੀ ਰਾਧਾ-ਨਾਮ ਅਨਾਦਿ ਹੈ, ਕਲਪਿਤ ਨਹੀਂ। ਇਸ ਦਾ ਅਰਥ ਹੈ 'ਸ੍ਰੀ ਕ੍ਰਿਸ਼ਨ ਪ੍ਰਾਪਤੀ ਕੇ ਨਿਮਿਤ ਵਿਦਵਾਨ ਜਿਸਕੀ ਆਰਾਧਨਾ ਕਰਤੇ ਹੈਂ।' ਗੌਰ-ਤੇਜ ਅਰਥਾਤ ਸ੍ਰੀ ਰਾਧਾ ਜੀ ਕੇ ਬਿਨਾ ਸ਼ਿਆਮ-ਤੇਜ ਸ੍ਰੀ ਕ੍ਰਿਸ਼ਨ ਕੇ ਫਲ-ਭੇਦ ਅਨਜ ਬੁੱਧਿ ਸੇ ਜੋ ਪੂਜਨ, ਜਪ ਤਥਾ ਧਿਆਨ ਕਰਤਾ ਹੈ ਵਹ ਪਾਤਕੀ ਹੋਤਾ ਹੈ। ਬ੍ਰਹਮ-ਵੈਵਰਤ ਪੁਰਾਣ ਮੇਂ ਲਿਖਾ ਹੈ, 'ਮੁਝ ਮੇਂ (ਸ਼ਿਆਮ ਤੇਜ ਮੇਂ) ਔਰ ਤੁਝ ਮੇਂ (ਗੌਰ ਤੇਜ ਮੇਂ) ਜੋ ਅਧਮ ਨਰ ਭੇਦ ਮਾਨਤਾ ਹੈ ਵਹ ਜਬ ਤਕ ਚੰਦ੍ਰਮਾ ਔਰ ਸੂਰਯ ਰਹੇਂਗੇ ਤਬ ਤਕ ਕਾਲਸੂਤ੍ਰ-ਨਰਕ ਮੇਂ ਰਹੇਗਾ।"

"**ਭਗਵਾਨ ਸ੍ਰੀ ਕ੍ਰਿਸ਼ਨ ਔਰ ਉਨਕੀ ਸਿੱਧੀ ਰੂਪਾ ਸ੍ਰੀ ਰਾਧਿਕਾ ਦੋਨੋਂ ਹੀ ਅਲੌਕਿਕ** (Spiritual entities) **ਹੈਂ, ਇਸਲੀਏ ਉਨਕਾ ਸਮ-ਭੋਗ ਭੀ ਅਲੌਕਿਕ ਹੈ।**........ਸ੍ਰੀ ਰਾਧਾ ਕ੍ਰਿਸ਼ਨ ਕੇ ਵਿਸ਼ਯ ਮੇਂ ਕੁਛ-ਕੁਛ ਅਨਜ ਭਾਵ ਤੋ ਸਾਧਾਰਣ ਟੀਕਾਕਾਰੋਂ ਨੇ

ਕੀਆ ਹੈ। ਉਨ ਮੇ ਵਿਸ਼ੇਸ਼ ਅਨਜਾਣ ਬੇਸਮਝ ਕਥੱਕੜੋਂ ਏਵੰ ਅਵਿਵੇਕੀ ਭਾਸ਼ਾਂਤਰਕਾਰੋਂ ਨੇ ਕੀਆ ਹੈ। ਔਰ ਸ੍ਰੀ ਰਾਧਾ ਕ੍ਰਿਸ਼ਨ ਕਾ ਸਭ ਸੇ ਬੜ੍ਹਕਰ ਅਪਮਾਨ ਤੋ ਆਜ ਕਲ ਕੇ ਅਧਿਕਾਂਸ਼ ਰਾਮ ਲੀਲਾ ਵਾਲੋਂ ਨੇ ਔਰ ਅਰਥ ਕਾਮੀ ਨਾਟਕ ਸਿਨਮਾ ਵਾਲੋਂ ਨੇ ਔਰ ਇਨ ਪ੍ਰਾਕਿਰਤ ਚਿਤ੍ਰਕਾਰੋਂ ਨੇ ਕੀਆ ਹੈ।"

"ਪੂਰਣ ਪੁਰਸ਼ੋਤਮ ਰੂਪ(ਕ੍ਰਿਸ਼ਨ=ਆਤਮਾ)ਵਹਅਨਿਰ-ਵਚਨੀਯ ਅਨੂਪਮ ਰਸ ਅਪਨੀ ਅਨਵਤਾਰ-ਅਵਸਥਾ ਮੇਂ ਅਪਨੀ ਆਤਮ ਸਦ੍ਰਿਸ਼ ਇਸ ਸਿਧਿ-'ਰਾਧਸ' ਕੇ ਦੁਆਰਾ ਅਪਨੇ ਹੀ ਰਸ ਕਾ ਸੁਆਦ ਲੇਤਾ ਰਹਿਤਾ ਹੈ......ਸ੍ਰੀ ਰਾਧਕਾ ਪ੍ਰਿਥਮਾ-ਸ਼ਕਤੀ (ਮੂਲ-ਪ੍ਰਕਿਰਤੀ) ਹੈਂ, ਪ੍ਰਿਥਮਾ-ਸਿੱਧੀ ਹੈਂ, ਅਤਏਵ ਸੱਰਬ-ਸਰੇਸ਼ਟਾ ਹੈਂ; ਸਰਬੇਸ਼ਵਰ ਹੈਂ; ਨਿਸਕਾਮਾ ਹੈਂ, ਪ੍ਰੇਮ-ਮਈ ਹੈ.........ਦੂਸਰੀ 'ਗੋਪੀਆਂ' ਸ੍ਰੁਤੀ ਰੂਪ ਹੈਂ, ਜਿਹ ਭੀ ਸਬਦ-ਰੂਪ ਹੋਨੇ ਸੇ ਭਗਵਾਨ ਕੀ ਸ਼ਕੱਤੀਆਂ ਹੈਂ।.........

'ਵੇਦ ਮੇਂ ਜਿਨਕਾ 'ਊਮਾ' ਨਾਮ ਸੇ ਗਾਨ ਕੀਆ ਗਿਆ ਹੈ ਵੋਹੀ ਬ੍ਰਹਮ-ਵਿਦਿਆ 'ਰਾਧਾ' ਕਾ ਸਰੂਪ ਹੈ। ਯਿਹ ਬ੍ਰਹਮ-ਵਿਦਿਆ ਸ੍ਰਵਦਾ ਪਰਮਾਤਮਾ ਕੇ ਸਾਥ ਵਰਤਮਾਨ ਰਹਤੀ ਹੈ। ਪਰਮਾਤਮਾ ਕੇ ਨਿਤ੍ਯਗਿਆਨ ਅਰਥਾਤ ਵੇਦ ਰੂਪਣੀ 'ਊਮਾ' ਕੇ ਸਾਥ (ਸ + ਊਮਾ=ਸੋਮਾ) ਸਦਾ ਵਰਤਮਾਨ ਰਹਨੇ ਕੇ ਕਾਰਣ ਉਨਹੇਂ **ਸੋਮਾ** ਕਹਾ ਜਾਤਾ ਹੈ।........

'ਸੀਤਾ ਕੇ ਸਮਾਨ ਰਾਧਾ ਭੀ ਅਯੋਨੀ ਸੰਭਵਾ ਤਥਾ ਮੂਲ-ਪ੍ਰਕ੍ਰਿਤੀ ਰੂਪਣੀ ਹੈ—(ਦੇਖੋ ਸੀਤਾ ਉਪਨਿਸ਼ਦ)। ਯਿਹ

'ਪ੍ਰਣਵ' (ਨਾਮ=Logos) ਰੂਪਣੀ ਹੋਣੇ ਕੇ ਕਾਰਣ ਹੀ ਮੂਲ ਪ੍ਰਕ੍ਰਿਤਿ ਰੂਪਣੀ ਹੈ। ਰਾਧਾ ਜੀ ਮੂਲ ਪ੍ਰਕ੍ਰਿਤਨਿ ਰੂਪਾ ਹੋਣੇ ਕੇ ਕਾਰਣ ਸਰਵ-ਵੇਦ-ਮਈ, ਸਰਵ-ਲੋਕ-ਮਈ, ਸਰਵ-ਸ਼ਕਤੀ-ਮਈ ਹੈ। 'ਰਾਧਾ' ਹੀ ਤ੍ਰਿਗੁਣ ਆਤਮਕ ਸੰਸਾਰ ਹੈ, ਵਹੀ ਤ੍ਰਿਗੁਣ ਅਤੀਤਾ ਹੈ, ਅਖੰਡ ਸੱਚਦਾਨੰਦ-ਮਈ ਹੈ।'

ਅਸਾਂ ਰਾਧਾ ਉਪਰ ਉਪ੍ਰੋਕਤ ਵਾਕ ਇਸ ਕਰਕੇ ਦਿੱਤੇ ਹਨ ਤਾਂ ਜੁ ਨਿਸਚਾ ਹੋ ਜਾਵੇ ਜੁ ਸਨਾਤਨ-ਧਰਮ, ਹਿੰਦੂ-ਮਤ ਵਿੱਚ ਵੀ ਬ੍ਰਹਮ-ਵੇਤਾ ਪੁਰਸ਼ ਕ੍ਰਿਸ਼ਨ-ਲੀਲਾ ਨੂੰ ਅਪਣੇ ਅਧਿਆਤਮਕ-ਰੂਪ ਵਿੱਚ ਵੇਖਦੇ ਆਏ ਹਨ। ਪਰ ਸਾਧਾਰਣ-ਜਨਤਾ ਇਨ੍ਹਾਂ ਡੂੰਘਾਈਆਂ ਨੂੰ ਨਹੀਂ ਅੱਪੜਦੀ। ਹੁਣ ਵਕਤ ਆ ਗਿਆ ਹੈ ਜੁ ਅਸੀਂ ਵਿਚਾਰ **"ਨਿਰੰਕਾਰੀ-ਮਤ"** ਰਾਹੀਂ ਕਰੀਏ, ਨਾ ਕਿ ਰੰਗਾ-ਬਰੰਗੀ ਰੂਪਾਂ ਵਿੱਚ ਜੋ ਸਿੱਧੇ ਰਾਹ ਖੜਨ ਦੀ ਬਜਾਏ ਸਾਨੂੰ ਪੁੱਠੇ ਪਾਸੇ ਪਾਉਂਦੇ ਹਨ।



ਬ੍ਰਹਮ ਗਿਆਨ ਦੀ ਕੁੰਜੀ ਨੰ: ੨

ਅਰਥਾਤ

# ਰਾਮਾਇਣ ਰਹੱਸ

ਵੀ ਤਿਆਰ ਹੋ ਰਿਹਾ ਹੈ, ਤੇ ਅੰਮ੍ਰਿਤ ਪ੍ਰੈਸ ਤਰਨ ਤਾਰਨ ਵਿਚ ਛੇਤੀ ਹੀ ਛਪ ਜਾਇਗਾ।

ਸਸਤਾ ਗੁਰਮਤ ਸਾਹਿਤ ਭੰਡਾਰ ਸ੍ਰੀ ਤਰਨ ਤਾਰਨ ਦੇ

# ਹੋਰ ਛਪ ਚੁੱਕੇ ਪੁਸਤਕ

੧. ਮਰਨ ਤੋਂ ਪਿੱਛੋਂ:–ਕ੍ਰਿਤ ਸ੍ਰੀ ਮਾਨ ਪ੍ਰੋ: ਸ਼ੇਰ ਸਿੰਘ ਜੀ, ਐਮ. ਏ. ਪਸਰੂਰ। ਇਸ ਪੁਸਤਕ ਵਿਚ ਆਪਨੇ ਦੁਨੀਆਂ ਭਰ ਦੇ ਮਤ ਮਤਾਂਤ੍ਰਾਂ ਦਾ ਸਾਰ ਲੈਕੇ ਦੱਸਿਆ ਹੈ ਜੁ ਮਰਨ ਤੋਂ ਬਾਦ ਬੰਦੇ ਨਾਲ ਕੀ ਵਰਤਦੀ ਹੈ। ਅੰਤ ਵਿੱਚ ਗੁਰਮਤ ਵਿੱਚ ਦਰਸਾਏ ਗਏ ਖਿਆਲਾਂ ਦੀ ਮਹਾਨਤਾ ਦੱਸੀ ਹੈ। ਕੀਮਤ ।)

੨. ਪ੍ਰੀਤ ਰੀਤ:–ਇਸ ਪੁਸਤਕ ਵਿੱਚ ਪ੍ਰੋ: ਗੰਗਾ ਸਿੰਘ ਜੀ ਨੇ ਸ੍ਰੀ ਕਲਗੀ ਧਰ ਜੀ ਦੇ ਸਿਦਕੀ ਸਿੱਖ ਭਾਈ ਨੰਦ ਲਾਲ ਜੀ ਦੀ ਫਾਰਸੀ ਬਾਣੀ ਦੀ ਵਿਆਖਿਆ ਪੰਜਾਬੀ ਵਿੱਚ ਕੀਤੀ ਹੈ, ਨਾਲ ਹੀ ਉਲਥਾ ਪੰਜਾਬੀ ਕਵਤਾ ਵਿੱਚ ਕੀਤਾ ਹੈ। ਸਫੇ ੪੦੦ ਕੀਮਤ ਸਿਰਫ ।।) ਅੱਠ ਆਨੇ।

੩. ਸ੍ਰੀ ਜਪੁਜੀ ਦੀ ਵਿਆਖਿਆ:–ਕ੍ਰਿਤ ਪ੍ਰੋ: ਗੰਗਾ ਸਿੰਘ ਜੀ। ਇਸ ਵਿਆਖਿਆ ਨੂੰ ਗੁਰਬਾਣੀ ਦੇ ਪ੍ਰੇਮੀ ਵਿਦ੍ਵਾਨਾ ਨੇ ਬਹੁਤ ਸਲਾਹਿਆ ਹੈ ਤੇ ਇਸਨੂੰ ਉਰਦੂ ਹਿੰਦੀ ਵਿੱਚ ਪ੍ਰਕਾਸ਼ਿਤ ਕਰਨ ਲਈ ਪ੍ਰੇਰਨਾ ਹੋ ਰਹੀ ਹੈ। ਕੀਮਤ ਸਿਰਫ ॥)

੪. ਆਤਮ ਦਰਸ਼ਨ:–ਕ੍ਰਿਤ ਭਾਈ ਸਾਹਿਬ ਸ਼ੇਰ ਸਿੰਘ ਜੀ ਐਮ. ਔਫ. ਸੀ. ਕਸ਼ਮੀਰ। ਇਸ ਪੁਸਤਕ ਵਿੱਚ ਸਧਾਰਣ ਮਨੁੱਖੀ ਆਤਮਾ ਦੇ ਪਰਮਾਤਮਾ ਤੱਕ ਅੱਪੜਨ ਦੇ ਗੁੱਝੇ ਭੇਦ ਦਰਜ ਹਨ। ਇਸਦੀ ਪਹਿਲੀ ਐਡੀਸ਼ਨ ਛਪਣ ਤੋਂ ਦੋ ਮਹੀਨੇ ਦੇ ਅੰਦਰ ੨ ਮੁੱਕ ਗਈ ਹੈ। ਸਫੇ ੮੦੦ ਕੀਮਤ ਸਿਰਫ ੧।)

ਮਿਲਣ ਦਾ ਪਤਾ:–ਮੈਨੇਜਰ ਰਿਸਾਲਾ ਅੰਮ੍ਰਿਤ ਤੇ
ਸਸਤਾ ਗੁਰਮਤ ਸਾਹਿਤ ਭੰਡਾਰ ਤਰਨ ਤਾਰਨ